Nem Te Prem
by Dr. Taran Singh

Published by :
New Book Co., Mai Hiran Gate, Jalandhar. Ph. : 280045, 284325

SIKHBOOKCLUB.COM

ISBN 81-87476-13-3

*ਨਿਊ ਬੁੱਕ ਕੰਪਨੀ ਵੱਲੋਂ :*
**ਪਹਿਲੀ ਵਾਰ : 1992 ; ਦੂਜੀ ਵਾਰ : 2002 ; ਤੀਜੀ ਵਾਰ : 2012**

ਮੁੱਲ 140 ਰੁਪਏ

ਪ੍ਰਕਾਸ਼ਕ : ਮਹਿਤਾਬ ਸਿੰਘ, ਨਿਊ ਬੁੱਕ ਕੰਪਨੀ, ਮਾਈ ਹੀਰਾਂ ਗੇਟ, ਜਲੰਧਰ।
ਫ਼ੋਨ : 280045, 284325

ਛਾਪਕ : ਸਰਤਾਜ ਪ੍ਰਿੰਟਿੰਗ ਪ੍ਰੈੱਸ, ਜੋਸ਼ੀ ਅਸਟੇਟ, ਸੋਢਲ ਰੋਡ, ਜਲੰਧਰ।

ਟਾਈਪਸੈਟਿੰਗ : ਸੁਰਜੀਤ ਕੰਪਿਊਟਰਜ਼, ਬਸਤੀ ਸ਼ੇਖ, ਜਲੰਧਰ। ਫੋਨ : 203346

# ਭੂਮਿਕਾ

**੧.**

ਸਿੱਖ ਧਰਮ ਪ੍ਰੇਮਾ-ਭਗਤੀ ਦਾ ਧਰਮ ਹੈ। ਭਗਤੀ ਦਾ ਅਰਥ ਹੀ ਪ੍ਰੇਮ ਹੈ। ਪ੍ਰਭੂ ਭਗਤੀ, ਨਾਮ-ਭਗਤੀ, ਗੁਰੂ-ਭਗਤੀ ਆਦਿ ਸਾਡੇ ਪ੍ਰੇਮਾ-ਭਗਤੀ ਦੀ ਏਕਤਾ ਦੇ ਪੱਖ ਹਨ।

ਪਰ ਸਿੱਖ ਧਰਮ ਜਿਤਨਾ ਪ੍ਰੇਮ ਦਾ ਧਰਮ ਹੈ ਉਤਨਾ ਹੀ ਜ਼ਬਤ ਦਾ ਵੀ ਧਰਮ ਹੈ। ਸਿੱਖ ਸੰਤ ਵੀ ਹੈ ਅਤੇ ਸਿਪਾਹੀ ਵੀ ਹੈ। ਇਸ ਦੀ 'ਪ੍ਰੇਮਾ-ਭਗਤੀ' 'ਨੇਮਾ-ਭਗਤੀ' ਹੀ ਹੈ। ਸਿੱਖੀ ਮੰਡਲ ਵਿਚ ਨੇਮ ਦਾ ਨਿਭਾਉਣਾ ਹੀ ਪ੍ਰੇਮ ਦਾ ਪ੍ਰਵਾਣਾ ਹੈ। ਨੇਮ ਦਾ ਪ੍ਰੇਮ ਹੀ ਇਸ ਮੰਡਲ ਵਿਚ ਭਗਤੀ ਹੈ। ਧਰਮ ਦਾ ਅਰਥ ਹੀ ਕਰਤੱਵ, ਫ਼ਰਜ਼ ਜਾਂ ਨੇਮ ਹੈ।

**੨.**

ਸਿੱਖੀ ਮੰਡਲ ਦੇ ਨੇਮ ਬੰਨ੍ਹਣ ਵਾਲਾ ਪ੍ਰਭੂ ਆਪ ਹੈ ਪਰ ਇਹਨਾਂ ਦੀ ਸੋਝੀ ਸਿੱਖ ਨੂੰ ਗੁਰੂ ਦੁਆਰਾ ਹੁੰਦੀ ਹੈ। ਇਸ ਲਈ ਗੁਰੂ ਹੀ ਨੇਮਾ-ਭਗਤੀ ਰਾਹੀਂ ਸਾਨੂੰ ਪ੍ਰੇਮਾ-ਭਗਤੀ ਤੀਕ ਲੈ ਜਾਂਦਾ ਹੈ।

ਸਿੱਖੀ ਗੁਰ-ਆਦੇਸ਼, ਗੁਰ-ਉਪਦੇਸ਼, ਗੁਰ-ਮਰਯਾਦਾ, ਗੁਰ-ਕਰਣੀ ਅਤੇ ਗੁਰ-ਰਹਿਤ ਨੇਮਾਂ ਨੂੰ ਨਿਭਾਉਣਾ ਹੈ। ਆਦੇਸ਼ ਦਾ ਭਾਵ ਹੁਕਮ ਹੈ— ਗੁਰੂ ਜੀ ਨੇ ਸਿੱਖ ਦੇ ਜੀਵਨ ਲਈ ਕੁਝ ਸਿੱਧੇ ਆਦੇਸ਼ ਦਿਤੇ ਹੋਏ ਹਨ ਜਿਵੇਂ 'ਸਤਿਗੁਰੂ ਕਾ ਜੋ ਸਿਖ ਅਖਾਏ' ਵਾਲੇ ਸਲੋਕ ਵਿਚ (ਵਾਰ ਗਉੜੀ) ਤੇ ਰਹਿਤਨਾਮਿਆਂ ਵਿਚ ; ਗੁਰੂ ਨੇ ਨਿਤਨੇਮ ਦੀਆਂ ਬਾਣੀਆਂ ਅਤੇ ਹੋਰ ਸਾਰੀ ਬਾਣੀ ਵਿਚ ਉਪਦੇਸ਼ ਦਿੱਤੇ ਹਨ, ਉਹਨਾਂ ਆਦਰਸ਼ਾਂ ਦੇ ਜਿਨ੍ਹਾਂ ਤੀਕ ਸਿੱਖ ਨੇ ਪੁੱਜਣਾ ਹੈ—ਇਹ ਵੀ ਨੇਮ ਹਨ; ਗੁਰੂ ਨੇ ਨਿਤਾਪ੍ਰਤਿ ਅਤੇ ਜੀਵਨ ਦੇ ਵਿਸ਼ੇਸ਼ ਮੌਕਿਆਂ ਦੀ ਰੀਤੀ ਬੰਨ੍ਹੀ ਹੈ—ਇਹ ਵੀ ਸਾਡੇ ਨੇਮ ਹਨ; ਗੁਰੂ ਨੇ ਆਪ ਆਪਣੇ ਜੀਵਨ ਕਰਤੱਵਾਂ, ਇਤਿਹਾਸ ਵਿਚ ਨੇਮ-ਬੱਧ ਜੀਵਨ ਦੇ ਪੂਰਨੇ ਪਾਏ ਹਨ; ਗੁਰੂ ਨੇ 'ਖਾਲਸਾ ਮੇਰੋ ਰੂਪ ਹੈ ਖ਼ਾਸ' ਅਨੁਸਾਰ ਰਹਿਤ-ਬਹਿਤ ਤੇ ਖ਼ਾਲਸੇ ਦੇ ਸਰੂਪ ਦੇ ਨੇਮ ਬੱਧੇ ਹਨ। ਇਹ ਸਾਰੇ ਨੇਮ ਨਿਭਾ ਕੇ ਹੀ ਕੋਈ ਗੁਰੂ ਭਗਤੀ ਕਰ ਸਕਦਾ ਹੈ। ਸੰਖੇਪ ਜਿਹੇ ਰੂਪ ਵਿਚ ਅੰਮ੍ਰਿਤ ਵੇਲਾ ਸਚੁ ਨਾਉ ਵਡਿਆਈ ਵੀਚਾਰੁ' ਅੰਮ੍ਰਿਤ ਵੇਲੇ ਜਾਗਣਾ, ਇਸ਼ਨਾਨ ਕਰਨਾ, ਨਿਤਨੇਮ ਦੀਆਂ ਬਾਣੀਆਂ ਦਾ ਪਾਠ ਵਿਚਾਰ ਕਰਨਾ, ਗੁਰੂ ਅਤੇ ਸੰਗਤ ਦੇ ਦਰਸ਼ਨ ਲਈ ਗੁਰਦੁਆਰੇ ਪੁੱਜਣਾ, ਕੱਕਾਰ ਭਗਤੀ ਤੇ ਹੋਰ ਰਹਿਤ-ਬਹਿਤ ਵਿਚ ਦ੍ਰਿੜ੍ਹ ਰਹਿਣਾ, ਨਿਤਨੇਮ ਦੀਆਂ ਬਾਣੀਆਂ ਵਿਚ ਦੱਸੇ ਅੰਮ੍ਰਿਤ-ਆਦਰਸ਼ਾਂ ਅਨੁਸਾਰ ਰੋਜ਼ਾਨਾ ਜੀਵਨ ਜੀਊਣਾ—ਇਹ ਸਿੱਖੀ ਪ੍ਰੇਮਾ-ਭਗਤੀ ਦੀ ਨੇਮਾ-ਭਗਤੀ ਹੈ। ਜੇ ਇਹਨਾਂ ਨੇਮਾਂ ਨੂੰ ਪ੍ਰੇਮ ਨਾ ਕੀਤਾ ਜਾਏ ਤਾਂ ਪ੍ਰਭੂ, ਗੁਰੂ, ਨਾਮ ਤੇ ਸਿੱਖੀ ਵੇਸ-ਭੇਸ, ਨੂੰ ਪ੍ਰੇਮ ਨਹੀਂ ਕੀਤਾ ਜਾ ਸਕਦਾ। ਹਰ ਸੁਆਸ ਵਿਚ ਨੇਮ ਨੂੰ ਨਿਭਾਣ ਨਾਲ ਹੀ ਪ੍ਰੇਮ ਨੂੰ ਨਿਭਾਇਆ ਜਾ ਸਕਦਾ ਹੈ। ਕੇਸਾਂ ਸੁਆਸਾਂ ਸੰਗ ਰਹਿਤ ਨਿਭਾਉਣੀ ਹੈ, ਨਿਤਨੇਮ ਕਰਨਾ ਹੈ। ਰਹਿਤ ਬਿਨਾਂ ਸਿੱਖ ਭੇਖੀ ਹੈ। ਰਹਿਤ ਨੇਮ ਹਨ।

**੩.**

'ਅੰਮ੍ਰਿਤ' ਨੇਮ ਸਿੱਖ ਲਹਿਰ ਦਾ ਸਿਖ਼ਰ ਹੈ—ਇਥੇ 'ਨੇਮ' ਪ੍ਰਧਾਨ ਹੈ ਪਰ ਇਥੇ ਹੀ

ਨੇਮ ਤੇ ਪ੍ਰੇਮ ਦਾ ਸੁਮੇਲ ਹੋਇਆ ਹੈ। 'ਅੰਮ੍ਰਿਤ' ਸਾਡਾ ਇਕ ਨੇਮ ਹੈ ਜੋ ਸਾਡਾ ਉਦੇਸ਼ ਇਹ ਉਲੀਕਦਾ ਹੈ ਕਿ ਅਸੀਂ ਅੰਮ੍ਰਿਤ ਛਕ ਕੇ ਅੰਮ੍ਰਿਤ-ਜੀਵਨ ਬਤੀਤ ਕਰਨਾ ਹੈ; ਜਿਸ ਜੀਵਨ ਵਿਚੋਂ ਮਿਠਾਸ ਤੇ ਪਵਿੱਤਰਤਾ ਨਿਕਲੇ। ਸਾਡਾ ਵਿਚਾਰ ਤੇ ਵਿਹਾਰ, ਕਹਿਣੀ ਤੇ ਰਹਿਣੀ ਮਿੱਠੇ ਤੇ ਪਵਿੱਤਰ ਹੋਣ। ਜੇ ਅਸੀਂ ਇਹ ਕਰ ਸਕੀਏ ਤਾਂ ਸਾਡਾ ਜੀਵਨ ਬਦਲ ਜਾਏ ਅਤੇ ਸਾਨੂੰ ਨਵਾਂ ਜੀਵਨ—ਅਮਰ ਜੀਵਨ—ਪ੍ਰਾਪਤ ਹੋ ਜਾਏ।

'ਅੰਮ੍ਰਿਤ ਛਕਣਾ' ਵੀ ਇਕ ਚਿੰਨ੍ਹ ਹੈ। ਅਸਲ ਵਿਚ ਹਰ ਅੰਮ੍ਰਿਤਧਾਰੀ ਨੂੰ ਰੋਜ਼ ਅੰਮ੍ਰਿਤ ਤਿਆਰ ਕਰਨਾ ਪੈਂਦਾ ਹੈ ਅਤੇ ਰੋਜ਼ ਅੰਮ੍ਰਿਤ ਛਕਣਾ ਪੈਂਦਾ ਹੈ। ਖ਼ਾਲਸੇ ਨੂੰ ਇਕ ਵਾਰੀ ਪੰਜ ਪਿਆਰੇ ਕੇਵਲ ਅੰਮ੍ਰਿਤ ਤਿਆਰ ਕਰਨ ਦੀ ਵਿਧੀ ਸਮਝਾ ਦਿੰਦੇ ਹਨ ਪਰ ਫਿਰ ਉਸ ਨੂੰ ਆਪ ਰੋਜ਼ ਅੰਮ੍ਰਿਤ ਤਿਆਰ ਕਰਨਾ ਪੈਂਦਾ ਹੈ—ਅੰਮ੍ਰਿਤ ਵੇਲੇ ਜਦੋਂ 'ਸਚ ਨਾਉ' ਦੁਆਰਾ 'ਵਡਿਆਈ ਦਾ ਵਿਚਾਰ' ਹੁੰਦਾ ਹੈ।

ਅੰਮ੍ਰਿਤ-ਜੀਵਨ ਜਾਂ ਅੰਮ੍ਰਿਤ ਰਹਿਣੀ ਹੈ : ਨਿਤਨੇਮ ਦੇ ਅਸੂਲਾਂ ਅਧੀਨ ਜੀਵਨ ਗੁਜ਼ਾਰਨਾ। ਗੁਰਮਤਿ ਦੇ ਸਭ ਸਿਧਾਂਤ ਤੇ ਸਭ ਅਸੂਲ ਨਿਤਨੇਮ ਦੀਆਂ ਬਾਣੀਆਂ ਵਿਚ ਆਏ ਹੋਏ ਹਨ। ਨਿਤਨੇਮ ਦਾ ਪਾਠ ਚਿੰਨ੍ਹ ਰੂਪ ਵਿਚ 'ਆਦਿ ਗੁਰੂ ਗ੍ਰੰਥ ਸਾਹਿਬ' ਦਾ ਤੇ 'ਦਸਮ ਗ੍ਰੰਥ ਸਾਹਿਬ' ਦਾ ਪਾਠ ਹੈ ਜਿਵੇਂ ਛੇ ਪਉੜੀਆਂ ਦਾ ਪਾਠ 'ਅਨੰਦੁ' ਸਾਹਿਬ ਦਾ ਪਾਠ ਹੈ, ਜਿਵੇਂ '੧ੳ ਸਤਿਗੁਰ ਪ੍ਰਸਾਦਿ' ਸਾਰੇ ਮੂਲ ਮੰਤਰ ਦਾ ਪਾਠ ਹੈ। ਇਹ ਬਾਣੀਆਂ ਗੁਰੂ ਸਾਹਿਬ ਨੇ ਆਪ ਗੁਰੂ ਗ੍ਰੰਥ ਸਾਹਿਬ ਅਤੇ ਦਸਮ ਗ੍ਰੰਥ ਸਾਹਿਬ ਦਾ ਪ੍ਰਤੀਨਿਧ ਸਰੂਪ ਕਰ ਕੇ ਸਥਾਪਤ ਕੀਤੀਆਂ ਹਨ। ਅੰਮ੍ਰਿਤਧਾਰੀ ਰੋਜ਼ ਦੋਹਾਂ ਗੁਰੂ ਗ੍ਰੰਥ ਅਤੇ ਦਸਮ ਗ੍ਰੰਥ ਦਾ ਪਾਠ ਕਰਦਾ ਹੈ।

ਨਿਤਨੇਮ ਦੇ ਨੇਮ ਜਾਂ ਅਸੂਲ ਹੀ ਅੰਮ੍ਰਿਤ-ਜੀਵਨ ਦੇ ਸਕਦੇ ਹਨ। ਸੰਕੇਤ ਮਾਤਰ ਇਹਨਾਂ ਅਸੂਲਾਂ ਦੀ ਰੂਪ-ਰੇਖਾ ਇਥੇ ਦਿੰਦੇ ਹਾਂ। ਜਦੋਂ ਵੀ ਅਸੀਂ ਇਹਨਾਂ ਅਸੂਲਾਂ ਨੂੰ ਅੰਮ੍ਰਿਤ ਛਕ ਕੇ ਨਿਭਾ ਲਵਾਂਗੇ ਉਦੋਂ ਹੀ ਕੌਮੀ ਜੀਵਨ ਉੱਚਾ ਤੇ ਮਿੱਠਾ ਹੋ ਜਾਵੇਗਾ। ਅਸੂਲ ਇਹ ਹਨ :

SIKHBOOKCLUB.COM

### (ਜਪੁ ਜੀ ਵਿਚੋਂ)

(੧) 'ਸਤਿ ਸੁਹਾਣ ਸਦਾ ਮਨਿ ਚਾਉ'—ਪਰਮਾਤਮਾ ਸਚਾਈ ਹੈ, ਸੁੰਦਰਤਾ ਹੈ ਅਤੇ ਖੁਸ਼ੀ-ਭਰਪੂਰ ਹੈ—ਇਹ ਤਿੰਨੇ ਹੀ ਗੁਣ ਸਾਡਾ ਆਦਰਸ਼ ਹੈ। ਇਹੋ ਹੀ ਪੁਰਾਤਨ ਭਾਰਤੀ ਆਦਰਸ਼ ਹੈ—ਸਤਯਮ, ਸ਼ਿਵਮ ਤੇ ਸੁੰਦਰਮ। ਅਸਾਂ ਸੱਚਾਈ 'ਤੇ ਪਹਿਰਾ ਦੇਣਾ ਹੈ, ਸੁੰਦਰਤਾ ਦੀ ਪਹਿਚਾਨ ਕਰਨੀ ਹੈ। ਅਤੇ ਇਹਨਾਂ ਦੋਹਾਂ ਦੇ ਸਹਾਰੇ ਜੀਵਨ ਨੂੰ ਮਾਨਣਾ ਹੈ, ਉਤਸ਼ਾਹ-ਭਰਪੂਰ ਚਾਉ ਨਾਲ। ਜੀਵਨ-ਖੁਸ਼ੀ ਦਾ ਸੋਮਾ ਸਚਾਈ ਤੇ ਸੁੰਦਰਤਾ ਹੀ ਹਨ। ਸੱਚੇ ਤੇ ਸੁੰਦਰ ਵਿਚਾਰ, ਕਥਨੀ ਤੇ ਵਿਹਾਰ ਹੀ ਜੀਵਨ ਨੂੰ 'ਸਦਾ ਮਨ ਚਾਉ' ਦੇ ਸਕਦੇ ਹਨ।

(੨) 'ਧੌਲੁ ਧਰਮੁ ਦਇਆ ਕਾ ਪੂਤੁ॥ ਸੰਤੋਖੁ ਥਾਪਿ ਰਖਿਆ ਜਿਨਿ ਸੂਤਿ॥' ਇਕ ਹੋਰ ਮਹਾਨ ਅਸੂਲ ਹੈ, ਭਾਵ, ਸੰਸਾਰ ਦਾ ਸਹਾਰਾ ਧਰਮ ਹੈ, ਧਰਮ ਦੀ ਉਤਪਤੀ ਸਾਥੀਆਂ ਤੇ ਹੋਰ ਮਨੁੱਖਾਂ ਨਾਲ ਦਇਆ ਤੇ ਪਿਆਰ ਕਰਨ ਵਿਚ ਹੈ। ਅਸੀਂ ਸਾਥੀਆਂ ਨਾਲ ਪਿਆਰ ਤਦ ਕਰ ਸਕਦੇ ਹਾਂ ਜੇ ਸਾਡਾ ਜੀਵਨ ਸੰਤੋਖੀ ਹੋਵੇ। ਦਇਆ ਤੇ ਪਿਆਰ ਦਾ ਭਾਵ ਗੱਲਾਂ ਨਾਲ ਕਿਸੇ ਨੂੰ ਪਰਚਾਉਣਾ ਨਹੀਂ ਹੈ, ਵੰਡ ਛਕਣਾ ਹੈ। ਕੋਈ ਵੰਡ ਕੇ ਤਦ ਹੀ ਛਕ ਸਕਦਾ ਹੈ ਜੇ ਉਸ ਨੂੰ ਆਪ ਸੰਤੋਖ ਹੋਵੇ।

(੩) ਅੰਮ੍ਰਿਤ-ਜੀਵਨ ਦਾ ਆਧਾਰ ਇਹ ਗੁਣ ਹਨ ਜਾਂ ਇਹ ਜੀਵਨ-ਜਾਚ ਹੈ।

ਜਤੁ ਪਹਾਰਾ ਧੀਰਜੁ ਸੁਨਿਆਰੁ॥
ਅਹਰਣਿ ਮਤਿ ਵੇਦੁ ਹਥੀਆਰੁ॥
ਭਉ ਖਲਾ ਅਗਨਿ ਤਪ ਤਾਉ॥
ਭਾਂਡਾ ਭਾਉ ਅੰਮ੍ਰਿਤੁ ਤਿਤੁ ਢਾਲਿ॥

ਜਤੁ, ਧੀਰਜੁ, ਮਤਿ, ਵੇਦੁ, ਭਉ, ਤਪ ਤੇ ਭਾਉ—ਅੰਮ੍ਰਿਤ-ਜੀਵਨ ਦੀਆਂ ਜ਼ਰੂਰੀ ਸਿਫ਼ਤਾਂ ਹਨ। ਇਹਨਾਂ ਸਿਫ਼ਤਾਂ ਨਾਲ ਜੋ ਜੀਵਨ ਬਣਦਾ ਹੈ ਉਹ ਹੀ ਮਨੁੱਖ ਨੂੰ ਪਰਮਾਤਮਾ ਦੇ ਨੇੜੇ ਲੈ ਜਾਂਦਾ ਹੈ।

## (ਜਾਪੁ ਸਾਹਿਬ)

(੧) ਜਾਪੁ ਸਾਹਿਬ ਦਾ ਪ੍ਰਮੁੱਖ ਸਿਧਾਂਤ ਇਹ ਹੈ ਕਿ ਸੱਚ ਜਾਂ ਪਰਮਾਤਮਾ ਉੱਚਤਮ ਆਦਰਸ਼ਵਾਦੀ ਅਸੂਲਾਂ ਦਾ ਪ੍ਰਤੀਕ ਹੈ। ਉਹ ਹਰ ਤਰ੍ਹਾਂ ਦੇ ਵਿਤਕਰੇ ਤੇ ਵੰਡੀਆਂ ਤੋਂ ਉੱਚਾ ਹੈ ਅਤੇ ਸਰਬ-ਵਿਆਪਕ ਤੇ ਸਰਬ-ਪ੍ਰਵਾਨ ਹੈ। ਪਰਮਾਤਮਾ ਹਰ ਚਕ੍ਰ ਚਿਹਨ, ਬਰਨ ਜਾਤਿ, ਰੂਪ ਰੰਗ, ਰੇਖ ਭੇਖ ਵਿਚ ਇਕੋ ਤਰ੍ਹਾਂ ਵਿਆਪਕ ਹੈ। ਸਚਾਈ ਸਭ ਧਰਮਾਂ, ਦੇਸ਼ਾਂ, ਕੌਮਾਂ ਪਾਸ ਮੌਜੂਦ ਹੈ। ਇਹ ਦੱਸਿਆ ਹੈ—

"ਚੱਕ੍ਰ ਚਿਹਨ ਅਰੁ ਬਰਨ ਜਾਤਿ
ਅਰੁ ਪਾਤਿ ਨਹਿਨ ਜਿਹ॥
ਰੂਪ ਰੰਗ ਅਰੁ ਰੇਖ ਭੇਖ
ਕੋਊ ਕਹਿ ਨਾ ਸਕਤ ਕਿਹ॥
ਅਚਲ ਮੂਰਤਿ ਅਨੁਭਵ ਪ੍ਰਕਾਸ
ਅਮਿਤੋਜਿ ਕਹਿੱਜੈ॥..."

SIKHBOOKCLUB.COM

ਜਿਉਂ-ਜਿਉਂ ਮਨੁੱਖਤਾ ਵਿਤਕਰੇ-ਬਾਜ਼ੀ ਤੇ ਵੰਡ-ਵੰਡਾਰੇ ਵਿਚੋਂ ਨਿਕਲ ਕੇ ਏਕਤਾ ਵੱਲ ਆ ਰਹੀ ਹੈ, ਉਹ ਪਰਮਾਤਮਾ ਦੇ ਨੇੜੇ ਪੁੱਜ ਰਹੀ ਹੈ। 'ਅਦ੍ਵੈਤ' ਹੀ ਪਰਮਾਤਮਾ ਦਾ ਰੂਪ ਹੈ।

(੨) ਜਾਪੁ ਦਾ ਕਰਮ-ਨਾਮ ਪਰਮਾਤਮਾ ਇਸ ਤਰ੍ਹਾਂ ਦਾ ਮਾਨਵੀ ਆਦਰਸ਼ ਹੈ—

...ਕਿ ਸਮਸਤੁਲ ਕਲਾਮ ਹੈਂ॥
ਕਿ ਸਾਹਿਬ ਦਿਮਾਗ ਹੈਂ॥
ਕਿ ਹੁਸਨਲ ਚਰਾਗ ਹੈਂ॥
ਕਿ ਕਾਮਲ ਕਰੀਮ ਹੈਂ॥
ਕਿ ਰਾਜ਼ਕ ਰਹੀਮ ਹੈਂ॥
ਕਿ ਰੋਜ਼ੀ ਦਹਿੰਦ ਹੈਂ॥
ਕਰੀਮੁਲ ਕਮਾਲ ਹੈਂ॥
ਕਿ ਹੁਸਨਲ ਜਮਾਲ ਹੈਂ॥
ਗ਼ਨੀਮੁਲ ਖ਼ਿਰਾਜ ਹੈਂ॥
ਗਰੀਬੁਲ ਨਿਵਾਜ ਹੈਂ॥
ਹਰੀਫੁਲ ਸ਼ਿਕੰਨ ਹੈਂ॥
ਕਲੰਕੰ ਪ੍ਰਣਾਸ ਹੈਂ॥
ਸਮਸਤੁਲ ਨਿਵਾਸ ਹੈਂ॥

ਇਹ ਖ਼ੂਬੀਆਂ ਹੀ ਉੱਤਮ ਮਨੁੱਖਤਾ ਦੀਆਂ ਖ਼ੂਬੀਆਂ ਹਨ। ਇਹਨਾਂ ਦੀ ਪ੍ਰਾਪਤੀ ਨਾਲ ਹੀ 'ਜੁਰਅਤਿ ਜਮਾਲ' ਆ ਜਾਂਦੀ ਹੈ ਅਤੇ ਮਨੁੱਖ 'ਸਮਸਤੁਲ ਅਜ਼ੀਜ਼' ਹੋ ਜਾਂਦਾ ਹੈ। ਇਹੋ ਅੰਮ੍ਰਿਤ ਜੀਵਨ ਦੇ ਲੱਛਣ ਹਨ।

**(ਸਵੱਯੇ)**

ਜਦੋਂ ਵੀ ਮਨੁੱਖਤਾ ਇਥੇ ਪਹੁੰਚ ਜਾਏਗੀ ਕਿ—

**"ਪੁੰਨ ਪ੍ਰਤਾਪਨ ਬਾਢ ਜੈਤਧੁਨ**
**ਪਾਪਨ ਕੇ ਬਹੁ ਪੁੰਜ ਖਪੈਂਗੇ॥**
**ਸਾਧ ਸਮੂਹ ਪ੍ਰਸੰਨ ਫਿਰੈ ਜਗ**
**ਸਤ੍ਰ ਸਭੈ ਅਵਲੋਕ ਚਪੈਂਗੇ॥"**

ਖ਼ਾਲਸਾ ਰਾਜ ਸਥਾਪਤ ਹੋ ਜਾਏਗਾ। ਅੰਮ੍ਰਿਤ ਆਦਰਸ਼ ਇਹ ਹੈ ਕਿ ਜਹਾਲਤ ('ਮਾਤੇ ਮਤੰਗ' 'ਜੀਤ ਫਿਰੈ ਸਭ ਦੇਸ ਦਿਸਾਨ' 'ਸੁਧ ਸਿਪਾਹ ਦੁਰੰਤ ਦੁਬਾਹ' 'ਦੋਊ ਲੋਚਨ ਮੂੰਦ ਕੈ ਬੈਠਿ ਰਹਿਓ') ਖ਼ਤਮ ਹੋ ਜਾਵੇ ਅਤੇ ਸਾਧ ਸਮੂਹ—ਸਾਰੇ ਭਲੇ ਤੇ ਸ਼ਰੀਫ਼ ਲੋਕ ਪ੍ਰਸੰਨ ਹੋਣ ਅਤੇ ਪਾਪੀ ਨਾਸ਼ ਹੋਣ। ਇਹ ਅੰਮ੍ਰਿਤ-ਜੀਵਨ ਹੈ। ਗੁਰੂ ਗੋਬਿੰਦ ਸਿੰਘ ਜੀ ਦੇ ਆਪਣੇ ਬਚਿਤ੍ਰ ਨਾਟਕ' ਦਾ ਇਹੋ ਕਰਤੱਵ ਸੀ, ਆਪ ਨੇ "ਸਾਧ ਸਮੂਹ ਪ੍ਰਸੰਨ ਫਿਰੈ" ਦਾ ਰਾਜ ਸਥਾਪਤ ਕਰਨਾ ਸੀ। ਇਹ ਹੈ ਪ੍ਰੇਮ ਕਰਨਾ।

**(ਚੌਪਈ)**

'ਚੌਪਈ' ਵਿਚ ਇਸ ਉਪਰਲੇ ਆਦਰਸ਼ ਨੂੰ ਸਪੱਸ਼ਟ ਕੀਤਾ ਹੈ ਅਤੇ ਇਸ ਦੀ ਪੂਰਤੀ ਲਈ ਅਰਦਾਸ ਕੀਤੀ ਹੈ। ਪਰਮਾਤਮਾ ਇਨ੍ਹਾਂ ਆਦਰਸ਼ਾਂ ਦਾ ਹੀ ਨਾਮ ਹੈ :

SIKHBOOKCLUB.COM

(੧) **ਦੀਨ ਬੰਧੁ, ਦੁਸਟਨ ਕੇ ਹੰਤਾ॥**
(੨) **ਸਕਲ ਪ੍ਰਜਾ ਜਿਨ ਆਪ ਸਵਾਰੀ॥**
(੩) **ਭਲੇ ਬੁਰੇ ਕੀ ਪੀਰ ਪਛਾਨਤ॥**
(੪) **ਸੰਤਨ ਦੁਖ ਪਾਏ ਤੇ ਦੁਖੀ॥**
**ਸੁਖ ਪਾਏ ਸਾਧਨ ਕੇ ਸੁਖੀ॥**

ਖ਼ਾਲਸੇ ਨੇ ਇਹਨਾਂ ਭਾਵਾਂ ਅਨੁਸਾਰ ਜੀਵਨ ਜੀਊਣਾ ਹੈ, ਦੀਨਾਂ ਦੀ ਰੱਛਾ ਕਰਨੀ ਹੈ, ਦੁਸ਼ਟਾਂ ਦੀ ਦੁਸ਼ਟਤਾ ਖ਼ਤਮ ਕਰਨੀ ਹੈ।

**(ਅਨੰਦੁ)**

ਅਨੰਦੁ ਸਾਹਿਬ ਵੀ ਅੰਮ੍ਰਿਤ ਦੀ ਬਾਣੀ ਹੈ। ਇਸ ਵਿਚ ਜੀਵਨ-ਖ਼ੁਸ਼ੀ ਦੀ ਪ੍ਰਾਪਤੀ ਦੇ ਪਉੜੀਆਂ ਦੇ ਕ੍ਰਮ ਅਨੁਸਾਰ ਇਹ ਅਸੂਲ ਦ੍ਰਿੜ੍ਹ ਕਰਾਏ ਹਨ : ਰਾਗਮਈ ਸ਼ਖਸੀਅਤ, ਇਖ਼ਲਾਕੀ ਜੁਰਅੱਤ, ਸ਼ੁੱਭ ਚਿਤਵਨਾ, ਰਜੇਵਾਂ, ਸਵੈ-ਕਾਬੂ, ਲਿਵ, ਸੁਲਝੀ ਹੋਈ ਜੀਵਨ-ਜਾਚ, ਸਵੈ-ਅਰਪਨ, ਭੋਲਾ ਭਾਵ, ਲੰਮੀ ਨਦਰ, ਜੀਵਨ ਖੇਲ ਵਿਚ ਸੰਤੁਸ਼ਟਤਾ, ਮਾਨਵ ਭਗਤੀ, ਆਪਾ ਵਾਰਨਾ, ਅੰਤਸ਼ਕਰਣ ਦੀ ਅਨੁਸਾਰਤਾ, ਆਤਮ ਸੰਤੁਸ਼ਟਤਾ, ਪਵਿੱਤਰਤਾ, ਬਿਬੇਕ, ਸੱਚ ਗ੍ਰਹਿਣ, ਅੰਦਰੋਂ ਬਾਹਰੋਂ ਇਕ ਹੋਣਾ, ਸਨਮੁਖਤਾ, ਮੁਕਤੀ, ਸ਼ੁਭ ਪ੍ਰੇਰਨਾ, ਸ਼ਿਵਮ, ਸੱਚ ਦਾ ਪਿਆਰ, ਹੁਕਮ ਦੀ ਪਹਿਚਾਨ, ਸਾਵਾਂਪਨ, ਕ੍ਰਿਤੱਗਯਤਾ, ਮਾਇਆ ਵਿਚ ਉਦਾਸੀ, ਅਸਲੇ ਦੀ ਪਹਿਚਾਨ, ਰੋਜ਼ਾਨਾ ਉੱਨਤੀ, ਜੀਭ ਦਾ ਜ਼ਬਤ, ਅੰਦਰਲੀ ਜੋਤ ਦਾ ਗਿਆਨ, ਅੰਤਰ ਆਤਮੇ ਪ੍ਰਭੂ ਨਿਵਾਸ, ਸਫ਼ਲ ਸਰੀਰ, ਦਿਬ ਦ੍ਰਿਸ਼ਟਤਾ, ਪਵਿੱਤਰ

ਸਰਵਣ, ਆਤਮ ਸੂਝ, ਸੱਚ ਪ੍ਰਾਇਣਤਾ, ਮਨੋਰਥ ਦੀ ਪ੍ਰਾਪਤੀ, ਇਹਨਾਂ ਅਸੂਲਾਂ 'ਤੇ ਪਹਿਰਾ ਦੇਣਾ ਅੰਮ੍ਰਿਤ ਜੀਵਨ ਹੈ।

ਭਾਵ ਇਹ ਹੈ ਕਿ ਖ਼ਾਲਸਾ ਰੋਜ਼ ਅੰਮ੍ਰਿਤ ਵੇਲੇ ਉਠਦਾ ਹੈ, ਇਸ਼ਨਾਨ ਕਰਦਾ ਹੈ ਅਤੇ ਬਾਣੀ ਦਾ ਪਾਠ ਕਰਦਾ ਹੈ। ਬਾਣੀ ਦੇ ਨਿਤਨੇਮ ਵਿਚ ਦੱਸੇ ਅਸੂਲ ਹੀ ਅੰਮ੍ਰਿਤ ਹਨ ਅਤੇ ਇਹੋ ਹੀ ਅੰਮ੍ਰਿਤ-ਜੀਵਨ ਬਖਸ਼ ਸਕਦੇ ਹਨ। ਜਦੋਂ ਹੀ ਇਹ ਅੰਮ੍ਰਿਤ ਸੋਮਾ ਬੰਦ ਹੋ ਜਾਵੇ, ਉਦੋਂ ਹੀ ਸਿੱਖ ਵਿਚ ਘਾਟ ਪੈਣੀ ਸ਼ੁਰੂ ਹੋ ਜਾਂਦੀ ਹੈ। ਕੋਈ ਸਿੱਖ ਨਿਤਨੇਮ ਤੋਂ ਹੀਣ ਹੋ ਕੇ ਅੰਮ੍ਰਿਤ ਜੀਵਨ ਨਹੀਂ ਪ੍ਰਾਪਤ ਕਰ ਸਕਦਾ। ਅੰਮ੍ਰਿਤ-ਬਾਣੀ ਤੋਂ ਹੀਣ ਹੋਣ ਨਾਲ ਹੀ ਬਿਖ-ਮਾਇਆ ਚੜ੍ਹਨੀ ਸ਼ੁਰੂ ਹੋ ਜਾਂਦੀ ਹੈ।

ਸੋ ਇਹਨਾਂ ਜੀਵਨ ਅਸੂਲਾਂ ਦਾ ਨਾਮ ਅੰਮ੍ਰਿਤ ਹੈ। ਸਿੱਖ ਰੋਜ਼ ਨਿਤਨੇਮ ਵਿਚ ਇਹ ਅੰਮ੍ਰਿਤ ਛਕਦਾ ਹੈ ਅਤੇ ਇਹਨਾਂ ਅਸੂਲਾਂ ਨੂੰ ਨਿਭਾਉਣ ਦਾ ਪ੍ਰਣ ਕਰਦਾ ਹੈ। ਇਸ ਅੰਮ੍ਰਿਤ ਦੀ ਸਮਰੱਥਾ ਨੂੰ ਖ਼ਾਲਸਾ ਇਤਿਹਾਸ ਦ੍ਰਿੜ੍ਹ ਕਰਾਉਂਦਾ ਹੈ।

**ਇਹਨਾਂ ਅਸੂਲਾਂ 'ਤੇ ਪਹਿਰਾ ਦੇਣਾ ਹੀ 'ਸਿਮਰਨ' ਹੈ।**
**'ਸਿਮਰਨ' ਅੰਮ੍ਰਿਤ ਹੈ।**
**'ਅੰਮ੍ਰਿਤ' ਨਾਮ ਨਿਧਾਨ ਹੈ।**

ਪਰ ਅੰਮ੍ਰਿਤ-ਜੀਵਨ ਬਤੀਤ ਕਰਨ ਲਈ ਪਹਿਲਾਂ 'ਅੰਮ੍ਰਿਤ-ਛੋਹ' ਦੀ ਲੋੜ ਹੈ। ਇਹ ਅੰਮ੍ਰਿਤ-ਛੋਹ ਹੀ ੧੬੯੯ ਈ: ਵਿਚ ਕਲਗੀਆਂ ਵਾਲੇ ਪਾਤਸ਼ਾਹ ਨੇ ਭਾਰਤੀਆਂ ਨੂੰ ਲਾਈ ਸੀ। ਇਸ ਛੋਹ ਨੂੰ ਆਪ ਨੇ ਫਿਰ ਸਦਾ ਲਈ 'ਪੰਜ ਪਿਆਰਿਆਂ' ਵਿਚ ਸਥਿਤ ਕਰ ਦਿੱਤਾ। ਹੁਣ ਉਹ ਛੋਹ 'ਪੰਜ ਪਿਆਰਿਆਂ' ਰਾਹੀਂ ਹੀ ਸਿੱਖ ਨੂੰ ਪ੍ਰਾਪਤ ਹੁੰਦੀ ਹੈ ਅਤੇ ਉਸ ਨੂੰ ਖ਼ਾਲਸਾ ਬਣਾ ਦੇਂਦੀ ਹੈ। 'ਪੰਜ-ਪਿਆਰੇ' ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਤਾਬਿਆ, ਗੁਰੂ ਦਾ ਸਰੂਪ ਹਨ, ਉਹ ਹੀ ਅੰਮ੍ਰਿਤ ਤਿਆਰ ਕਰਨ ਦੀ ਜਾਚ ਸਿਖਾਉਂਦੇ ਹਨ ਜੋ ਖ਼ਾਲਸੇ ਨੇ ਰੋਜ਼ ਤਿਆਰ ਕਰਨਾ ਹੁੰਦਾ ਹੈ। ਉਸ ਛੋਹ ਬਿਨਾਂ ਕੋਈ ਜੀਵ 'ਖ਼ਾਲਸਾ' ਪਦ ਨੂੰ ਪ੍ਰਾਪਤ ਨਹੀਂ ਹੁੰਦਾ। 'ਖ਼ਾਲਸੇ' ਤੋਂ ਭਾਵ ਹੈ ਖ਼ਾਸ ਵਾਹਿਗੁਰੂ ਜੀ ਦਾ। ਵਾਹਿਗੁਰੂ ਜੀ ਦਾ ਹੋ ਕੇ ਸ੍ਰੀ ਕਲਗੀਧਰ ਜੀ ਦਾ ਸਾਜਿਆ ਅੰਮ੍ਰਿਤਧਾਰੀ ਖ਼ਾਲਸਾ, ਵਾਹਿਗੁਰੂ ਜੀ ਕੀ ਫ਼ਤਹਿ ਦਾ ਵਾਰਸ ਬਣ ਜਾਂਦਾ ਹੈ।

**'ਖੰਡੇ ਦਾ ਅੰਮ੍ਰਿਤ'**—ਇਹ ਪ੍ਰਣ ਹੈ ਮਾਨਵਤਾ ਦਾ ਇਕ ਨਰੋਆ ਅੰਗ ਬਣੇ ਰਹਿਣ ਲਈ ਅਤੇ ਉਸ ਕਰਾਮਾਤੀ ਸਪਿਰਟ ਨੂੰ ਸਦਾ ਬਰਕਰਾਰ ਰੱਖਣ ਲਈ, ਜਿਹੜੀ ਸ੍ਰੀ ਕਲਗੀਧਰ ਜੀ ਨੇ ਇਕ ਇਕ ਸਿੰਘ ਦੇ ਸਵਾ-ਸਵਾ ਲੱਖ ਨਾਲ ਮੁਕਾਬਲਾ ਕਰਨ ਲਈ ਸਿੱਖਾਂ ਵਿਚ 'ਅੰਮ੍ਰਿਤ-ਛੋਹ' ਰਾਹੀਂ ਭਰੀ ਸੀ। 'ਖੰਡੇ ਦਾ ਅੰਮ੍ਰਿਤ' ਇਕ ਇਕਰਾਰ ਹੈ ਗੁਰੂ ਹਜ਼ੂਰੀ ਵਿਚ ਸੀਸ ਭੇਟ ਦਾ, ਹਉਮੈ ਤਿਆਗ ਦਾ, ਡਸਿਪਲਨ ਵਿਚ ਰਹਿਣ ਦਾ ਅਤੇ 'ਅੰਮ੍ਰਿਤ-ਜੀਵਨ' ਬਤੀਤ ਕਰਨ ਦਾ। 'ਖੰਡੇ ਦਾ ਅੰਮ੍ਰਿਤ' ਇਕ ਪ੍ਰਤਿੱਗਿਆ ਹੈ ਗੁਰੂ ਆਗਿਆ ਵਿਚ ਰਹਿ ਕੇ ਸਵੈ-ਮਾਨ, ਸੇਵਾ ਤੇ ਸਰਬੱਤ ਦੇ ਭਲੇ ਲਈ ਸਤਿਗੁਰਾਂ ਦੇ ਪਾਏ ਪੂਰਨਿਆਂ 'ਤੇ ਚਲਣ ਦੀ। ਅੰਮ੍ਰਿਤ ਇਕ ਯਾਦ ਹੈ ਬੇਅੰਤ ਸ਼ਹੀਦਾਂ ਦੇ ਜੂਝਣ ਦੀ, ਜੋ ਸਿੱਖ ਨੂੰ ਸਦਾ ਚੜ੍ਹਦੀਆਂ ਕਲਾਂ ਵਿਚ ਦ੍ਰਿੜ੍ਹ ਰੱਖਦੀ ਹੈ।

ਇਸ ਲਈ ਨੇਮ ਰੂਪ ਵਿਚ ਇਹ 'ਅੰਮ੍ਰਿਤ ਛੋਹ' ਪ੍ਰਾਪਤ ਕਰਨੀ ਅਤਿਅੰਤ ਜ਼ਰੂਰੀ ਹੈ। ਇਸੇ ਨਾਲ ਹੀ ਸਿੱਖ ਆਪਣੀ ਦ੍ਰਿੜ੍ਹਤਾ ਪ੍ਰਗਟ ਕਰਦਾ ਹੈ, ਉਹ ਅੰਮ੍ਰਿਤ ਆਦਰਸ਼ਾਂ ਦਾ ਜੀਵਨ ਜਿਉਣ ਦਾ ਪ੍ਰਣ ਕਰਦਾ ਹੈ ਕਿ ਉਹ ਸਿਰ ਤੀਕ ਦੀ ਬਾਜ਼ੀ ਲਗਾ ਕੇ ਅੰਮ੍ਰਿਤ-ਅਸੂਲਾਂ ਦੀ ਰਾਖੀ ਕਰੇਗਾ—ਇਹੋ ਅਸੂਲ ਜੋ ਨਿਤਨੇਮ ਦੀਆਂ ਬਾਣੀਆਂ ਅਤੇ ਸ੍ਰੀ ਗੁਰੂ

SIKHBOOKCLUB.COM

ਗ੍ਰੰਥ ਸਾਹਿਬ ਜੀ ਵਿਚ ਦਰਜ ਹਨ। ਇਹ ਪ੍ਰਣ ਹੈ :

ਦੇਹ ਸਿਵਾ ਬਰ ਮੋਹਿ ਇਹੈ,
ਸ਼ੁਭ ਕਰਮਨ ਤੇ ਕਬਹੂ ਨ ਟਰੋਂ॥
ਨ ਡਰੋਂ ਅਰ ਸੋਂ ਜਬ ਜਾਇ ਲਰੋਂ,
ਨਿਸਚੈ ਕਰ ਅਪਨੀ ਜੀਤ ਕਰੋਂ॥
ਰ ਸਿਖ ਹੋਂ ਅਪਨੇ ਹੀ ਮਨ ਕੋ,
ਇਹ ਲਾਲਚ ਹਉ ਗੁਣ ਤਉ ਉਚਰੋਂ॥
ਜਬ ਆਵ ਕੀ ਅਉਧ ਨਿਦਾਨ ਬਨੈ,
ਅਤ ਹੀ ਰਨ ਮੈਂ ਤਬ ਜੂਝ ਮਰੋਂ॥ (ਚੰਡੀ ਚਰਿਤ੍ਰ)

ਅੰਮ੍ਰਿਤ ਇਕ ਹੁਲਾਰੇ ਦਾ ਜੀਵਨ ਹੈ, ਉਮਾਹ ਤੇ ਉਤਸ਼ਾਹ ਦਾ ਜੀਵਨ ਹੈ। ਪਰ ਸਪੱਸ਼ਟ ਹੈ ਕਿ ਹੁਲਾਰੇ ਵਾਲਾ ਜੀਵਨ ਹਰ ਪ੍ਰਕਾਰ ਦੇ ਸੰਜਮ ਤੇ ਜ਼ਬਤ ਵਿਚੋਂ ਹੀ ਪੈਦਾ ਹੋ ਸਕਦਾ ਹੈ। 'ਅਨੰਦੁ' ਸਾਹਿਬ ਵਿਚੋਂ ਅਨੰਦ-ਪ੍ਰਾਪਤੀ ਲਈ ਲੋੜੀਂਦੇ ਜ਼ਬਤ ਦੀ ਵਿਆਖਿਆ ਵੇਖੀ ਜਾ ਸਕਦੀ ਹੈ।

**ਅੰਮ੍ਰਿਤ-ਪਾਨ ਕਰਨਾ ਦ੍ਰਿੜ੍ਹ ਪ੍ਰਣ ਹੈ**—ਅੰਮ੍ਰਿਤ ਵੇਲੇ ਉੱਠਣ ਦਾ, ਇਸ਼ਨਾਨ ਕਰਨ ਦਾ, ਨਿਤਨੇਮ ਕਰਨ ਦਾ, ਸਾਧਸੰਗਤਿ ਵਿਚ ਹਾਜ਼ਰ ਹੋਣ ਦਾ, ਸਿਮਰਨ ਕਰਨ ਤੇ ਕਰਾਉਣ ਦਾ। ਇਹ ਐਲਾਨ ਹੈ 'ਕਕਾਰਾਂ' ਰਾਹੀਂ ਕਿ ਅੰਮ੍ਰਿਤਧਾਰੀ ਤੋਂ ਇਕ ਨਿਸਚਿਤ ਪੱਧਰ ਦੇ ਵਤੀਰੇ ਦੀ ਆਸ ਰੱਖੀ ਜਾਏ। ਕੇਸ, ਕੰਘਾ, ਕੜਾ, ਕਿਰਪਾਨ ਅਤੇ ਕੱਛ (ਕਕਾਰ) ਸਿੱਖ ਦੇ ਆਦਰਸ਼ਾਂ ਦਾ ਐਲਾਨ ਹਨ। ਇਹ ਅੰਮ੍ਰਿਤ ਦੀ ਰਹਿਤ ਦਾ ਜ਼ਬਤ ਹੀ ਖ਼ਾਲਸੇ ਦੀ ਜਥੇਬੰਦੀ ਦਾ ਚਿੰਨ੍ਹ ਹੈ। ਇਸ ਰਾਹੀਂ ਹੀ ਸਿੱਖ ਜ਼ਾਤੀ ਤੌਰ 'ਤੇ ਅਤੇ ਜਮਾਤੀ ਤੌਰ 'ਤੇ ਉੱਚਾ ਹੁੰਦਾ ਹੈ। ਅੰਮ੍ਰਿਤ-ਜ਼ਬਤ, ਅੰਮ੍ਰਿਤ ਰਹਿਤ, ਤੇ ਅੰਮ੍ਰਿਤ ਨੇਮ ਹੀ ਮਨੁੱਖ ਨੂੰ ਅੰਮ੍ਰਿਤਮਈ ਜੀਵਨ ਜਿਊਣ ਦਾ ਉਤਸ਼ਾਹ ਤੇ ਬਲ ਦਿੰਦੇ ਹਨ। ਇਹ ਰਹਿਤ ਹੀ 'ਨੇਮ' ਵੀ ਹੈ ਅਤੇ ਇਹ ਰਹਿਤ ਹੀ 'ਪ੍ਰੇਮ' ਤੀਕ ਲੈ ਜਾਂਦੀ ਹੈ। 'ਖੰਡੇ ਦਾ ਅੰਮ੍ਰਿਤ' ਛਕ ਕੇ ਹੀ ਤੇ 'ਅੰਮ੍ਰਿਤ ਰਹਿਤ' ਨਿਭਾ ਕੇ ਹੀ ਕੋਈ ਅੰਮ੍ਰਿਤ-ਮਈ ਜੀਵਨ ਦਾ ਚਮਤਕਾਰ ਵੇਖ ਕੇ ਵਿਖਾ ਸਕਦਾ ਹੈ।

੪.

'ਨੇਮਾ-ਭਗਤੀ ਹੀ ਪ੍ਰੇਮਾ ਭਗਤੀ ਹੈ' ਦੇ ਸਿਧਾਂਤ ਨੂੰ ਮੁੱਖ ਰੱਖ ਕੇ ਇਸ ਪੁਸਤਕ ਵਿਚ ਨੇਮਾਂ ਦੀ ਨੀਂਹ, ਬਾਣੀ ਦੇ ਨਿਤਨੇਮ, ਨੂੰ ਸਮਝਣ ਦਾ ਯਤਨ ਕੀਤਾ ਹੈ। (ੳ) ਜਪੁ, ਜਾਪੁ, ਸਵੱਯੇ, ਰਹਿਰਾਸ ਅਤੇ ਸੋਹਿਲਾ—ਸ਼ਖ਼ਸੀ ਨਿਤਨੇਮ ਦੀਆਂ ਬਾਣੀਆਂ; (ਅ) ਆਸਾ ਦੀ ਵਾਰ, ਅਨੰਦ ਤੇ ਸੁਖਮਨੀ ਸੰਗਤ ਦੇ ਨਿਤਨੇਮ ਦੀਆਂ ਬਾਣੀਆਂ; ਅਤੇ (ੲ) ਲਾਵਾਂ, ਸੱਦ ਤੇ ਅਰਦਾਸ ਵਿਸ਼ੇਸ਼ ਮਰਯਾਦਾ ਦੀਆਂ ਬਾਣੀਆਂ ਨੂੰ ਇਸ ਪੁਸਤਕ ਵਿਚ ਅਨੇਕਾਂ ਪੱਖਾਂ ਤੋਂ ਵਿਚਾਰਿਆ ਗਿਆ ਹੈ। ਸ਼ਾਇਦ, ਇਹ ਯਤਨ ਸਿੱਖੀ-ਮੰਡਲ ਦੇ ਨੇਮਾਂ ਨੂੰ ਸਮਝਣ ਵਿਚ ਸਹਾਈ ਹੋ ਕੇ ਪ੍ਰੇਮਾ-ਭਗਤੀ ਦਾ ਜੀਵਨ ਜਿਊਣ ਦੀ ਪ੍ਰੇਰਨਾ ਦੇਣ ਵਿਚ ਸਹਾਇਕ ਹੋ ਸਕੇ।

੫.

ਇਸ ਪੁਸਤਕ ਵਿਚ ਛਪੇ ਬਹੁਤ ਸਾਰੇ ਲੇਖ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਧਾਰਮਕ ਕਮੇਟੀ ਦੇ ਰਸਾਲੇ 'ਗੁਰਮਤਿ ਪ੍ਰਕਾਸ਼' ਵਿਚ ਛਪ ਚੁੱਕੇ ਹਨ। ਮੈਂ ਰਸਾਲੇ ਦੇ ਐਡੀਟਰ ਤੇ ਪ੍ਰਬੰਧਕਾਂ ਦਾ ਧੰਨਵਾਦੀ ਹਾਂ।

—ਤਾਰਨ ਸਿੰਘ

ਖ਼ਾਲਸਾ ਕਾਲਜ,
4 ਮਈ, 1964

SIKHBOOKCLUB.COM

# ਤਤਕਰਾ



SIKHBOOKCLUB.COM

ਭਾਗ ਤੀਜਾ

## ਮਰਯਾਦਾ ਦੀਆਂ ਬਾਣੀਆਂ



SIKHBOOKCLUB.COM

# ਸਿਧਾਂਤ

ਇੱਥੇ ਅਸੀਂ ਨਿਤਨੇਮ ਦਾ ਭਾਵ ਕੇਵਲ ਨਿਸਚਿਤ ਕੀਤੀਆਂ ਪੰਜ ਬਾਣੀਆਂ ਦੇ ਨਿਤਾਪ੍ਰਤੀ ਪਾਠ ਦੇ ਵਿਚਾਰ ਤੋਂ ਲੈ ਰਹੇ ਹਾਂ। ਵੈਸੇ ਨਿਤਨੇਮ ਇਕ ਬੜੇ ਵਿਸ਼ਾਲ ਅਰਥਾਂ ਵਾਲਾ ਸ਼ਬਦ ਹੈ ਜਿਸ ਵਿਚ ਸਿੱਖ ਦੇ ਦਿਨ ਭਰ ਦੇ ਸਾਰੇ ਮਹਾਨ ਕਰਮ ਗਿਣੇ ਜਾ ਸਕਦੇ ਹਨ। ਅੰਮ੍ਰਿਤ ਵੇਲੇ ਦਾ ਉਠਣਾ, ਦਰਸ਼ਨ ਲਈ ਸੰਗਤ ਵਿਚ ਜਾਣਾ, ਗੁਰੂ ਗ੍ਰੰਥ ਸਾਹਿਬ ਦਾ ਨੇਮ ਨਾਲ ਪਾਠ ਕਰਨਾ, ਆਪਣੇ ਦਿਨ ਭਰ ਦੇ ਸਾਰੇ ਫ਼ਰਜ਼ਾਂ ਨੂੰ ਦਿਆਨਤਦਾਰੀ ਨਾਲ ਨਿਭਾਉਣਾ, ਸ਼ਾਮ ਤੇ ਰਾਤ ਦੇ ਪਾਠ ਆਦਿ ਨੂੰ ਨਿਤਨੇਮ ਕਹਿੰਦੇ ਹਾਂ। ਪਰ ਇਸ ਵਿਸ਼ੇਸ਼ ਲੇਖ ਲਈ ਅਸੀਂ ਨਿਤਨੇਮ ਦਾ ਭਾਵ ਕੇਵਲ ਪੰਜ ਬਾਣੀਆਂ ਤੋਂ ਹੀ ਲੈਂਦੇ ਹਾਂ। ਉਹ ਇਹ ਹਨ : ਜਪੁ ਜੀ, ਜਾਪ, ਸਵਯੇ, ਰਹਰਾਸਿ ਅਤੇ ਸੋਹਿਲਾ।

ਇਨ੍ਹਾਂ ਬਾਣੀਆਂ ਵਿਚ ਜੋ ਜੀਵਨ ਨੂੰ ਉਸਾਰਨ ਲਈ ਅਤੇ ਜੀਵਨ ਨੂੰ ਬਲਵਾਨ ਬਣਾਉਣ ਲਈ ਪ੍ਰੇਰਨਾ ਹੈ, ਉਸ ਦੀ ਵਿਚਾਰ ਕਰਨ ਤੋਂ ਪਹਿਲਾਂ ਜ਼ਰੂਰੀ ਹੈ ਕਿ ਇਸ ਗੱਲ ਦਾ ਵਿਚਾਰ ਵੀ ਕੀਤਾ ਜਾਵੇ ਕਿ ਨਿਤਨੇਮ ਦੀ ਰਵਾਇਤ ਗੁਰੂ ਸਾਹਿਬਾਨ ਦੇ ਸਮੇਂ ਕਿਵੇਂ ਬੱਝੀ ਅਤੇ ਤੁਰੀ? ਇਸ ਰਵਾਇਤ ਦਾ ਵੱਖੋ-ਵੱਖ ਪੜਾਵਾਂ ਵਿਚ ਵਿਕਾਸ ਕਿਵੇਂ ਹੋਇਆ? ਨਿਤਨੇਮ ਨੂੰ ਕਦੋਂ ਸਪੱਸ਼ਟ ਰੂਪ ਵਿਚ ਹੁਕਮ ਦੇ ਤੌਰ 'ਤੇ ਲਾਜ਼ਮੀ ਕਰਾਰ ਦਿੱਤਾ ਗਿਆ? ਇਹ ਵੀ ਵਿਚਾਰਨ ਦੀ ਲੋੜ ਹੈ ਕਿ ਨਿਤਨੇਮ ਸਿੱਖ ਨੂੰ ਕਿਸ ਆਦਰਸ਼ਕ ਜੀਵਨ ਤੱਕ ਪੁੱਜਣ ਦੀ ਪ੍ਰੇਰਨਾ ਦਿੰਦਾ ਹੈ ਤੇ ਫਿਰ ਸੰਖੇਪ ਰੂਪ ਵਿਚ ਉਹਨਾਂ ਅਸੂਲਾਂ ਜਾਂ ਸਿਧਾਂਤਾਂ ਦੇ ਵਿਚਾਰਨ ਦੀ ਲੋੜ ਹੈ ਜੋ ਇਹਨਾਂ ਨਿਸਚਿਤ ਬਾਣੀਆਂ ਵਿਚ ਜੀਵਨ-ਪ੍ਰੇਰਨਾ ਲਈ ਸਥਾਪਤ ਹਨ। ਭਾਵ ਪੰਜ ਭਾਗਾਂ ਵਿਚ ਨਿਤਨੇਮ ਦੀ ਰਵਾਇਤ, ਸਰੂਪ ਤੇ ਵਿਕਾਸ ਆਦਿ ਨੂੰ ਵਿਚਾਰਨਾ ਉਚਿਤ ਹੈ।

SIKHBOOKCLUB.COM

(੧) ੧੪੬੯ ਈ: ਤੋਂ ਲੈ ਕੇ ੧੬੯੯ ਈ: ਤੱਕ ਨਿਤਨੇਮ ਦੇ ਸਿਧਾਂਤ ਜਾਂ ਵਿਚਾਰ ਅਤੇ ਇਸ ਸਰੂਪ ਦਾ ਵਿਕਾਸ ਕਿਵੇਂ ਹੋਇਆ?

(੨) ੧੬੯੯ ਈ: ਨੂੰ ਵਿਸਾਖੀ ਦੇ ਇਤਿਹਾਸਕ ਦਿਨ 'ਤੇ ਨਿਤਨੇਮ ਬਾਰੇ ਕੀ ਜ਼ਰੂਰੀ ਪਾਬੰਦੀ ਦੱਸੀ ਗਈ ਹੈ?

(੩) ਨਿਤਨੇਮ ਦੇ ਨਿਭਾਉਣ ਵਿਚੋਂ ਪ੍ਰਾਪਤ ਹੁੰਦਾ ਲਾਭ ਕੀ ਹੈ?

(੪) ਉਹ ਆਦਰਸ਼ ਜਾਂ ਟੀਚਾ ਕੀ ਹੈ ਜਿਸ ਤੱਕ ਇਕ ਸਿੱਖ ਨੇ ਪਹੁੰਚਣਾ ਹੈ?

(੫) ਨਿਤਨੇਮ ਦੀਆਂ ਬਾਣੀਆਂ ਦਾ ਵਿਚਾਰ ਕਿਸ ਹੱਦ ਤੱਕ ਲੋੜੀਂਦਾ ਹੈ?

ਨਿਤਨੇਮ ਦੀਆਂ ਬਾਣੀਆਂ ਵਿਚ ਕਿਹੜੇ-ਕਿਹੜੇ ਮਹਾਨ ਅਸੂਲ ਦੱਸੇ ਗਏ ਹਨ ?

*ਭਾਗ ਪਹਿਲਾ :*

ਸਭ ਤੋਂ ਪਹਿਲਾਂ ਪਹਿਲਾ ਨੁਕਤਾ ਲੈਂਦੇ ਹਾਂ। ਇਹ ਹੈ ੧੪੬੯ ਈ: ਤੋਂ ੧੬੯੯ ਈ: ਵਿਚਕਾਰ ਨਿਤਨੇਮ ਦੇ ਸਿਧਾਂਤ ਤੇ ਸਰੂਪ ਦਾ ਵਿਕਾਸ ਕਿਵੇਂ ਹੋਇਆ ?

ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਮੇਂ ਨੂੰ ਭਾਈ ਗੁਰਦਾਸ ਜੀ ਨੇ ਆਪਣੀ ਪਹਿਲੀ ਵਾਰ ਵਿਚ ਕੁਝ ਸੰਖੇਪ ਜਿਹੇ ਰੂਪ ਵਿਚ ਬਿਆਨ ਕੀਤਾ ਹੋਇਆ ਹੈ। ਇਸ ਵਾਰ ਵਿਚ ਗੁਰੂ ਸਾਹਿਬ ਦੀਆਂ ਉਦਾਸੀਆਂ ਉਪਰੰਤ ਸ੍ਰੀ ਕਰਤਾਰਪੁਰ ਵਿਚ ਨਿਵਾਸ ਅਤੇ ਰੋਜ਼ਾਨਾ ਜੀਵਨ ਬਾਰੇ ਲਿਖਿਆ ਹੈ। ਉਦੋਂ ਗੁਰੂ ਸਾਹਿਬ ਆਪਣੇ ਵਿਚਾਰਾਂ ਦਾ ਪ੍ਰਚਾਰ ਕਰਨ ਲਈ ਥਾਂ-ਥਾਂ ਨਹੀਂ ਸਨ ਜਾਂਦੇ ਸਗੋਂ ਜਗਿਆਸੂ ਤੇ ਕਈ ਭੇਖਾਂ ਦੇ ਤਿਆਗੀ ਸਾਧੂ, ਸੰਤ ਤੇ ਯੋਗੀ ਉਹਨਾਂ ਪਾਸ ਉਹਨਾਂ ਦੇ ਦਰਬਾਰ ਵਿਚ ਆਉਂਦੇ ਸਨ। ਇਉਂ ਜਾਪਦਾ ਹੈ ਕਿ ਗੁਰੂ ਸਾਹਿਬ ਦਾ ਨਿਸਚਿਤ ਦਿਨ ਭਰ ਦਾ ਨੇਮ ਹੁੰਦਾ ਸੀ। ਉਹ ਸਫ਼ਲ ਕਿਰਸਾਨ ਸਨ ਤੇ ਬਹੁਤਾ ਸਮਾਂ ਦਿਨ ਦਾ ਕਿਰਤ ਤੇ ਵਾਹੀ ਵਿਚ ਲਾਉਂਦੇ ਸਨ। ਪਰ ਅੰਮ੍ਰਿਤ ਵੇਲੇ ਤੇ ਸ਼ਾਮ ਦੇ ਦੀਵਾਨਾਂ ਦਾ ਪ੍ਰੋਗਰਾਮ ਨਿਤਾਪ੍ਰਤੀ ਪੂਰੀ ਤਰ੍ਹਾਂ ਨਿਭਾਇਆ ਜਾਂਦਾ ਸੀ। ਭਾਈ ਗੁਰਦਾਸ ਜੀ ਦੀਆਂ ਸਤਰਾਂ ਇਸ ਅਨੁਮਾਨ ਦਾ ਪ੍ਰਮਾਣ ਹਨ :

**ਬਾਬਾ ਆਇਆ ਕਰਤਾਰਪੁਰ,**
**ਭੇਖ ਉਦਾਸੀ ਸਗਲ ਉਤਾਰਾ॥**
**ਸੋਦਰਿ ਆਰਤੀ ਗਾਵੀਐਹਿ,**
**ਅੰਮ੍ਰਿਤ ਵੇਲੇ ਜਾਪੁ ਉਚਾਰਾ॥**

SIKHBOOKCLUB.COM

ਇਹਨਾਂ ਸਤਰਾਂ ਤੋਂ ਅੰਮ੍ਰਿਤ ਵੇਲੇ, ਸ਼ਾਮ ਤੇ ਰਾਤ ਦੇ ਤਿੰਨੇ ਨਿਤਨੇਮ ਦੇ ਸਮੇਂ ਸੁਤੇ ਸਿੱਧ ਨਿਸਚਿਤ ਹੋ ਸਕਦੇ ਹਨ।

ਇਹਨਾਂ ਹੀ ਸਤਰਾਂ ਵਿਚ ਦੂਜੀ ਗੱਲ ਇਹ ਵੀ ਹੈ ਕਿ ਇਸ ਤਰ੍ਹਾਂ ਜ਼ਰੂਰੀ ਵੀ ਸੀ ਕਿ ਨਿਤਨੇਮ ਜਿਸ ਸਰੂਪ ਵਿਚ ਹੁਣ ਅਸੀਂ ਵੇਖਦੇ ਹਾਂ ਇਸ ਸਰੂਪ ਵਿਚ ਉਹ ਕਿਸੇ ਹਾਲਤ ਵਿਚ ਵੀ ੧੬੦੪ ਈ: ਤੋਂ ਪਹਿਲਾਂ ਨਹੀਂ ਸੀ ਪ੍ਰਾਪਤ ਹੋ ਸਕਿਆ। ਜਪੁ ਜੀ ਸਮੁੱਚੇ ਤੌਰ 'ਤੇ ਗੁਰੂ ਨਾਨਕ ਜੀ ਦੀ ਰਚਨਾ ਹੈ ਪਰ ਸੋਦਰੁ, ਰਹਰਾਸਿ ਤੇ ਸੋਹਿਲੇ ਵਿਚ ਗੁਰੂ ਨਾਨਕ ਤੇ ਗੁਰੂ ਅਰਜਨ ਜੀ ਦੀਆਂ ਰਚਨਾਵਾਂ ਸ਼ਾਮਲ ਹਨ। ਇਸਦਾ ਭਾਵ ਇਹ ਹੋਇਆ ਕਿ ਨਿਤਨੇਮ ਦਾ ਸਰੂਪ ਹੌਲੀ-ਹੌਲੀ ਬੱਝਿਆ। ਭਾਈ ਗੁਰਦਾਸ ਜੀ ਦੀਆਂ ਸਤਰਾਂ ਤੋਂ ਇਹ ਪ੍ਰਤੀਤ ਹੁੰਦਾ ਹੈ ਕਿ ਰਹਰਾਸਿ ਦਾ ਗੁਰੂ ਨਾਨਕ ਜੀ ਦੇ ਸਮੇਂ ਵਿਚ ਸਰੂਪ ਕੇਵਲ ਸੋ ਦਰ ਹੀ ਸੀ, ਤੇ ਇਹ ਆਸਾ ਰਾਗ ਦੀ ਜਪੁ ਜੀ ਦੀ ਪਉੜੀ ਹੁਣ ਵੀ ਸ਼ਾਮ ਦੇ ਨਿਤਨੇਮ ਦਾ ਅੰਗ (ਸੋ ਦਰੁ) ਹੈ। ਇਸ ਲਈ ਸ਼ਾਇਦ ਹੁਣ ਵੀ ਇਸ ਬਾਣੀ ਦਾ ਨਾਮ ਸੋ ਦਰੁ ਰਹਰਾਸਿ ਤੁਰਿਆ ਆਉਂਦਾ ਹੈ। ਰਹਰਾਸਿ ਦੀਆਂ ਹੋਰ ਪਉੜੀਆਂ ਸੋਦਰੁ ਨਾਲ ਮਗਰੋਂ ਮਿਲਾਈਆਂ ਗਈਆਂ ਹਨ।

ਇਸ ਤਰ੍ਹਾਂ ਜਿਸ ਬਾਣੀ ਨੂੰ ਹੁਣ 'ਸੋਹਿਲਾ' ਕਿਹਾ ਜਾਂਦਾ ਹੈ ਤੇ ਜਿਸ ਰੂਪ ਵਿਚ

ਹੁਣ ਇਹ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ, ਇਸ ਰੂਪ ਵਿਚ ਗੁਰੂ ਨਾਨਕ ਜੀ ਦੇ ਸਮੇਂ ਇਹ ਨਹੀਂ ਸੀ ਹੋ ਸਕਦਾ। ਕੇਵਲ ਇਕ ਸ਼ਬਦ ਜੋ ਧਨਾਸਰੀ ਰਾਗ ਵਿਚ ਆਰਤੀ ਦੇ ਸਿਰਲੇਖ ਹੇਠਾਂ ਦਿੱਤਾ ਹੋਇਆ ਹੈ ਤੇ ਜਿਸ ਰਾਗ ਵਿਚ ਹੋਰ ਭਗਤਾਂ ਦੇ ਆਰਤੀ ਦੇ ਸ਼ਬਦ ਵੀ ਦਿੱਤੇ ਹੋਏ ਹਨ...ਭਾਵ "ਗਗਨ ਮਹਿ ਥਾਲ......" ਹੀ ਸਾਰਾ ਸੋਹਿਲੇ ਦਾ ਸਰੂਪ ਸੀ, ਤੇ ਹੋ ਸਕਦਾ ਹੈ ਕਿ ਗੁਰੂ ਨਾਨਕ ਜੀ ਦੇ ਸੋਹਿਲੇ ਤੇ ਹੋਰ ਸ਼ਬਦ ਵੀ ਮਗਰੋਂ ਹੀ ਇਸ ਬਾਣੀ ਨਾਲ ਮਿਲਾਏ ਗਏ ਹੋਣ।

ਗੁਰੂ ਨਾਨਕ ਜੀ ਤੋਂ ਮਗਰੋਂ ਗੁਰੂ ਅੰਗਦ ਜੀ ਦੇ ਸਮੇਂ ਬਾਣੀ ਦੇ ਵਿਚਾਰ ਤੇ ਪਾਠ ਨੂੰ ਹੋਰ ਵਧਾਉਣ ਦੀ ਵਿਚਾਰ ਹੋਈ ਤੇ ਇਸ ਦੇ ਨਾਲ ਹੀ ਨਿਤਨੇਮ ਦਾ ਸਿਧਾਂਤ ਹੋਰ ਦ੍ਰਿੜ੍ਹ ਹੋਇਆ। ਨਿਸਚੇ ਨਾਲ ਕਿਹਾ ਜਾ ਸਕਦਾ ਹੈ ਕਿ ਗੁਰੂ ਅਮਰਦਾਸ ਜੀ ਦੀ ਸਾਰੀ ਰਚਨਾ ਦਾ ਕੇਂਦਰੀ ਖ਼ਿਆਲ ਗੁਰਬਾਣੀ ਦੇ ਪਾਠ ਤੇ ਵਿਚਾਰ ਦੀ ਮਹਾਨਤਾ ਦਰਸਾਉਣਾ ਹੈ।

ਗੁਰੂ ਅਮਰਦਾਸ ਜੀ ਨੇ ਸਿੱਖਾਂ ਨੂੰ "ਆਵਹੁ ਸਿਖ ਸਤਿਗੁਰੂ ਕੇ ਪਿਆਰਿਹੋ..." ਦੇ ਨਾਲ ਕੇਵਲ ਗੁਰੂ ਦੀ ਬਾਣੀ ਦੇ ਪਾਠ, ਵਿਚਾਰ ਤੇ ਕੀਰਤਨ ਦੇ ਸਿਧਾਂਤ ਦਿੱਤੇ।

ਗੁਰੂ ਰਾਮਦਾਸ ਜੀ ਦੇ ਸਮੇਂ ਗੁਰਬਾਣੀ ਦਾ ਸਿਧਾਂਤ ਹੋਰ ਦ੍ਰਿੜ੍ਹ ਪ੍ਰਤੀਤ ਹੁੰਦਾ ਹੈ ਕਿਉਂਕਿ ਉਹਨਾਂ ਨੇ ਵੀ ਗਉੜੀ ਰਾਗ ਦੀ ਵਾਰ ਵਿਚ ਸਿੱਖ ਦੇ ਨਿੱਤ ਦੇ ਕਰਮ ਨੂੰ ਗੁਰੂ ਹੁਕਮ ਦੇ ਰੂਪ ਵਿਚ ਦਰਸਾਇਆ ਹੈ। ਉਹਨਾਂ ਦਾ ਬਚਨ ਹੈ—

**"ਗੁਰ ਸਤਿਗੁਰ ਕਾ ਜੋ ਸਿਖੁ ਅਖਾਏ,**
**ਸੁ ਭਲਕੇ ਉਠਿ ਹਰਿ ਨਾਮੁ ਧਿਆਵੈ॥"**

SIKHBOOKCLUB.COM

... ... ...

ਗੁਰੂ ਰਾਮਦਾਸ ਜੀ ਨੇ ਗੁਰਬਾਣੀ ਦੀ ਨਕਲ ਕਰਾਉਣ ਦਾ ਯਤਨ ਕੀਤਾ। ਆਪ ਨੇ ਆਪਣੇ ਹੱਥੀਂ ਸਾਰਾ ਜਪੁ ਜੀ ਸਾਹਿਬ ਨਕਲ ਕੀਤਾ। ਹੁਣ ਤੱਕ ਉਸ ਨਕਲ ਦੇ ਦਰਸ਼ਨ ਸ੍ਰੀ ਕਰਤਾਰਪੁਰ ਕਰਾਏ ਜਾਂਦੇ ਹਨ। ਗੁਰੂ ਅਰਜਨ ਦੇਵ ਜੀ ਨੇ ਇਸ ਨਕਲ ਨੂੰ ਇੰਨਾ ਪ੍ਰਮਾਣੀਕ ਮੰਨਿਆ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਜਪੁ ਜੀ ਇਸ ਤੋਂ ਹੀ ਨਕਲ ਕੀਤਾ। ਇਸ ਤੋਂ ਇਹ ਵੀ ਦ੍ਰਿੜ੍ਹ ਹੁੰਦਾ ਹੈ ਕਿ ਆਪ ਇਸ ਦਾ ਨੇਮ ਨਾਲ ਪਾਠ ਕਰਦੇ ਸਨ। ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ, ਇਕੋ ਅਵਸਰ 'ਤੇ ਕਈ ਹਜ਼ਾਰਾਂ ਸਿੰਘਾਂ ਨੇ ਅੰਮ੍ਰਿਤ ਛਕਿਆ। ਇਸ ਤਰ੍ਹਾਂ ਕੁਝ ਇਹ ਅਨੁਮਾਨ ਲੱਗ ਸਕਦਾ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਬਹੁਤ ਲੋਕਾਂ ਨੂੰ ਨਿਤਨੇਮ ਦੀਆਂ ਬਾਣੀਆਂ ਯਾਦ ਸਨ। ਜਾਂ ਘੱਟੋ-ਘੱਟ ਉਹਨਾਂ ਪਾਸ ਵਸੀਲੇ ਸਨ ਕਿ ਉਹ ਇਹਨਾਂ ਦਾ ਰੋਜ਼ ਪਾਠ ਕਰ ਸਕਦੇ ਸਨ ਕਿਉਂ ਜੁ ਗੁਰੂ ਸਾਹਿਬ ਦੀ ਹਜ਼ੂਰੀ ਵਿਚ ਕੋਈ ਢਿੱਲੜ ਸਿੱਖ ਇਹ ਜ਼ਿੱਦ ਨਹੀਂ ਸੀ ਕਰ ਸਕਦਾ ਕਿ ਮੈਨੂੰ ਅੰਮ੍ਰਿਤ ਛਕਾਓ। ਇਹ ਹੈ ਸਾਡੇ ਪਹਿਲੇ ਨੁਕਤੇ ਦਾ ਵਿਚਾਰ ਤੇ ਵਿਸਥਾਰ।

*ਭਾਗ ਦੂਜਾ :*

੧੬੯੯ ਈ: ਵਿਚ ਗੁਰੂ ਗੋਬਿੰਦ ਸਿੰਘ ਜੀ ਨੇ ਅੰਮ੍ਰਿਤ ਛਕਾ ਕੇ ਸਿੱਖਾਂ ਨੂੰ ਖ਼ਾਲਸੇ ਦਾ ਸਰੂਪ ਦਿੱਤਾ। ਨਿਤਨੇਮ ਦੀ ਜੋ ਪਹਿਲਾਂ ਰਵਾਇਤ ਤੁਰੀ ਆ ਰਹੀ ਸੀ, ਉਸਨੂੰ

ਕਾਨੂੰਨ ਬਣਾ ਦਿੱਤਾ। ਇਸ ਗੱਲ ਦਾ ਇਤਿਹਾਸਕ ਵਰਣਨ ਕੇਵਲ ਰਹਿਤਨਾਮਿਆਂ ਵਿਚ ਹੈ, ਜੋ ਗੁਰੂ ਸਾਹਿਬ ਦੇ ਉਪਦੇਸ਼ ਅਤੇ ਹੁਕਮ 'ਤੇ ਆਧਾਰਿਤ ਹਨ। ਰਹਿਤਨਾਮਿਆਂ ਦੇ ਪ੍ਰਸਿੱਧ ਲਿਖਾਰੀ ਚਾਰ ਹਨ :

੧. ਭਾਈ ਨੰਦ ਲਾਲ।
੨. ਭਾਈ ਪ੍ਰਹਿਲਾਦ ਸਿੰਘ।
੩. ਭਾਈ ਚੌਪਾ ਸਿੰਘ।
੪. ਭਾਈ ਦੇਸਾ ਸਿੰਘ।

ਇਹ ਸਾਰੇ ਸਿੱਖ ਗੁਰੂ ਜੀ ਦੇ ਨਿਕਟਵਰਤੀ ਸਨ। ਬਾਣੀਆਂ ਤੇ ਨਿਤਨੇਮ ਦੀ ਕਾਨੂੰਨੀ ਪਾਬੰਦੀ ਬਾਰੇ ਭਾਈ ਨੰਦ ਲਾਲ ਜੀ ਇਸ ਤਰ੍ਹਾਂ ਲਿਖਦੇ ਹਨ—

**"ਠੰਢੇ ਪਾਣੀ ਜੋ ਨਹਿ ਨਹਾਵੈ,**
**ਬਿਨੁ ਜਪੁ ਪੜਹਿ ਪ੍ਰਸਾਦਿ ਜੋ ਖਾਵੈ,**
**ਬਿਨੁ ਰਹਿਰਾਸ ਸੰਧਿਆ ਜੋ ਖੋਵੈ,**
**ਕੀਰਤਨ ਪੜਹਿ ਬਿਨੁ ਰੈਣਿ ਜੋ ਸੋਵਹਿ,**
**ਚੁਗਲੀ ਕਰਹਿ ਜੋ ਕਾਜੁ ਬਿਗਾਰੈ,**
**ਧ੍ਰਿਗੁ ਤਿਸੁ ਜਨਮ ਜੋ ਧਰਮ ਬਿਸਾਰੈ॥"**

ਇਸ ਕਥਨ ਅਨੁਸਾਰ ਭਾਈ ਨੰਦ ਲਾਲ ਜੀ ਨੇ ਤਿੰਨ ਸਮੇਂ, ਜੋ ਨਿਤਨੇਮ ਦੇ ਨਿਸਚਿਤ ਹਨ, ਉਹਨਾਂ ਵੱਲ ਸੰਕੇਤ ਕੀਤਾ ਹੈ। ਭਾਈ ਪ੍ਰਹਿਲਾਦ ਸਿੰਘ ਜੀ ਆਪਣੇ ਰਹਿਤਨਾਮੇ ਵਿਚ ਬਾਣੀ ਦੇ ਪਾਠ ਬਾਰੇ ਇਸ ਤਰ੍ਹਾਂ ਲਿਖਦੇ ਹਨ—

**"ਬਿਨਾਂ ਜਾਪ ਜਪੁ ਜੀ ਪੜਹਿ ਜੋ ਸੇਵਹਿ ਪ੍ਰਸਾਦ॥**
**ਸੋ ਬਿਸ਼ਟਾ ਕਾ ਕਿਰਮ ਹੋਇ ਜਨਮੁ ਗੁਆਵੈਂ ਬਾਦਿ॥**
**ਪ੍ਰਾਤਿਕਾਲ ਗੁਰੁ ਗੀਤ ਨ ਗਾਵੈ॥**
**ਬਿਨੁ ਰਹਿਰਾਸ ਪ੍ਰਸਾਦਿ ਜੋ ਪਾਵੈ॥**
**ਬਾਹਰਿਮੁਖੀ ਸਿਖੁ ਤਹਿ ਜਾਨੋ॥**
**ਸਭ ਬਰਤਨ ਤਿਸ ਮਿਥਿਆ ਮਾਨੋ॥"**

ਇਸ ਵਿਚ ਭਾਈ ਜੀ ਨੇ ਨਿਰਣਾ ਕੀਤਾ ਹੈ ਕਿ ਸਿੱਖ ਭੇਖੀ ਵੀ ਹੋ ਸਕਦਾ ਹੈ ਤੇ ਸੁਹਿਰਦ ਵੀ। ਸੁਹਿਰਦ ਸਿੱਖ ਉਹੀ ਹੈ ਜੋ ਬਾਣੀ ਦਾ ਨਿਤਨੇਮ ਦੱਸੇ ਸਮਿਆਂ ਅਨੁਸਾਰ ਪੂਰਾ ਕਰਦਾ ਹੈ। ਭਾਵ ਇਹ ਹੈ ਕਿ ਜੋ ਪਹਿਲੇ ਨੌਂ ਗੁਰੂ ਸਾਹਿਬਾਨ ਸਮੇਂ ਨਿਤਨੇਮ ਇਕ ਰਵਾਇਤ ਸੀ, ਉਸ ਨੂੰ ੧੬੯੯ ਈ: ਵਿਚ ਗੁਰੂ ਗੋਬਿੰਦ ਸਿੰਘ ਜੀ ਨੇ ਇਕ ਕਾਨੂੰਨ ਬਣਾ ਦਿੱਤਾ ਅਤੇ ਹਰ ਇਕ ਸਿੱਖ ਲਈ ਲਾਜ਼ਮੀ ਕਰ ਦਿੱਤਾ।

*ਭਾਗ ਤੀਜਾ :*

## ਨਿਤਨੇਮ ਦਾ ਰੋਜ਼ਾਨਾ ਜੀਵਨ ਨਾਲ ਸੰਬੰਧ

ਇਸ ਤੋਂ ਪਹਿਲਾਂ ਕਿ ਅਸੀਂ ਇਸ ਗੱਲ ਨੂੰ ਵਿਚਾਰੀਏ ਕਿ ਨਿਤਨੇਮ ਮਨੁੱਖ ਦੇ ਮਾਨਸਿਕ ਤੇ ਆਤਮਿਕ ਜੀਵਨ ਵਿਚ ਆਪਣੇ ਨਿਰਮਲ ਵਿਚਾਰਾਂ ਅਤੇ ਆਦਰਸ਼ਾਂ

SIKHBOOKCLUB.COM

ਦੁਆਰਾ ਹੀ ਤਬਦੀਲੀ ਕਰਦਾ ਹੈ, ਅਸੀਂ ਇਹ ਵਿਚਾਰਦੇ ਹਾਂ ਕਿ ਸਾਧਾਰਣ ਤੌਰ 'ਤੇ ਰੋਜ਼ਾਨਾ ਜੀਵਨ ਨੂੰ ਨਿਤਨੇਮ ਦਾ ਕਾਨੂੰਨ ਕਿਵੇਂ ਵੱਧ ਜ਼ਬਤ ਵਿਚ ਲਿਆਉਂਦਾ ਹੈ। ਇਸ ਪੱਖ ਵਿਚ ਚਾਰ ਗੱਲਾਂ ਸਪੱਸ਼ਟ ਹਨ :

*ਪਹਿਲੀ* ਇਹ ਹੈ ਕਿ ਨਿਤਨੇਮ ਕਰਨ ਦੀ ਆਦਤ ਮਨੁੱਖ ਨੂੰ ਸਮੇਂ ਦਾ ਪਾਬੰਦ ਬਣਾਉਂਦੀ ਹੈ। ਮਨੁੱਖ ਅੰਦਰ ਅੰਮ੍ਰਿਤ ਵੇਲੇ ਉਠਣ ਦਾ ਉਤਸ਼ਾਹ ਪੈਦਾ ਕਰਦੀ ਹੈ ਅਤੇ ਇਸ ਵੇਲੇ ਦਾ ਉਠਣਾ ਸਿਹਤ ਤੇ ਆਚਰਨ ਦੋਹਾਂ ਦੀ ਨੀਂਹ ਹੈ।

*ਦੂਜੀ* ਗੱਲ ਨਿਤਨੇਮ ਰਾਹੀਂ ਇਹ ਹੁੰਦਾ ਹੈ ਕਿ ਹੋਰ ਸਿੱਖਾਂ ਨਾਲ ਇਕ ਸਾਂਝ ਪੈਦਾ ਹੁੰਦੀ ਹੈ ਕਿਉਂਕਿ ਨੇਮ ਸਾਂਝ ਦਾ ਆਧਾਰ ਹਨ। ਸਾਂਝੀਆਂ ਆਦਤਾਂ, ਰਸਮੋ ਰਿਵਾਜ ਤੇ ਹੋਰ ਸਾਂਝਾਂ ਹੀ ਸਾਡਾ ਪੰਥਕ ਜੀਵਨ-ਢੰਗ ਹਨ। ਇਸ ਤਰ੍ਹਾਂ ਸਾਂਝ ਦੁਆਰਾ ਸਿੱਖ ਰਲ ਕੇ ਪੰਥ ਬਣਦੇ ਹਨ।

*ਤੀਸਰੀ* ਗੱਲ ਨਿਤਨੇਮ ਨਾਲ ਇਹ ਪੈਦਾ ਹੁੰਦੀ ਹੈ ਕਿ ਮਨੁੱਖ ਅੰਦਰ ਇਕ ਸ਼ਰਮ ਪੈਦਾ ਹੁੰਦੀ ਹੈ ਧਰਮ ਦੀ, ਭਾਵ ਸਿੱਖ ਅੰਦਰ ਨਿਤਨੇਮ ਕਰਨ ਬਾਅਦ ਸੁਤੇ-ਸਿਧ ਇਹ ਵਿਚਾਰ ਪੈਦਾ ਹੁੰਦਾ ਹੈ ਕਿ ਉਸ ਦਾ ਰੋਜ਼ਾਨਾ ਜੀਵਨ ਦਾ ਵਤੀਰਾ ਵੀ ਇਕ ਵਿਸ਼ੇਸ਼ ਪੱਧਰ ਦਾ ਹੋਣਾ ਚਾਹੀਦਾ ਹੈ। ਨਿਤਨੇਮ ਕਰਕੇ ਸਿੱਖ ਕੋਈ ਗਿਰਾਵਟ ਵਿਖਾਉਣ ਤੋਂ ਝਿਜਕਦਾ ਹੈ, ਲੋਕ-ਲਾਜ ਹੁੰਦੀ ਹੈ। ਇਸ ਤਰ੍ਹਾਂ ਸਮਾਜ਼ਕ ਅਤੇ ਆਚਰਨਕ ਉੱਨਤੀ ਲਈ ਪ੍ਰੇਰਨਾ ਦਿੰਦਾ ਹੈ।

*ਚੌਥੀ* ਗੱਲ ਇਹ ਹੈ ਕਿ ਨਿਤਨੇਮ ਦੁਆਰਾ ਪ੍ਰਾਪਤ ਹੁੰਦਾ ਹੈ 'ਗਿਆਨ'। ਜੋ ਸਿੱਖ ਨਿਤਨੇਮ ਦੇ ਜ਼ਬਤ ਨੂੰ ਨਿਭਾ ਸਕਦਾ ਹੈ ਉਸ ਵਿਚ ਆਪਣੇ ਵਿਹਾਰਕ ਫ਼ਰਜ਼ ਅਤੇ ਆਪਣੇ ਸਾਥੀਆਂ ਨਾਲ ਆਪਣੇ ਧਰਮ ਨੂੰ ਨਿਭਾਉਣ ਦਾ ਖ਼ਿਆਲ ਪੈਦਾ ਹੁੰਦਾ ਹੈ।

SIKHBOOKCLUB.COM

*ਭਾਗ ਚੌਥਾ :*

ਨਿਤਨੇਮ ਸਿੱਖ ਦੇ ਸਾਹਮਣੇ ਰੋਜ਼ ਉਸ ਆਦਰਸ਼ ਨੂੰ ਦੁਹਰਾਉਂਦਾ ਹੈ ਜਿਸ ਆਦਰਸ਼ ਤੀਕ ਸਿੱਖ ਨੇ ਪਹੁੰਚਣਾ ਹੈ। ਅਸਲ ਵਿਚ ਨਿਤਨੇਮ ਸਿੱਖ ਤੇ ਗੁਰੂ ਵਿਚਾਲੇ ਇਕ ਪ੍ਰਣ ਹੈ ਤੇ ਉਹ ਹੈ ਉਹਨਾਂ ਆਦਰਸ਼ਕ ਕੀਮਤਾਂ ਨੂੰ ਪ੍ਰਾਪਤ ਕਰਨਾ ਜੋ ਗੁਰੂ ਜੀ ਨੇ ਸਿੱਖ ਦੇ ਆਚਰਨ ਲਈ ਜ਼ਰੂਰੀ ਰੱਖੀਆਂ ਹਨ। ਇਸ ਆਦਰਸ਼ ਨੂੰ ਸੰਖੇਪ ਜਿਹੇ ਸ਼ਬਦਾਂ ਵਿਚ ਅਰਦਾਸ ਵਿਚ ਦੁਹਰਾਇਆ ਗਿਆ ਹੈ। ਨਿਤਨੇਮ ਕਰਨ ਮਗਰੋਂ ਸਿੱਖ ਅਰਦਾਸ ਕਰਦਾ ਹੈ ਤੇ ਅਰਦਾਸ ਵਿਚ ਅਕਾਲ ਪੁਰਖ ਕੋਲੋਂ ਮੰਗ ਕਰਦਾ ਹੈ ਕਿ ਉਹ ਸਿੱਖ ਨੂੰ ਐਸੀ ਬਲ ਬੁੱਧ ਬਖ਼ਸ਼ੇ ਕਿ ਸਿੱਖ ਸਿੱਖੀ ਆਦਰਸ਼ ਦੇ ਉੱਪਰ ਕਾਇਮ ਰਹਿ ਸਕੇ। ਉਸ ਸਾਰੇ ਆਦਰਸ਼ ਨੂੰ ਇਹਨਾਂ ਸ਼ਬਦਾਂ ਵਿਚ ਉਲੀਕਿਆ ਹੈ—

> **ਸਿੱਖਾਂ ਨੂੰ ਸਿੱਖੀ ਦਾਨ, ਕੇਸ ਦਾਨ, ਰਹਿਤ ਦਾਨ, ਬਿਬੇਕ ਦਾਨ, ਵਿਸਾਹ ਦਾਨ,**
> **ਭਰੋਸਾ ਦਾਨ, ਦਾਨਾ ਸਿਰ ਦਾਨ, ਨਾਮ ਦਾਨ..... .....ਸਿੱਖਾਂ ਦਾ ਮਨ ਨੀਵਾਂ,**
> **ਮੱਤ ਉੱਚੀ......ਨਾਨਕ ਨਾਮ ਚੜ੍ਹਦੀ ਕਲਾ ਤੇਰੇ ਭਾਣੇ ਸਰਬਤ ਦਾ ਭਲਾ।**

ਇਸ ਸਾਰੀ ਗੱਲ ਵਿਚੋਂ ਸਿੱਟਾ ਇਹ ਨਿਕਲਦਾ ਹੈ ਕਿ ਸਿੱਖ ਦਾ ਆਦਰਸ਼ ਸਿੱਖੀ ਨੂੰ ਨਿਭਾਉਣਾ ਹੈ। ਸਿੱਖੀ, ਨਾਮ ਵਾਲਾ ਜੀਵਨ ਹੈ, ਭਾਵ ਜੀਵਨ ਦਾ ਉਹ ਢੰਗ

ਜਿਸ ਨਾਲ ਸਾਰੇ ਸਿੱਖ ਲੋਕਾਂ ਲਈ ਉਪਕਾਰੀ ਤੇ ਲਾਭਦਾਇਕ ਹੋ ਸਕਦਾ ਹੈ। ਭਾਵੇਂ ਆਚਰਨ ਦੀਆਂ ਇਹ ਗੱਲਾਂ ਸਾਦੀਆਂ ਜਿਹੀਆਂ ਹਨ ਜਿਵੇਂ ਸੱਚ ਤੇ ਨਿਆਂ 'ਤੇ ਕਾਇਮ ਰਹਿਣਾ, ਸੇਵਾ ਪਰਉਪਕਾਰ ਦਾ ਧਿਆਨ ਰੱਖਣਾ, ਪਰ ਸਾਦਾ ਜਿਹੀਆਂ ਖ਼ੂਬੀਆਂ ਪੈਦਾ ਕਰਨ ਲਈ ਰੋਜ਼ਾਨਾ ਪ੍ਰੇਰਨਾ ਦੀ ਲੋੜ ਹੈ, ਨਹੀਂ ਤੇ ਮਨੁੱਖੀ ਸੁਭਾਅ ਮੁੜ-ਮੁੜ ਕੇ ਉੱਚੀਆਂ ਕੀਮਤਾਂ ਤੋਂ ਗਿਰ ਜਾਂਦਾ ਹੈ। ਰੋਜ਼ਾਨਾ ਪ੍ਰੇਰਨਾ ਹੀ ਮਨੁੱਖ ਨੂੰ ਸਿੱਖੀ ਦੇ ਪੱਧਰ 'ਤੇ ਰੱਖ ਸਕਦੀ ਹੈ।

*ਭਾਗ ਪੰਜਵਾਂ :*

ਹੁਣ ਅਸੀਂ ਅਸਲ ਗੱਲ ਦੀ ਵਿਚਾਰ ਵੱਲ ਆਉਂਦੇ ਹਾਂ। ਉਹ ਇਹ ਕਿ ਨਿਤਨੇਮ ਦੀਆਂ ਬਾਣੀਆਂ ਆਦਰਸ਼ਕ ਜੀਵਨ ਲਈ ਕੀ-ਕੀ ਸਿਧਾਂਤ ਤੇ ਅਸੂਲ ਦ੍ਰਿੜ੍ਹ ਕਰਾਉਂਦੀਆਂ ਹਨ। ਅਸਲ ਵਿਚ ਸਾਰੇ ਗੁਰੂ ਗ੍ਰੰਥ ਸਾਹਿਬ ਦਾ ਸਾਰ ਜਪੁ ਜੀ ਤੋਂ ਪਹਿਲਾਂ ਅੰਕਿਤ ਮੂਲ-ਮੰਤਰ ਵਿਚ ਦਿੱਤਾ ਗਿਆ ਹੈ। ਮੂਲ-ਮੰਤਰ ਦੇ ਵੱਖ-ਵੱਖ ਭਾਗ ਜੋ ਕੁਝ ਆਚਰਨ ਲਈ ਪ੍ਰੇਰਨਾ ਦਿੰਦੇ ਹਨ, ਉਸ ਨੂੰ ਸਾਰੀ ਬਾਣੀ ਵਿਚ ਮੁੜ-ਮੁੜ ਦੁਹਰਾਇਆ ਹੈ। ਅਸੀਂ ਥੋੜ੍ਹੇ ਜਿਹੇ ਵਿਸਥਾਰ ਨਾਲ ਮੂਲ-ਮੰਤਰ ਦੇ ਅਸੂਲਾਂ ਨੂੰ ਸਮਝਣ ਦਾ ਯਤਨ ਕਰਦੇ ਹਾਂ।

ਪਹਿਲਾਂ ੧ਓ ਹੈ ਜੋ ਸਪੱਸ਼ਟ ਤੌਰ 'ਤੇ ਨਿਰਣਾ ਕਰਦਾ ਹੈ ਕਿ ਬ੍ਰਹਿਮੰਡ ਇਕ ਪੂਰਨ ਇਕਾਈ ਹੈ। ਭਾਵ ਬ੍ਰਹਿਮੰਡ ਵਿਚ ਵਿਚਰਦੀਆਂ ਸਾਰੀਆਂ ਵਸਤੂਆਂ ਤੇ ਜੀਵ-ਜੰਤੂ ਅਸਲ ਵਿਚ ਇਕੋ ਹਨ, ਉਹਨਾਂ ਦੀ ਅਸਲੀਅਤ ਇਕ ਹੈ। ਇਸ ਲਈ ਉਹ ਸਭ ਬਰਾਬਰ ਸਤਿਕਾਰ ਦੇ ਹੱਕਦਾਰ ਹਨ। ਇਸ ਤੋਂ ਹੀ ਮਨੁੱਖੀ ਬਰਾਬਰੀ ਦੇ ਸਿਧਾਂਤ 'ਤੇ ਪਹੁੰਚਦੇ ਹਾਂ। ਭਾਵੇਂ ਮਨੁੱਖ ਭਿੰਨ-ਭਿੰਨ ਦੇਸ਼ਾਂ ਦੇ ਵਾਸੀ ਹਨ, ਵੱਖ-ਵੱਖ ਧਰਮਾਂ 'ਤੇ ਵਿਸ਼ਵਾਸ ਰੱਖਦੇ ਹਨ, ਵੱਖਰੀਆਂ ਬੋਲੀਆਂ ਬੋਲਦੇ ਹਨ ਅਤੇ ਉਹਨਾਂ ਦੇ ਪਹਿਰਾਵੇ ਵਿਚ ਬਹੁ-ਰੰਗਤਾ ਹੈ, ਪਰ ਇਹ ਅਸਲੀਅਤ ਹੈ ਕਿ ਉਹ ਸਾਰੇ ਇਕ ਪਿਤਾ ਦੇ ਬਾਲਿਕ ਹਨ। ਇਸ ਲਈ ਆਦਰਸ਼ਕ ਆਚਰਨ ਉਹ ਹੈ ਜੋ ਸਥਾਨਕ ਵਿਤਕਰਿਆਂ ਵਿਚ ਨਹੀਂ ਪੈਂਦਾ। ਪੂਰਨ ਸਿੱਖ ਸਭ ਕੌਮਾਂ, ਸਭ ਦੇਸ਼ਾਂ, ਸਭ ਧਰਮਾਂ, ਸਭ ਬੋਲੀਆਂ ਤੇ ਸਭਿਆਚਾਰਾਂ ਦਾ ਸਤਿਕਾਰ ਕਰਦਾ ਹੈ, ਕਿਉਂਕਿ ਉਹ ਸਭ ਨੂੰ ੧ਓ ਦਾ ਪਸਾਰਾ ਸਮਝਦਾ ਹੈ।

(੨) ਸਤਿਨਾਮ : ਮੂਲ ਮੰਤਰ ਦਾ ਦੂਸਰਾ ਭਾਗ ਹੈ ਜੋ ਇਹ ਪ੍ਰਗਟ ਕਰਦਾ ਹੈ ਕਿ ਮਨੁੱਖ ਦੇ ਬਾਹਰਮੁਖੀ ਨਾਮ, ਜਿਸ ਦਾ ਆਧਾਰ ਦੇਸ਼, ਕੌਮ, ਬੋਲੀ, ਇਲਾਕਾ ਜਾਂ ਸਾਧਾਰਨ ਪੁਕਾਰਿਆ ਜਾਣ ਵਾਲਾ ਨਾਂ ਹੈ—ਕੋਈ ਮਹਾਨਤਾ ਨਹੀਂ ਰਖਦਾ। ਮਨੁੱਖ ਦਾ ਅਸਲ ਨਾਂ ਉਸ ਦੇ ਗੁਣਾਂ 'ਤੇ ਨਿਰਭਰ ਕਰਦਾ ਹੈ।

ਪਰਮਾਤਮਾ ਦਾ ਹੋਰ ਕੋਈ ਨਾਂ ਨਹੀਂ ਹੈ, ਉਸ ਦਾ ਨਾਂ ਕੇਵਲ ਸੱਚ ਹੈ ਤੇ ਸੱਚ ਹੀ ਉਸਦਾ ਆਚਰਨ ਹੈ। ਸੋ ਅਸੂਲ ਇਹ ਨਿਕਲਿਆ ਕਿ ਸਾਡਾ ਸਹੀ ਨਾਮ ਸਾਡੇ ਗੁਣਾਂ 'ਤੇ ਆਧਾਰਿਤ ਹੈ।

(੩) ਤੀਜਾ ਭਾਗ 'ਕਰਤਾ ਪੁਰਖ' ਦਾ ਹੈ। ਅਕਾਲ ਪੁਰਖ ਦਾ ਵਿਸ਼ੇਸ਼ ਗੁਣ ਕਰਤਾਰ ਹੋਣਾ ਮੰਨਿਆ ਗਿਆ ਹੈ, ਜਿਸ ਦਾ ਭਾਵ ਹੈ ਸਦੀਵੀ ਉਸਾਰੂ ਕਿਰਤ

ਦੇ ਰੁਝੇਵੇਂ ਵਿਚ ਲੱਗਾ ਰਹਿਣਾ। ਸਿੱਖ ਜੇ ਉਸ ਕਰਤਾ ਪੁਰਖ ਦਾ ਉਪਾਸ਼ਕ ਹੈ ਤਾਂ ਸਦਾ ਉਸਾਰੂ ਕੰਮਾਂ ਵਿਚ ਜੁਟਿਆ ਰਹਿੰਦਾ ਹੈ।

(੪) ਨਿਰਭਉ ਤੇ ਨਿਰਵੈਰ : ਅਕਾਲ ਪੁਰਖ ਦੇ ਲਕਸ਼ ਹਨ। ਇਸ ਲਈ ਅਕਾਲ ਪੁਰਖ ਦਾ ਉਪਾਸ਼ਕ ਉਹ ਹੋ ਸਕਦਾ ਹੈ ਜੋ ਆਪ ਨਿਰਭਉ ਤੇ ਨਿਰਵੈਰ ਹੋਣ ਦਾ ਯਤਨ ਕਰਦਾ ਹੈ। ਨਾਮ ਦੇ ਸਿਧਾਂਤਾਂ ਅਨੁਸਾਰ ਅਕਾਲ ਪੁਰਖ ਦੀ ਪੂਜਾ ਹੀ ਇਹ ਮੰਨੀ ਗਈ ਹੈ ਕਿ ਮਨੁੱਖ ਆਪਣੇ ਅੰਦਰ ਉਹ ਗੁਣ ਪੈਦਾ ਕਰ ਲਵੇ ਜੋ ਅਕਾਲ ਪੁਰਖ ਦੇ ਸੂਚਕ ਮੰਨੇ ਗਏ ਹਨ। ਜੋ ਸਿੱਖ ਸਦਾ ਨਿਰਵੈਰ ਰਹਿੰਦਾ ਹੈ ਉਹ ਹੀ ਸਦਾ ਨਿਰਭਉ ਰਹਿ ਸਕਦਾ ਹੈ।

(੫) ਅਕਾਲ ਮੂਰਤਿ : ਇਸ ਵਿਚ ਇਹ ਦੱਸਿਆ ਗਿਆ ਹੈ ਕਿ ਪੂਰਨਤਾ ਹੀ ਪਰਮਾਤਮਾ ਹੈ ਤੇ ਪੂਰਨਤਾ ਹੀ ਆਵਾਗਵਨ ਤੋਂ ਸੁਤੰਤਰਤਾ ਹੈ। ਆਵਾਗਵਨ ਤੋਂ ਸੁਤੰਤਰਤਾ ਹੀ ਮਨੁੱਖ ਦਾ ਆਦਰਸ਼ ਹੈ। ਇਹ ਇਕ ਦਿਨ ਵਿਚ ਤਾਂ ਪ੍ਰਾਪਤ ਨਹੀਂ ਕੀਤੀ ਜਾ ਸਕਦੀ, ਇਸ ਲਈ ਲਗਾਤਾਰ ਪ੍ਰੇਰਨਾ ਦੀ ਲੋੜ ਹੈ।

(੬) ਗੁਰ ਪ੍ਰਸਾਦਿ : ਇਸ ਵਿਚੋਂ ਪੂਰਨ ਗਿਆਨ ਤੇ ਪੂਰਨ ਨਿਮਰਤਾ ਤੇ ਕੋਮਲਤਾ ਦੇ ਆਦਰਸ਼ ਦਾ ਗਿਆਨ ਹੁੰਦਾ ਹੈ। ਪਰਮਾਤਮਾ ਦਾ ਸਰੂਪ ਗੁਰੂ ਭਾਵ ਗਿਆਨ ਤੇ ਪ੍ਰਸਾਦਿ ਭਾਵ ਕ੍ਰਿਪਾਲਤਾ ਜਾਂ ਕੋਮਲਤਾ ਹੈ। ਜੇ ਸਿੱਖ ਆਪਣੇ ਗਿਆਨ ਨੂੰ ਵਿਸ਼ਾਲ ਕਰਦਾ ਹੈ ਤਾਂ ਉਸ ਵਿਚ ਕੋਮਲਤਾ ਵੀ ਪੈਦਾ ਹੁੰਦੀ ਹੈ।

ਹੁਣ ਅਸੀਂ ਜਪੁ ਜੀ ਸਾਹਿਬ ਵਿਚੋਂ ਕੁਝ ਡੂੰਘੇ ਮਸਲੇ ਨੂੰ ਛੱਡ ਕੇ ਸਾਧਾਰਣ ਜੀਵਨ ਵਿਚ ਰੋਜ਼ ਵਰਤੇ ਜਾਂਦੇ ਅਸੂਲਾਂ ਨੂੰ ਵੇਖਦੇ ਹਾਂ, ਜਿਨ੍ਹਾਂ ਅਸੂਲਾਂ 'ਤੇ ਪਾਬੰਦ ਹੋਣ ਨਾਲ ਮਨੁੱਖ ਦੇ ਜੀਵਨ ਵਿਚ ਲਾਭਦਾਇਕ ਉੱਨਤੀ ਹੋ ਸਕਦੀ ਹੈ। ਪਹਿਲਾ ਅਸੂਲ ਇਹ ਹੈ ਜੋ ਜਪੁ ਜੀ ਸਾਹਿਬ ਦੇ ਪਹਿਲੇ ਸਲੋਕ "ਆਦਿ ਸਚੁ ਜੁਗਾਦਿ ਸਚੁ" ਵਿਚ ਦ੍ਰਿੜ੍ਹਾਇਆ ਗਿਆ ਹੈ, ਜਿਸ ਦਾ ਭਾਵ ਹੈ ਪਰਮਾਤਮਾ ਸੱਚਾਈ ਹੈ ਅਤੇ ਉਸ ਦੀ ਸਹੀ ਪੂਜਾ ਸੱਚਾਈ ਦੇ ਜੀਵਨ ਨੂੰ ਧਾਰਨ ਕਰਨਾ ਹੈ। ਨਿਤਨੇਮ ਦੁਆਰਾ ਰੋਜ਼ ਇਹ ਪ੍ਰੇਰਨਾ ਮਨੁੱਖ ਨੂੰ ਦਿੱਤੀ ਜਾਂਦੀ ਹੈ ਕਿ ਉਹ ਮਨ, ਬਚਨ ਤੇ ਕਰਮ ਵਿਚ ਸੱਚਾਈ ਦੀ ਵਰਤੋਂ ਕਰੇ। ਦੂਸਰੀ ਗੱਲ ਜਪੁ ਜੀ ਦੀ ਪਹਿਲੀ ਪਉੜੀ ਵਿਚ ਦੱਸੀ ਹੋਈ ਹੈ ਕਿ ਸੱਚਾਈ ਦੀ ਸੂਝ ਮਨੁੱਖ ਦਾ ਅੰਤਸ਼ਕਰਣ ਹੀ ਮਨੁੱਖ ਨੂੰ ਦਿੰਦਾ ਹੈ। ਪੂਰਨ ਸੱਚਾਈ ਇਹ ਹੈ ਕਿ ਕੁਦਰਤ ਦੇ ਨਿਯਮਾਂ ਅਨੁਸਾਰ, ਸਦਾਚਾਰ ਤੇ ਸਭਿਆਚਾਰ ਦੇ ਨਿਯਮਾਂ ਅਨੁਸਾਰ, ਜਿਨ੍ਹਾਂ ਨੂੰ ਰੱਬੀ ਹੁਕਮ ਮੰਨਿਆ ਜਾਂਦਾ ਹੈ, ਜੀਵਨ ਬਤੀਤ ਕਰਨਾ ਉਚਿਤ ਹੈ। ਦੂਜੀ ਪਉੜੀ ਵਿਚ ਇਸ ਗੱਲ ਦਾ ਵਿਚਾਰ ਦਿੱਤਾ ਹੈ ਕਿ ਕੋਈ ਸਵਾਰਥੀ ਤੇ ਖ਼ੁਦਗ਼ਰਜ਼ ਆਦਮੀ ਸੱਚਾਈ, ਸਦਾਚਾਰ ਤੇ ਸਭਿਆਚਾਰ ਦੇ ਨਿਯਮਾਂ ਨੂੰ ਨਹੀਂ ਨਿਭਾ ਸਕਦਾ। ਇਹ ਨਿਯਮ ਤਾਂ ਉਹੀ ਨਿਭਾ ਸਕਦਾ ਹੈ ਜੋ ਸਾਥੀਆਂ ਦੇ ਹੱਕਾਂ ਤੇ ਆਰਾਮ ਦਾ ਖ਼ਿਆਲ ਰੱਖਦਾ ਹੈ। ਇਸ ਗੱਲ ਨੂੰ ਗੁਰੂ ਸਾਹਿਬ ਨੇ ਇਸ ਸੱਤਰ ਵਿਚ ਬਿਆਨ ਕੀਤਾ ਹੈ :

**"ਨਾਨਕ ਹੁਕਮੈ ਜੇ ਬੁਝੈ ਤਾ ਹਉਮੈ ਕਹੈ ਨ ਕੋਇ॥"**

ਤੀਜੀ ਪਉੜੀ ਵਿਚ ਇਹ ਪ੍ਰੇਰਨਾ ਦਿੱਤੀ ਹੈ ਕਿ ਜੋ ਸ਼ਕਤੀ ਜਾਂ ਲਿਆਕਤ

ਪਰਮਾਤਮਾ ਨੇ ਮਨੁੱਖ ਨੂੰ ਦਿੱਤੀ ਹੈ, ਉਸੇ ਰਾਹੀਂ ਹੀ, ਜੇ ਮਨੁੱਖ ਚਾਹੇ, ਤਾਂ ਆਪਣੇ ਸਾਥੀਆਂ ਦੀ ਸੇਵਾ ਕਰ ਸਕਦਾ ਹੈ ਅਤੇ ਹਉਮੈ ਦੇ ਦੋਸ਼ ਤੋਂ ਬਚ ਸਕਦਾ ਹੈ।

ਚੌਥੀ ਪਉੜੀ ਵਿਚ ਇਹ ਸਿਧਾਂਤ ਦ੍ਰਿੜ੍ਹ ਕਰਾਇਆ ਹੈ ਕਿ ਜੇ ਮਨੁੱਖ ਉੱਚੀਆਂ ਸਦਾਚਾਰਕ ਕੀਮਤਾਂ ਦਾ ਵਿਚਾਰ ਕਰਦਾ ਰਹੇ ਤਾਂ ਉਸ ਵਿਚ ਉਹ ਗੁਣ ਪੈਦਾ ਹੋ ਜਾਂਦੇ ਹਨ।

**"ਅੰਮ੍ਰਿਤ ਵੇਲਾ ਸਚੁ ਨਾਉ ਵਡਿਆਈ ਵੀਚਾਰੁ॥"**

ਇਸ ਤਰ੍ਹਾਂ ਮਨੁੱਖੀ ਸ਼ਖ਼ਸੀਅਤ ਉੱਚੀ ਹੁੰਦੀ ਹੈ।

ਪੰਜਵੀਂ ਪਉੜੀ ਵਿਚ ਇਹ ਦੱਸਿਆ ਹੈ ਕਿ ਜੇ ਤੁਸੀਂ ਪਰਮਾਤਮਾ ਦੇ ਸਾਖਿਆਤ ਦਰਸ਼ਨ ਕਰਨਾ ਚਾਹੁੰਦੇ ਹੋ ਤਾਂ ਗੁਰੂ ਦੇ ਦਰਸ਼ਨ ਕਰੋ। ਗੁਰੂ ਦਾ ਭਾਵ ਬਾਣੀ ਦਾ ਵਿਚਾਰ ਹੈ, ਜਿਨ੍ਹਾਂ ਕੀਮਤਾਂ ਨੂੰ ਬਾਣੀ ਵਿਚ ਅਪਨਾਇਆ ਗਿਆ ਹੈ ਉਹ ਹੀ ਪਰਮਾਤਮਾ ਹਨ। ਇਸ ਤਰ੍ਹਾਂ ੧੫ ਤੱਕ ਦੀਆਂ ਪਉੜੀਆਂ ਗੁਰੂ ਦੀ ਮਹਾਨਤਾ ਉੱਪਰ ਅੰਕਿਤ ਹਨ ਤੇ ਨਾਲ ਦੱਸਿਆ ਹੈ ਕਿ ਬਾਣੀ ਦੇ ਵਿਚਾਰ ਨਾਲ ਕਿਸ ਪ੍ਰਕਾਰ ਦੀ ਮਨੁੱਖੀ ਸ਼ਖ਼ਸੀਅਤ ਬਣਦੀ ਹੈ। ਉਸ ਸ਼ਖ਼ਸੀਅਤ ਦਾ ਵਿਚਾਰ *'ਸੁਣਿਐ'* ਤੇ *'ਮੰਨੈ'* ਦੀਆਂ ਪਉੜੀਆਂ ਵਿਚ ਦਿੱਤਾ ਹੈ।

ਸੋਲ੍ਹਵੀਂ ਪਉੜੀ ਵਿਚ ਬੜੀ ਹੀ ਉੱਚੀ ਪ੍ਰੇਰਨਾ ਦਿੱਤੀ ਹੋਈ ਹੈ ਤੇ ਉਹ ਇਹ ਹੈ ਕਿ ਜੀਵਨ ਦਾ ਸਹੀ ਆਸਰਾ ਆਪਣੇ ਫ਼ਰਜ਼ ਦੇ ਪਾਬੰਦ ਹੋਣਾ ਹੈ। ਭਾਵ ਸਾਰੇ ਸੰਸਾਰ ਦਾ ਜੀਵਨ ਤਦ ਹੀ ਸਫ਼ਲਤਾ ਨਾਲ ਤੁਰ ਸਕਦਾ ਹੈ ਜੇ ਹਰ ਜੀਵ, ਸਗੋਂ ਬ੍ਰਹਿਮੰਡ ਦੀ ਹਰ ਇਕ ਚੀਜ਼ ਵੀ, ਆਪਣਾ-ਆਪਣਾ ਧਰਮ ਜਾਂ ਕਰਤੱਵ ਪੂਰੀ ਤਰ੍ਹਾਂ ਨਿਭਾਵੇ। ਮਨੁੱਖ ਦੀ ਸ਼ਖ਼ਸੀਅਤ ਨੂੰ ਵੇਖਣ ਦਾ ਮਿਆਰ ਹੀ ਇਹ ਹੈ ਕਿ ਕੀ ਉਹ ਆਪਣੇ ਫ਼ਰਜ਼ ਨੂੰ ਨਿਭਾਉਂਦਾ ਹੈ। ਇਸ ਨੂੰ ਹੀ ਧੌਲ ਧਰਮ ਕਿਹਾ ਹੈ। ਜਿਸ ਤੋਂ ਪ੍ਰੇਰਨਾ ਇਹ ਹੈ ਕਿ ਕੋਈ ਮਨੁੱਖ ਆਪਣੇ ਫ਼ਰਜ਼ ਨੂੰ ਪੂਰੀ ਤਰ੍ਹਾਂ ਨਹੀਂ ਨਿਭਾ ਸਕਦਾ, ਜੇ ਉਸ ਵਿਚ ਮਨੁੱਖਤਾ ਲਈ ਦਇਆ ਨਹੀਂ ਤੇ ਦੂਜੀ ਚੀਜ਼, ਜੇ ਉਹ ਸੰਤੋਖੀ ਨਹੀਂ। ਸੰਤੋਖੀ ਤੇ ਦਇਆਵਾਨ ਲੋਕ ਹੀ ਠੀਕ ਤਰ੍ਹਾਂ ਆਪਣੇ ਫ਼ਰਜ਼ ਨੂੰ ਨਿਭਾ ਸਕਦੇ ਹਨ। ਜੀਵਨ ਦਾ ਇਹ ਅਸੂਲ ਉਹ ਹੀ ਹੈ ਜਿਸ ਨੂੰ ਪਿੱਛੇ ***"ਨਾਨਕ ਹੁਕਮੈ ਜੇ ਬੁਝੈ ਤਾ ਹਉਮੈ ਕਹੈ ਨ ਕੋਇ॥'*** ਕਿਹਾ ਹੈ।

ਸੋਲ੍ਹਵੀਂ ਤੋਂ ਸਤਾਈ ਤੱਕ ਦੀਆਂ ਪਉੜੀਆਂ ਵਿਚ ਬ੍ਰਹਿਮੰਡ ਦੇ ਪਸਾਰੇ ਦਾ ਵਰਣਨ ਹੈ ਤੇ ਪ੍ਰੇਰਨਾ ਇਹ ਹੈ ਕਿ ਮਨੁੱਖ ਪਰਮਾਤਮਾ ਨੂੰ ਸਮਝਣਾ ਚਾਹੁੰਦਾ ਹੈ ਤਾਂ ਬ੍ਰਹਿਮੰਡ ਦੀ ਵਿਸ਼ਾਲਤਾ ਨੂੰ ਸਮਝੇ ਤੇ ਇਸ ਵਿਚ ਕੰਮ ਕਰਦੇ ਨਿਯਮਾਂ ਨੂੰ ਸਮਝੇ। ਪਰ ਮਨੁੱਖ ਨੂੰ ਸਭ ਤੋਂ ਵੱਡੀ ਸਮਝ ਇਹ ਹੋਣੀ ਚਾਹੀਦੀ ਹੈ ਕਿ ਕੁਦਰਤ ਦੀ ਵਿਸ਼ਾਲਤਾ ਕਦੇ ਵੀ ਕੋਈ ਨਹੀਂ ਸਮਝ ਸਕਿਆ। ਇਕ ਗੱਲ ਪ੍ਰਤੱਖ ਹੈ ਕਿ ਜਿਸ ਦਾ ਬਿਆਨ ਸੋ ਦਰੁ ਦੀ ਪਉੜੀ ਵਿਚ ਹੈ ਕਿ ਬ੍ਰਹਿਮੰਡ ਦੀ ਹਰ ਚੀਜ਼ ਨਿਯਮਬੱਧ ਹੈ ਤੇ ਪਰਮਾਤਮਾ ਨਾਲ ਇਕਸੁਰ ਹੋ ਕੇ ਚੱਲ ਰਹੀ ਹੈ। ਇਹ ਭਾਵ ਹੈ "ਗਾਵੈ" ਵਿਚ। ਇਸ ਤੋਂ ਪ੍ਰੇਰਨਾ ਹੈ ਕਿ ਮਨੁੱਖ ਖ਼ੁਸ਼ ਤਦ ਰਹਿ ਸਕਦਾ ਹੈ ਜੇ ਉਹ ਪਰਮਾਤਮਾ ਨਾਲ ਇਕਸੁਰ ਹੋ ਕੇ ਚੱਲੇ।

ਅਠਾਈ ਤੋਂ ਅਠੱਤੀ ਤੀਕ ਦੀਆਂ ਪਉੜੀਆਂ ਵਿਚ ਉਹਨਾਂ ਸਦਾਚਾਰਕ ਤੇ ਸਭਿਆਚਾਰਕ ਗੱਲਾਂ 'ਤੇ ਜ਼ੋਰ ਹੈ ਜੋ ਉੱਚੀ ਸ਼ਖ਼ਸੀਅਤ ਦਾ ਆਧਾਰ ਹਨ। ਜਿਵੇਂ ਸੰਤੋਖ, ਸਬਰ, ਧਿਆਨ, ਪਵਿੱਤਰਤਾ, ਬਰਾਬਰੀ ਤੇ ਸ੍ਵੈ-ਕਾਬੂ, ਇਹ ਸਾਰੇ ਗੁਣ ***"ਮੁੰਦਾ ਸੰਤੋਖ"*** ਵਾਲੀ ਪਉੜੀ ਵਿਚ ਦਰਜ ਹਨ ਤੇ ਇਨ੍ਹਾਂ ਨੂੰ ਹੀ ਇਕ ਹੋਰ ਰੂਪ ਵਿਚ ***"ਜਤੁ ਪਾਹਾਰਾ"*** ਵਾਲੀ ਪਉੜੀ ਵਿਚ ਦਰਜ ਕੀਤਾ ਹੈ।

ਖੰਡਾਂ ਦੀਆਂ ਪਉੜੀਆਂ ਅਨੁਸਾਰ ਸਭ ਗੱਲਾਂ ਇਕ-ਦਮ ਕਿਸੇ ਨੂੰ ਪ੍ਰਾਪਤ ਨਹੀਂ ਹੁੰਦੀਆਂ। ਇਸ ਲਈ ਆਪਣੇ ਆਚਰਨ ਉੱਪਰ ਆਪ ਪਹਿਰਾ ਦੇਣਾ ਪੈਂਦਾ ਹੈ ਤੇ ਹੌਲੀ-ਹੌਲੀ ਟੁਰਦਾ ਮਨੁੱਖ ਇਸ ਟੀਚੇ 'ਤੇ ਪਹੁੰਚ ਜਾਂਦਾ ਹੈ ਪਰ ਇਹਨਾਂ ਪਉੜੀਆਂ ਵਿਚ ਇਹ ਹੀ ਦੱਸਿਆ ਹੈ ਕਿ ਮਨੁੱਖ ਜੇ ਆਦਰਸ਼ ਪੈਦਾ ਕਰਨ ਦੇ ਯਤਨ ਵਿਚ ਲੱਗਾ ਰਹੇ ਤਾਂ ਹੌਲੀ-ਹੌਲੀ ਉਹ ਉੱਨਤੀ ਕਰਦਾ ਜਾਂਦਾ ਹੈ। ਸਲੋਕ ਵਿਚ ਇਕ ਸਿੱਧਾ ਜਿਹਾ ਅਸੂਲ ਦਰਸਾਇਆ ਹੈ ਕਿ ਮਨੁੱਖੀ ਜੀਵਨ ਨੂੰ ਪਵਿੱਤਰ ਕਰਮ ਹੀ ਉੱਚਾ ਕਰ ਸਕਦੇ ਹਨ ਤੇ ਪਵਿੱਤਰ ਕਰਮ ਸਾਰੇ ਜਗ ਦੇ ਅਸੂਲਾਂ ਦਾ ਧਾਰਨੀ ਹੋਣ ਮਗਰੋਂ ਹੀ ਕੋਈ ਮਨੁੱਖ ਕਰ ਸਕਦਾ ਹੈ। ਸੋ ਸਾਰੇ ਜਗ ਵਿਚ ਪ੍ਰੇਰਨਾ, ਸਦਾਚਾਰਕ ਗੁਣਾਂ ਦੀ, ਸੱਚਾਈ ਦੀ ਤੇ ਧਰਮ ਦੇ ਨਿਭਾਉਣ ਦੀ ਹੈ, ਤੇ ਇਹਨਾਂ ਸਾਦੇ ਜਿਹੇ ਗੁਣਾਂ ਵਿਚ ਹੀ ਮਨੁੱਖ ਦਾ ਕਲਿਆਣ ਹੈ।

ਦੂਜੀ ਮਹਾਨ ਨਿਤਨੇਮ ਦੀ ਬਾਣੀ ਸ੍ਰੀ ਜਾਪ ਸਾਹਿਬ ਹੈ। ਇਸ ਵਿਚ ਇਕ ਹੀ ਮਹਾਨ ਅਸੂਲ ਦਰਸਾਇਆ ਗਿਆ ਹੈ ਤੇ ਉਹ ਹੈ ਕਿ ਪਰਮਾਤਮਾ ਪੂਰਨ ਸੱਚਾਈ ਹੈ, ਜਿਸ ਦਾ ਕੋਈ ਰੂਪ, ਰੰਗ, ਰੇਖ, ਭੇਖ, ਚੱਕਰ, ਚਿਹਨ ਨਿਸਚਿਤ ਨਹੀਂ ਹੈ। ਇਸ ਤੋਂ ਸੁਤੇ-ਸਿਧ ਇਹ ਅਨੁਮਾਨ ਲੱਗਦਾ ਹੈ ਕਿ ਸੱਚਾਈ ਦਾ ਵਿਸ਼ੇਸ਼ ਰੂਪਾਂ, ਰੰਗਾਂ, ਸਭਿਅਤਾ ਤੇ ਸਭਿਆਚਾਰਾਂ ਨਾਲ ਕੋਈ ਸੰਬੰਧ ਨਹੀਂ। ਉਹ ਹਰ ਦੇਸ਼, ਹਰ ਕੌਮ, ਹਰ ਧਰਮ, ਹਰ ਸਭਿਅਤਾ ਵਿਚ ਮੌਜੂਦ ਹੋ ਸਕਦੀ ਹੈ। ਇਸ ਲਈ ਸੰਸਾਰ ਵਿਚ ਪੂਰਨ ਸਹਿਵਾਸ ਦੀ ਲੋੜ ਹੈ, ਤੇ ਹਰ ਦੇਸ਼, ਕੌਮ, ਧਰਮ, ਬੋਲੀ ਨੂੰ ਸਤਿਕਾਰਨ ਦੀ ਲੋੜ ਹੈ। ਇਸ ਗੱਲ ਨੂੰ ੧ਓ ਦਾ ਸਹੀ ਰੂਪ ਮੰਨਿਆ ਗਿਆ ਹੈ। ਗੁਰੂ ਗੋਬਿੰਦ ਸਿੰਘ ਜੀ ਨੇ ਜਾਪੁ ਸਾਹਿਬ ਵਿਚ ਪਰਮਾਤਮਾ ਨੂੰ ਕਿਸੇ ਖ਼ਾਸ ਦੇਸ਼ ਜਾਂ ਕੌਮ ਦੀ ਮਲਕੀਅਤ ਨਹੀਂ ਬਣਾਇਆ। ਅਦੇਸ਼ ਤੇ ਅਭੇਖ ਕਿਹਾ ਹੈ। ਕਿਸੇ ਵਿਸ਼ੇਸ਼ ਬੋਲੀ ਨੂੰ ਮਹਾਨਤਾ ਨਹੀਂ ਦਿੱਤੀ। ਪਰਮਾਤਮਾ ਨੂੰ ਸਰਬਤ੍ਰ ਮੰਨਿਆ ਹੈ ਤੇ ਸਭ ਕੁਝ ਮੰਨਿਆ ਹੈ। ਇਸੇ ਤਰ੍ਹਾਂ ਗੁਰੂ ਗੋਬਿੰਦ ਸਿੰਘ ਜੀ ਦਾ ਉਪਾਸ਼ਕ ਕਿਸੇ ਧਰਮ, ਭੇਖ, ਦੇਸ਼ ਨਾਲ ਵਿਤਕਰਾ ਨਹੀਂ ਕਰ ਸਕਦਾ। ਜੀਵਨ ਸ਼ਾਂਤ ਤੇ ਸੰਤੁਸ਼ਟ ਬਣਾਉਣ ਲਈ ਜਾਪੁ ਦੀ ਇਹ ਪ੍ਰੇਰਨਾ ਲਾਭਦਾਇਕ ਹੈ।

ਨਿਤਨੇਮ ਦੀ ਤੀਜੀ ਮਹਾਨ ਬਾਣੀ ਅੰਮ੍ਰਿਤ ਸਵੱਯੇ ਹਨ, ਜਿਨ੍ਹਾਂ ਦਾ ਪ੍ਰਮੁੱਖ ਸਿਧਾਂਤ ਇਹ ਹੈ ਕਿ ਧਰਮ ਉਹੋ ਹੀ ਮਹਾਨ ਹੈ ਜੋ ਮਨੁੱਖ ਨੂੰ ਸਦਾਚਾਰਕ ਤੇ ਆਤਮਿਕ ਤੌਰ 'ਤੇ ਉਚੇਰਾ ਕਰ ਸਕਦਾ ਹੈ। ਉਹ ਧਰਮ ਪ੍ਰੇਮ ਹੈ, ਪ੍ਰੇਮ ਦਾ ਭਾਵ ਸਾਰੇ ਸਵੈਯਾਂ ਵਿਚ ਦੱਸਿਆ ਹੈ ਤੇ ਇਹ ਨਿਰਣਾ ਕੀਤਾ ਹੈ ਕਿ ਮਾਇਆ, ਰਾਜ-ਭਾਗ, ਆਦਰ,

ਪ੍ਰੇਮ ਮੋਹ ਹੈ। ਸੱਚਾ ਪ੍ਰੇਮ ਕੇਵਲ ਉਹਨਾਂ ਕੀਮਤਾਂ ਦਾ ਪ੍ਰੇਰਕ ਹੈ, ਜਿਨ੍ਹਾਂ ਨੂੰ ਪਰਮਾਤਮਾ ਕਿਹਾ ਗਿਆ ਹੈ।

ਚੌਥੀ ਬਾਣੀ ਰਹਰਾਸਿ ਹੈ। ਰਹਰਾਸਿ ਦੀ ਪਹਿਲੀ ਪਉੜੀ ਜਪੁ ਜੀ ਸਾਹਿਬ ਦੀ ਕੇਂਦਰੀ ਪਉੜੀ 'ਸੋ ਦਰੁ' ਜਿਸ ਦੀ ਮੂਲ ਪ੍ਰੇਰਨਾ ਇਹ ਹੈ ਕਿ ਪਰਮਾਤਮਾ ਨਾਲ ਇਕ-ਸੁਰ ਹੋਣ ਕਰਕੇ ਮਨੁੱਖ ਵਿਚ ਉਚਾਈ ਪੈਦਾ ਹੁੰਦੀ ਹੈ। ਦੂਜੀ ਪਉੜੀ ਵਿਚ ਜਪੁ ਜੀ ਦੇ ਹੀ ਇਸ ਅਸੂਲ ਨੂੰ ਦ੍ਰਿੜ੍ਹ ਕਰਾਇਆ ਹੈ ਕਿ ਕੇਵਲ ਸੱਚਾਈ ਦਾ ਪਿਆਰ ਹੀ ਮਨੁੱਖੀ ਸ਼ਖ਼ਸੀਅਤ ਨੂੰ ਸੰਵਾਰ ਸਕਦਾ ਹੈ।

**'ਨਾਨਕ ਸਚੁ ਸਵਾਰਣਹਾਰਾ॥'**

ਤੀਜੀ ਪਉੜੀ ਵਿਚ ਇਹ ਕਿਹਾ ਹੈ ਕਿ ਨੀਚ ਲੋਕ ਕੇਵਲ ਉਹ ਹਨ ਜੋ ਨਾਮ ਵਾਲਾ ਜੀਵਨ ਨਹੀਂ ਜਿਊਂਦੇ।

**'ਨਾਨਕ ਨਾਵੈ ਬਾਝੁ ਸਨਾਤਿ॥'**

ਚੌਥੀ ਪਉੜੀ ਵਿਚ ਇਹ ਦੱਸਿਆ ਹੈ ਕਿ ਕੇਵਲ ਨਾਮ ਜਾਂ ਜੀਵਨ ਦੀਆਂ ਆਦਰਸ਼ ਕੀਮਤਾਂ ਹੀ ਜੀਵਨ ਦਾ ਸਹੀ ਸਹਾਰਾ ਹਨ।

**"ਗੁਰਮਤਿ ਨਾਮੁ ਮੇਰਾ ਪ੍ਰਾਨ ਸਖਾਈ॥"**

ਪੰਜਵੀਂ ਪਉੜੀ ਵਿਚ ਇਹ ਦ੍ਰਿੜ੍ਹ ਕਰਾਇਆ ਹੈ ਕਿ ਕੇਵਲ ਰੋਜ਼ੀ ਕਮਾਉਣਾ ਹੀ ਮਨੁੱਖ ਦਾ ਮੰਤਵ ਨਹੀਂ, ਸਗੋਂ ਹੋਰ ਕੋਈ ਉਚੇਰਾ ਜੀਵਨ ਮਨੁੱਖੀ ਮੰਤਵ ਹੈ।

'ਸੋ ਪੁਰਖੁ' ਵਾਲੀ ਪਉੜੀ ਵਿਚ ਇਹ ਦ੍ਰਿੜ੍ਹ ਕਰਾਇਆ ਹੈ ਕਿ ਜੋ ਮਨੁੱਖ 'ਸੋ ਪੁਰਖੁ' ਦੀ ਪੂਜਾ ਕਰਦਾ ਹੈ ਉਹ ਉਸ ਵਾਂਗ ਹੀ ਹੋ ਜਾਂਦਾ ਹੈ। ਭਾਵ ਪਰਮਾਤਮਾ ਦੀ ਸਹੀ ਪੂਜਾ ਇਹੋ ਹੀ ਹੈ ਕਿ ਜੋ ਗੁਣ ਪਰਮਾਤਮਾ ਵਿਚ ਦੱਸੇ ਹਨ, ਮਨੁੱਖ ਆਪਣੇ ਵਿਚ ਧਾਰਨ ਦਾ ਯਤਨ ਕਰਨ।

ਅਗਲੀ ਪਉੜੀ ਵਿਚ ਇਹ ਦੱਸਿਆ ਹੈ ਕਿ—

**"ਜਿਨਿ ਹਰਿ ਸੇਵਿਆ ਤਿਨਿ ਸੁਖੁ ਪਾਇਆ।"**

ਮਨੁੱਖ ਨੂੰ ਸੁਖੀ ਜੀਵਨ ਦੀ ਪ੍ਰਾਪਤੀ ਕੇਵਲ ਸੱਚਾਈ ਦੁਆਰਾ ਹੋ ਸਕਦੀ ਹੈ।

'ਤਿਤੁ ਸਰਵਰੜੈ' ਵਾਲੀ ਪਉੜੀ ਵਿਚ ਨਿਰਣਾ ਕੀਤਾ ਹੈ ਕਿ "ਹਰਿ ਬਿਸਰਤ ਤੇਰੇ ਗੁਣ ਗਲਿਆ।" ਜੋ ਮਨੁੱਖ ਉੱਚੀਆਂ ਕੀਮਤਾਂ ਦੀ ਵਿਚਾਰ ਛੱਡ ਦਿੰਦਾ ਹੈ, ਉਸ ਵਿਚੋਂ ਖ਼ੂਬੀਆਂ ਖ਼ਤਮ ਹੋ ਜਾਂਦੀਆਂ ਹਨ। ਇਹ ਕਾਇਮ ਰੱਖਣ ਲਈ ਇਕੋ ਤਰੀਕਾ ਹੈ ਕਿ ਰੋਜ਼ਾਨਾ ਚੰਗੇ ਵਿਚਾਰਾਂ ਦਾ ਪੜ੍ਹਨਾ ਸੋਚਣਾ।

'ਭਈ ਪਰਾਪਤਿ' ਵਾਲੀ ਪਉੜੀ ਵਿਚ ਮਨੁੱਖ ਨੂੰ ਪ੍ਰੇਰਨਾ ਦਿੱਤੀ ਹੈ ਕਿ ਜੀਵਨ ਦੀ ਮਹਾਨਤਾ ਨੂੰ ਸਮਝੇ। ਜੀਵਨ ਦਾ ਕੋਈ ਆਦਰਸ਼ ਹੈ, ਉਸ ਨੂੰ ਸਮਝ ਕੇ ਉਸ ਤੱਕ ਪਹੁੰਚਣਾ ਹੀ ਮਨੁੱਖ ਦਾ ਧਰਮ ਹੈ।

ਚੌਪਈ ਵਿਚ ਇਹ ਦ੍ਰਿੜ੍ਹ ਕਰਾਇਆ ਹੈ ਕਿ ਬੁਰਿਆਈ ਅਤੇ ਚੰਗਿਆਈ ਦੀ ਟੱਕਰ ਸਦਾ ਰਹੇਗੀ। ਚੰਗੇ ਮਨੁੱਖਾਂ ਨੂੰ ਨਾ ਕੇਵਲ ਚੰਗਿਆਈ ਨੂੰ ਜਾਣਨਾ ਹੀ ਜ਼ਰੂਰੀ ਹੈ, ਸਗੋਂ ਇਸ ਲਈ ਲੜਨਾ ਵੀ ਜ਼ਰੂਰੀ ਹੈ।

ਉਸ ਨੂੰ ਨਿਸਚਾ ਹੋਣਾ ਚਾਹੀਦਾ ਹੈ ਕਿ ਪਰਮਾਤਮਾ ਉਸ ਵੱਲ ਹੈ।

ਮੁੰਦਾਵਣੀ ਵਿਚ ਇਹ ਦ੍ਰਿੜ੍ਹ ਕਰਾਇਆ ਹੈ ਕਿ ਮਨੁੱਖ ਦੀ ਸਹੀ ਖ਼ੁਰਾਕ ਰੋਟੀ ਹੀ ਨਹੀਂ, ਸਗੋਂ ਸਤ ਸੰਤੋਖ, ਵਿਚਾਰ ਜਿਨ੍ਹਾਂ ਚੀਜ਼ਾਂ ਨੂੰ ਨਾਮ ਕਹਿੰਦੇ ਹਨ, ਉਹ ਹੈ। ਰੋਟੀ ਤਾਂ ਸਰੀਰ ਨੂੰ ਕਾਇਮ ਰੱਖਦੀ ਹੈ ਪਰ ਗੁਰੂ ਅਰਜਨ ਜੀ ਨੇ ਗੁਰੂ ਗ੍ਰੰਥ ਦੇ ਥਾਲ ਵਿਚ ਜੋ ਭੋਜਨ ਪ੍ਰੋਸਿਆ ਹੈ ਉਹ ਮਨੁੱਖ ਦੀ ਆਤਮਾ ਦਾ ਸਹਾਰਾ ਹੈ।

ਨਿਤਨੇਮ ਦੀ ਪੰਜਵੀਂ ਸ਼ੁਭ ਬਾਣੀ 'ਸੋਹਿਲਾ' ਹੈ। ਇਸ ਵਿਚ ਜੀਵਨ ਲਈ ਲੋੜੀਂਦੀ ਪ੍ਰੇਰਨਾ ਹੈ। ਇਸ ਬਾਣੀ ਦੇ ਪਹਿਲੇ ਸ਼ਬਦ ਵਿਚ ਵਿਚਾਰ ਇਹ ਹੈ ਕਿ ਕੋਈ ਮਨੁਖ 'ਨਿਰਭੈ' ਜੀਵਨ ਕਿਵੇਂ ਬਤੀਤ ਕਰ ਸਕਦਾ ਹੈ। ਇਸ ਪਉੜੀ ਵਿਚ ਇਹ ਭੇਤ ਵੀ ਦੱਸਿਆ ਹੋਇਆ ਹੈ ਕਿ ਸਭ ਤੋਂ ਵੱਧ ਭੈ-ਦਾਇਕ ਚੀਜ਼ ਮੌਤ ਹੈ। ਸੋ ਪਰਮਾਤਮਾ ਨਾਲ ਜੁੜਨ ਤੋਂ ਭਾਵ ਐਸਾ ਮਨੁੱਖੀ ਵਤੀਰਾ ਨਿਕਲਿਆ ਜੋ ਮਨੁੱਖ ਨੂੰ ਨਿਰਭੈ ਕਰ ਸਕੇ।

ਸੱਚਾਈ ਤੇ ਪਵਿੱਤਰਤਾ ਦਾ ਆਚਰਨ, ਨਿਰਭਉ ਤੇ ਨਿਰਵੈਰ ਰਹਿਣਾ ਹੀ, ਪਰਮਾਤਮਾ ਨਾਲ ਜੁੜਨਾ ਹੈ।

ਸੋਹਿਲੇ ਦੀ ਦੂਜੀ ਪਉੜੀ ਵਿਚ ਸਿੱਖ ਧਰਮ ਦਾ ਬੁਨਿਆਦੀ ਸਿਧਾਂਤ ਦਿੱਤਾ ਹੋਇਆ ਹੈ, ਜੋ ਸਿੱਖ ਨੂੰ ਨਿਰਭਉ ਤੇ ਨਿਰਵੈਰ ਬਣਾ ਦਿੰਦਾ ਹੈ। ਇਹ ਸਿਧਾਂਤ ਹੈ ਕਿ ਹਰ ਧਰਮ ਦੂਜੇ ਦੇ ਦਰਸ਼ਨ ਤੇ ਉਸ ਦੇ ਮਹਾਂਪੁਰਸ਼ ਦਾ ਪੂਰਾ ਸਤਿਕਾਰ ਕਰੇ, ਕਿਉਂਕਿ ਹਰ ਮਹਾਨ ਪੁਸਤਕ ਵਿਚ ਸੱਚਾਈ ਨੂੰ ਹੀ ਵੇਖਣ ਦਾ ਯਤਨ ਕੀਤਾ ਗਿਆ ਹੈ, ਭਾਵੇਂ ਵੱਖ-ਵੱਖ ਦ੍ਰਿਸ਼ਟੀਕੋਣਾਂ ਤੋਂ ਇਹ ਭਾਵ ਹੈ। ਛਿਅ ਘਰਿ, ਛਿਅ ਗੁਰ, ਛਿਅ ਉਪਦੇਸ਼ ਅਤੇ ਛੇ ਸ਼ਾਸਤ੍ਰ ਸੱਚਾਈ ਬਾਰੇ ਗਿਆਨ ਦਿੰਦੇ ਹਨ, ਪਰ ਵੱਖੋ-ਵੱਖ ਦ੍ਰਿਸ਼ਟੀਕੋਣਾਂ ਤੋਂ।

ਸੋਹਿਲੇ ਦੀ ਤੀਜੀ ਪਉੜੀ ਵਿਚ ਜੋਤ ਦੀ ਸਰਬ ਵਿਆਪਕਤਾ ਦਾ ਵਰਣਨ ਹੈ। ਹਰ ਮਨੁੱਖ ਵਿਚ ਪਰਮਾਤਮਾ ਦੀ ਜੋਤ ਕੰਮ ਕਰਦੀ ਹੈ ਤੇ ਇਸ ਲਈ ਹਰ ਮਨੁੱਖ ਸਤਿਕਾਰ ਦਾ ਪਾਤਰ ਹੈ। ਇਸ ਖ਼ਿਆਲ ਦਾ ਹੀ ਵਿਸਥਾਰ

**'ਸਹਸ ਤਵ ਨੈਨ ਨਨ ਨੈਨ ਹਹਿ ਤੋਹਿ॥'**

ਵਿਚ ਕੀਤਾ ਹੈ।

ਸੋਹਿਲੇ ਦੀ ਚੌਥੀ ਪਉੜੀ ਵਿਚ ਆਚਰਨ ਦੀ ਉਸਾਰੀ ਲਈ ਗਿਆਨ ਦੀ ਮਹਾਨਤਾ ਦੱਸੀ ਗਈ ਹੈ। ਆਚਰਨ ਦੀ ਉਸਾਰੀ ਹੈ ਕਾਮ ਕ੍ਰੋਧ ਤੋਂ ਛੁਟਕਾਰਾ ਪ੍ਰਾਪਤ ਕਰ ਸਕਣਾ। ਇਹ ਛੁਟਕਾਰਾ ਪ੍ਰਭੂ ਰੂਪ ਗੁਰੂ ਜਾਂ ਜਿਸ ਦਾ ਵਿਸ਼ੇਸ਼ ਰੂਪ ਬਾਣੀ ਹੈ, ਦੀ ਸਹਾਇਤਾ ਨਾਲ ਪ੍ਰਾਪਤ ਹੁੰਦਾ ਹੈ। ਇਸ ਲਈ 'ਕਰਿ ਸਾਧੂ ਅੰਜੁਲੀ ਪੁਨੁ ਵਡਾ ਹੇ।' ਕਿਹਾ ਹੈ।

ਪੰਜਵੀਂ ਪਉੜੀ ਵਿਚ ਜੀਵਨ ਦੀ ਮਹਾਨਤਾ ਦੱਸੀ ਹੈ ਕਿ ਜੀਵਨ ਦਾ ਕੋਈ ਉਦੇਸ਼ ਹੈ ਤੇ ਇਸ ਉਦੇਸ਼ ਦੀ ਪੂਰਤੀ ਲਈ ਯਤਨ ਕਰਨੇ ਚਾਹੀਦੇ ਹਨ। ਇਹ ਉਦੇਸ਼

SIKHBOOKCLUB.COM

ਦੀ ਪੂਰਤੀ ਦੇ ਸਾਧਨ ਬਾਣੀ ਵਿਚੋਂ ਪ੍ਰਾਪਤ ਹੋ ਸਕਦੇ ਹਨ।

ਇਸ ਤਰ੍ਹਾਂ ਨਿਤਨੇਮ ਦੀਆਂ ਬਾਣੀਆਂ ਵਿਚ ਸਮੁੱਚੇ ਜੀਵਨ ਨੂੰ ਉਚੇਰਾ ਕਰਨ ਲਈ ਪ੍ਰੇਰਨਾ ਮਿਲਦੀ ਹੈ। ਇਸ ਪ੍ਰੇਰਨਾ ਦੇ ਰੋਜ਼ਾਨਾ ਵਿਚਾਰ ਨਾਲ ਮਨੁੱਖ ਆਦਰਸ਼ਕ ਜੀਵਨ ਦੇ ਹੌਲੀ-ਹੌਲੀ ਨੇੜੇ ਪਹੁੰਚ ਸਕਦਾ ਹੈ।

ਇਸ ਤਰ੍ਹਾਂ ਨਿਤਨੇਮ ਅਤੇ ਇਸ ਦੇ ਪੰਜ ਪੱਖਾਂ 'ਤੇ ਵਿਚਾਰ ਸਮਾਪਤ ਹੁੰਦੀ ਹੈ।

SIKHBOOKCLUB.COM

# ਜਪੁ ਜੀ ਵਿਚ ਸਚਿਆਰ ਦਾ ਸਿਧਾਂਤ

ਕਿਸੇ ਧਰਮ ਪੁਸਤਕ ਜਾਂ ਧਰਮ ਦਾ ਇਸ ਤੋਂ ਉੱਚਾ ਕੋਈ ਆਦਰਸ਼ ਨਹੀਂ ਹੋ ਸਕਦਾ ਕਿ ਉਹ ਮਨੁੱਖ ਨੂੰ ਪੂਰਨਤਾ ਤੀਕ ਪਹੁੰਚਾ ਦੇਵੇ। ਧਰਮ ਪੁਸਤਕਾਂ ਮਨੁੱਖ ਨੂੰ ਉੱਚ ਸਾਧਨ ਦੱਸਦੀਆਂ ਹਨ, ਜਿਨ੍ਹਾਂ ਰਾਹੀਂ ਉਹ ਆਪਣੀ ਉੱਚਤਮ ਹੋਣੀ ਨੂੰ ਪ੍ਰਾਪਤ ਹੋ ਸਕੇ। ਮਹਾਨ ਧਾਰਮਕ ਰਚਨਾਵਾਂ ਵਿਚ ਜਿੱਥੇ ਉੱਚਤਮ ਹੋਣੀ ਦੀ ਪ੍ਰਾਪਤੀ ਦੇ ਸਾਧਨ ਦੱਸੇ ਹੋਏ ਹਨ, ਉੱਥੇ ਉਸ ਉੱਤਮ ਦਸ਼ਾ ਜਾਂ ਪੂਰਨਤਾ ਦੀ ਦਸ਼ਾ ਦਾ ਸਰੂਪ ਵੀ ਬਿਆਨਿਆ ਹੋਇਆ ਹੈ। ਇਸੇ ਦਸ਼ਾ ਨੂੰ ਮੁਕਤੀ, ਗਤੀ, ਸਿੱਧੀ ਕਿਹਾ ਗਿਆ ਹੈ। ਭਗਤੀ, ਗਿਆਨ, ਤਪ, ਯੋਗ, ਪੂਜਾ ਆਦਿ ਇਸੇ ਦੇ ਸਾਧਨ ਦੱਸੇ ਗਏ ਹਨ।

ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਹਰ ਸ਼ਬਦ ਵਿਚ ਉੱਪਰ ਦੱਸੀਆਂ ਦੋਵੇਂ ਗੱਲਾਂ ਮੌਜੂਦ ਹਨ; ਭਾਵ ਪੂਰਨ ਪੁਰਸ਼ ਦਾ ਸਰੂਪ ਦੱਸਿਆ ਗਿਆ ਹੈ ਤੇ ਉਸ ਅਵਸਥਾ ਤੀਕ ਪੁੱਜਣ ਦਾ ਸਾਧਨ ਦੱਸਿਆ ਗਿਆ ਹੈ ਪਰ ਲੰਮੀ ਬਾਣੀ ਵਿਚ ਵੀ ਇਹ ਦੋ ਗੱਲਾਂ ਪ੍ਰਮੁੱਖ ਰੂਪ ਵਿਚ ਦੱਸੀਆਂ ਗਈਆਂ ਹਨ। 'ਜਪੁ ਜੀ' ਵਿਚ ਉੱਚਤਮ ਮਨੁੱਖੀ ਅਵਸਥਾ ਨੂੰ 'ਸਚਿਆਰ' (ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ), 'ਭਗਤ' (ਨਾਨਕ ਭਗਤਾ ਸਦਾ ਵਿਗਾਸੁ), 'ਪੰਚ' (ਪੰਚ ਪਰਵਾਣ ਪੰਚ ਪਰਧਾਨੁ), 'ਯੋਗੀ' (ਜਿਸ ਦਾ ਸਰੂਪ, ਮੁੰਦਾ ਸੰਤੋਖੁ ਸਰਮੁ ਪਤੁ ਝੋਲੀ ਧਿਆਨ ਕੀ ਕਰਹਿ ਬਿਭੂਤਿ॥ ਖਿੰਥਾ ਕਾਲ ਕੁਆਰੀ ਕਾਇਆ ਜੁਗਤਿ ਡੰਡਾ ਪਰਤੀਤਿ॥ ਆਈ ਪੰਥੀ ਸਗਲ ਜਮਾਤੀ ਮਨਿ ਜੀਤੈ ਜਗੁ ਜੀਤੁ॥) ਆਦਿ ਸ਼ਬਦਾਂ ਨਾਲ ਦਰਸਾਇਆ ਗਿਆ ਹੈ। 'ਅਨੰਦ' ਸਾਹਿਬ ਵਿਚ ਉਸੇ ਅਵਸਥਾ ਨੂੰ 'ਭਗਤ' ਕਿਹਾ ਹੈ (ਭਗਤਾ ਕੀ ਚਾਲ ਨਿਰਾਲੀ॥ ਚਾਲਾ ਨਿਰਾਲੀ ਭਗਤਾਹ ਕੇਰੀ ਬਿਖਮ ਮਾਰਗ ਚਲਣਾ॥ ਲਬੁ ਲੋਭੁ ਅਹੰਕਾਰ ਤਜਿ ਤ੍ਰਿਸਨਾ ਬਹੁਤੁ ਨਾਹੀ ਬੋਲਣਾ॥) 'ਬਾਰਹਮਾਹ' (ਮਾਝ ਤੇ ਤੁਖਾਰੀ) ਵਿਚ ਉਸੇ ਪੂਰਨਤਾ ਦੀ ਅਵਸਥਾ ਨੂੰ 'ਸੁਹਾਗਣਿ' ਕਿਹਾ ਗਿਆ ਹੈ।

**ਨਾਨਕ ਹਰਿ ਜੀ ਮਇਆ ਕਰਿ ਸਬਦਿ ਸਵਾਰਣਹਾਰੁ॥**
**ਸਾਵਣੁ ਤਿਨਾ ਸੁਹਾਗਣੀ ਜਿਨ ਰਾਮ ਨਾਮੁ ਉਰਿਹਾਰਿ॥**

ਜਾਂ

**ਘਰਿ ਸੇਜ ਸੁਹਾਵੀ ਜਾਂ ਪਿਰਿ ਰਾਵੀ ਗੁਰਮੁਖਿ ਮਸਤਕਿ ਭਾਗੋ॥**
**ਨਾਨਕ ਅਹਿਨਿਸ ਰਾਵੈ ਪ੍ਰੀਤਮ ਹਰਿ ਵਰੁ ਥਿਰੁ ਸੋਹਾਗੋ॥**

'ਆਸਾ ਦੀ ਵਾਰ' ਵਿਚ ਉਸੇ ਅਵਸਥਾ ਨੂੰ 'ਦੇਵਤਾ' ਮੰਨਿਆ ਗਿਆ ਹੈ (ਬਲਿਹਾਰੀ ਗੁਰ ਆਪਣੇ ਦਿਉਹਾੜੀ ਸਦ ਵਾਰ॥ ਜਿਨਿ ਮਾਣਸ ਤੇ ਦੇਵਤੇ ਕੀਏ ਕਰਤ ਨ ਲਾਗੀ ਵਾਰ॥) ਤੇ ਉਸੇ ਅਵਸਥਾ ਨੂੰ 'ਆਸ਼ਕ' ਤੇ 'ਚਾਕਰ' ਵੀ ਕਿਹਾ ਹੈ।

'ਸੁਖਮਨੀ' ਵਿਚ ਉਸ ਅਵਸਥਾ ਨੂੰ 'ਭਗਤ' (ਹਰਿ ਸਿਮਰਨੁ ਕਰਿ ਭਗਤ ਪ੍ਰਗਟਾਏ), 'ਸਾਧ' (ਸੁਨਿ ਮੀਤਾ ਨਾਨਕੁ ਬਿਨਵੰਤਾ॥ ਸਾਧ ਜਨਾ ਕੀ ਅਚਰਜ ਕਥਾ॥) 'ਬ੍ਰਹਮ ਗਿਆਨੀ' ਤੇ 'ਸੰਤ' ਕਿਹਾ ਗਿਆ ਹੈ। ਗੁਰੂ ਤੇਗ਼ ਬਹਾਦਰ ਸਾਹਿਬ ਨੇ ਇਸੇ ਅਵਸਥਾ ਨੂੰ ਸੋਰਠਿ ਰਾਗ ਵਿਚ ਬਿਆਨ ਕਰ ਕੇ 'ਨਰੁ' ਦੀ ਅਵਸਥਾ ਕਿਹਾ ਹੈ।

**ਜੋ ਨਰੁ ਦੁਖ ਮੈ ਦੁਖੁ ਨਹੀ ਮਾਨੈ॥**
**ਸੁਖ ਸਨੇਹੁ ਅਰੁ ਭੈ ਨਹੀ ਜਾ ਕੈ ਕੰਚਨ ਮਾਟੀ ਮਾਨੈ॥ ੧॥ ਰਹਾਉ॥**
**ਨਹ ਨਿੰਦਿਆ ਨਹ ਉਸਤਤਿ ਜਾ ਕੈ ਲੋਭੁ ਮੋਹੁ ਅਭਿਮਾਨਾ॥**
**ਹਰਖ ਸੋਗ ਤੇ ਰਹੈ ਨਿਆਰਉ ਨਾਹਿ ਮਾਨ ਅਪਮਾਨਾ॥ ੧॥**
**ਆਸਾ ਮਨਸਾ ਸਗਲ ਤਿਆਗੈ ਜਗ ਤੇ ਰਹੈ ਨਿਰਾਸਾ॥**
**ਕਾਮੁ ਕ੍ਰੋਧੁ ਜਿਹ ਪਰਸੈ ਨਾਹਨਿ ਤਿਹ ਘਟਿ ਬ੍ਰਹਮੁ ਨਿਵਾਸਾ॥ ੨॥**
**ਗੁਰ ਕਿਰਪਾ ਜਿਹ ਨਰ ਕਉ ਕੀਨੀ ਤਿਹ ਇਹ ਜੁਗਤਿ ਪਛਾਨੀ॥**
**ਨਾਨਕ ਲੀਨ ਭਇਓ ਗੋਬਿੰਦ ਸਿਉ ਜਿਉ ਪਾਨੀ ਸੰਗ ਪਾਨੀ॥ ੩॥ ੧੧॥**

SIKHBOOKCLUB.COM

ਇਸੇ ਅਵਸਥਾ ਨੂੰ 'ਜੀਵਨ ਮੁਕਤਿ' ਵੀ ਕਿਹਾ ਗਿਆ ਹੈ।

ਭਾਵ ਇਹ ਹੈ ਕਿ ਸਾਰੀ ਗੁਰਬਾਣੀ ਵਿਚ ਮਨੁੱਖੀ ਸ਼ਖ਼ਸੀਅਤ ਦੀ ਇਕ ਅਵਸਥਾ ਨੂੰ ਪ੍ਰਾਪਤ ਕਰਨਾ ਆਦਰਸ਼ ਮੰਨਿਆ ਗਿਆ ਹੈ। ਉਸ ਅਵਸਥਾ ਦੇ ਅਨੇਕ ਨਾਮ ਦਿੱਤੇ ਗਏ ਹਨ, ਪਰ ਭਾਵ ਇਕੋ ਮਨੁੱਖੀ ਪੱਧਰ ਤੋਂ ਹੈ।

ਗੁਰੂ ਨਾਨਕ ਸਾਹਿਬ ਨੇ ਇਸੇ ਮਨੁੱਖੀ ਸ਼ਖ਼ਸੀਅਤ ਦੀ ਉੱਚਤਮ ਅਵਸਥਾ ਨੂੰ ਜਪੁ ਜੀ ਸਾਹਿਬ ਦੇ ਕਈ ਨਾਮ ਦੇ ਕੇ ਉਸ ਦੀ ਪ੍ਰਾਪਤੀ ਦੇ ਸਾਧਨ ਦੱਸੇ ਹਨ। ਇਸ ਅਵਸਥਾ ਨੂੰ ਆਪ ਨੇ 'ਸਚਿਆਰ' ਲਿਖਿਆ ਹੈ। 'ਸਚਿਆਰ' ਸੱਚ ਵਰਗਾ ਹੋ ਜਾਣ ਦੀ ਅਵਸਥਾ ਹੈ। 'ਸਚਿਆਰ' ਦਾ ਸੁਭਾਅ ਜਾਂ ਵਤੀਰਾ ਉਹ ਹੀ ਹੈ, ਜੋ 'ਸਚੁ' ਦਾ ਹੈ। 'ਸਚੁ' ਪਾਰਬ੍ਰਹਮ ਦਾ ਸਰੂਪ ਹੈ। ਸੱਚ ਦਾ ਸਰੂਪ 'ਮੂਲ ਮੰਤਰ' ਵਿਚ ਦੱਸਿਆ ਹੈ। ਉਹ ਸਰੂਪ ਇਸ ਪ੍ਰਕਾਰ ਹੈ ਤੇ 'ਸਚਿਆਰ' ਦਾ ਸਰੂਪ ਤੇ ਸੁਭਾਅ ਇਸੇ ਪ੍ਰਕਾਰ ਦਾ ਹੋਣਾ ਚਾਹੀਦਾ ਹੈ :—

## ਮੂਲ ਮੰਤ੍ਰ ਜਾਂ ੧ਓ ਉਪਾਸ਼ਨਾ

(੧) 'ਸਚਿਆਰ' ਸਦਾ '੧ਓ' ਦਾ ਉਪਾਸ਼ਕ ਹੈ। ੧ਓ ਦਾ ਉਪਾਸ਼ਕ ਕਿਤੇ ਵੀ ਵਿਤਕਰਾ ਨਹੀਂ ਕਰਦਾ—ਦੇਸ਼, ਸਥਾਨ, ਜਾਤ, ਪਾਤ, ਧਰਮ, ਬੋਲੀ, ਰਹਿਣੀ, ਪੁਸ਼ਾਕ, ਜਿਨਸ, ਸਭਿਆਚਾਰ ਆਦਿ ਦਾ ਕੋਈ ਵਿਤਕਰਾ '੧ਓ' ਦਾ ਉਪਾਸ਼ਕ ਨਹੀਂ ਕਰ ਸਕਦਾ। ਇਸ ਲਈ ਉਹ ਸਭ ਨਾਲ ਨਿਆਂ ਕਰਦਾ ਹੈ, ਸਭ ਨਾਲ ਹਮਦਰਦੀ ਤੇ ਸਨੇਹ ਰਖਦਾ ਹੈ। ਪਾਰਬ੍ਰਹਮ ਦੀ ਇਹੋ ਪਛਾਣ ਹੈ, ਉਹ ਚੋਰ, ਡਾਕੂ ਨਾਲ ਵੀ

ਵਿਤਕਰਾ ਨਹੀਂ ਕਰਦਾ। ਆਪਣੀਆਂ ਦਾਤਾਂ ਉਹਨਾਂ ਨੂੰ ਵੀ ਦਿੰਦਾ ਹੈ। ੧ੴ ਹੀ ਸਿੱਖ ਸਭਿਆਚਾਰ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਸਰੂਪ ਹੀ ੧ੴ ਸਭਿਆਚਾਰ ਦਾ ਪ੍ਰਮਾਣ ਹੈ।

(੨) 'ਸਤਿਨਾਮ' ਦਾ ਉਪਾਸ਼ਕ ਹੋਰ ਕੋਈ ਨਾਮਣਾ ਜਾਂ ਵਡਿਆਈ ਨਹੀਂ ਚਾਹੁੰਦਾ, ਨਾ ਅਮੀਰੀ ਦੀ ਵਡਿਆਈ, ਨਾ ਪਦਵੀ ਦੀ ਵਡਿਆਈ—ਉਹ ਕੇਵਲ ਸੱਚੇ ਹੋਣ ਦੀ ਵਡਿਆਈ ਦਾ ਇੱਛਕ ਹੁੰਦਾ ਹੈ। ਜੀਵਨ ਨੂੰ ਪੂਰਨ ਸਤਿ ਦੇ ਅਨੁਸਾਰ ਨਿਭਾ ਦੇਣਾ ਹੀ, ਉਸ ਦੀ ਵਡਿਆਈ ਹੈ।

(੩) 'ਸਚਿਆਰ' ਸਦਾ 'ਕਰਤਾ ਪੁਰਖ' ਵਾਂਗ ਕਰਤਾਰੀ (Creative) ਰਹਿੰਦਾ ਹੈ। ਉਹ ਸਦਾ ਕੁਝ ਉਸਾਰਦਾ ਹੈ, ਡੇਗਣਾ ਜਾਂ ਨਾਸ਼ ਕਰਨਾ ਉਸ ਦਾ ਕਰਤੱਵ ਨਹੀਂ ਹੋ ਸਕਦਾ। ਉਸ ਦੀ ਸੋਚ ਉਸਾਰੂ, ਉਸ ਦਾ ਬੋਲ ਉਸਾਰੂ ਤੇ ਉਸ ਦੇ ਕਰਮ ਉਸਾਰੂ ਹੁੰਦੇ ਹਨ।

(੪) '੧ੴ' ਦਾ ਉਪਾਸ਼ਕ ਸਦਾ 'ਨਿਰਭਉ ਤੇ ਨਿਰਵੈਰ' ਹੁੰਦਾ ਹੈ। ਨਿਰਵੈਰਤਾ ਹੀ ੧ੴ—ਉਪਾਸ਼ਨਾ ਦੀ ਪਛਾਣ ਹੈ। ਜੋ ਮਨੁੱਖ ਵੈਰ ਵਿਤਕਰੇ ਕਰ ਸਕਦਾ ਹੈ, ਉਹ 'ਨਿਰਵੈਰ' ਦਾ ਉਪਾਸ਼ਕ ਕਿਵੇਂ ਹੋਇਆ?

(੫) 'ਸਚ' ਸਦਾ ਅਸੀਮ, ਅਗਮ ਤੇ ਅਗੋਚਰ ਹੈ, ਜਿਵੇਂ '੧ੴ' ਅਕਾਲ ਮੂਰਤਿ ਤੇ ਅਜੂਨੀ ਹੈ, ਪਰ 'ਸਚ' 'ਸੈਭੰ' ਵੀ ਹੈ ਭਾਵ ਉਸ ਦਾ ਪ੍ਰਕਾਸ਼ ਮਨੁੱਖੀ ਹਿਰਦੇ ਜਾਂ ਅੰਤਹਕਰਣ ਵਿਚ ਸੁਤੇ ਸਿਧ ਹੈ।

SIKHBOOKCLUB.COM

ਅੰਦਰੋਂ ਪ੍ਰਕਾਸ਼ ਹੋਏ ਸਚੁ ਦੀ ਉਪਾਸ਼ਨਾ ਹੀ '੧ੴ' ਦੀ ਉਪਾਸ਼ਨਾ ਹੈ।

(੬) '੧ੴ' ਦੇ ਉਪਾਸ਼ਕ ਵਿਚ 'ਗੁਰੂ' (ਗਿਆਨ) ਤੇ 'ਪ੍ਰਸਾਦਿ' (ਮਿਠਾਸ, ਦਇਆ, ਨਿਮਰਤਾ) ਸੁਤੇ-ਸਿਧ ਹੁੰਦੇ ਹਨ।

ਇਸੇ ੧ੴ ਉਪਾਸ਼ਕ ਦੇ ਸਰੂਪ ਨੂੰ ਸਾਰੇ ਜਪੁ ਜੀ ਵਿਚ ਬਿਆਨਿਆ ਹੈ। ਪਹਿਲੇ ਸਲੋਕ ਵਿਚ 'ਸਚੁ' ਦਾ ਸਰੂਪ ਦੱਸਿਆ ਹੈ ਤੇ ਅੱਗੇ ਪਉੜੀਆਂ ਵਿਚ ਉਸ ਸਰੂਪ ਵਿਚ ਅਸਥਿਤ ਹੋਣ ਦੇ ਸਾਧਨ ਦੱਸੇ ਹਨ ਤੇ ਨਾਲ-ਨਾਲ ਉਸ ਸਰੂਪ ਜਾਂ ਪੂਰਨਤਾ ਦੀ ਪਛਾਣ ਦੇ ਸਿਧਾਂਤ ਦੱਸੇ ਹਨ।

ਜਿਵੇਂ ਮਨੁੱਖੀ ਪੂਰਨਤਾ ਦੇ ਮਜ਼ਮੂਨ ਨੂੰ ਜਪੁ ਜੀ ਵਿਚ ਉਸਾਰਿਆ ਗਿਆ ਹੈ ਉਸ ਦਾ ਸਿਲਸਿਲੇਵਾਰ ਵਿਸ਼ਲੇਸ਼ਣ ਇੱਥੇ ਦਿੰਦੇ ਹਾਂ—

ਮੂਲ ਮੰਤ੍ਰ ਤੋਂ ਬਾਅਦ ਹੈ ਸਲੋਕ :

**ਆਦਿ ਸਚੁ ਜੁਗਾਦਿ ਸਚੁ॥**
**ਹੈ ਭੀ ਸਚੁ ਨਾਨਕ ਹੋਸੀ ਭੀ ਸਚੁ॥**

## ਸਲੋਕ (ਆਰੰਭਕ)

ਸਚੁ ਹੀ ਪਰਮਾਤਮਾ ਹੈ ਤੇ ਪਰਮਾਤਮਾ ਹੀ ਸਚੁ ਹੈ। ਸੱਚਾਈ ਉਹ ਦਸ਼ਾ ਹੈ ਜੋ ਸਮੇਂ ਤੇ ਕਾਲ ਵਿਚ ਬਦਲਦੀ ਨਹੀਂ। ਸਚੁ ਪੂਰਨਤਾ ਹੈ। ਕਿਸੇ ਵਸਤੂ, ਵਿਚਾਰ ਜਾਂ ਵਿਹਾਰ ਦੀ ਉੱਚਤਮ ਆਦਰਸ਼ਕ ਅਵਸਥਾ। ਜਦੋਂ ਕੋਈ ਮਨੁੱਖ ਜਾਂ ਵਸਤੂ ਉਸ

ਉੱਚਤਮ ਆਦਰਸ਼ਕ ਪੂਰਨਤਾ ਤੀਕ ਪੁਜਦੀ ਹੈ, ਜਿੱਥੇ ਹੋਰ ਤਬਦੀਲੀ ਦੀ ਗੁੰਜਾਇਸ਼ ਨਹੀਂ ਰਹਿ ਜਾਂਦੀ, ਉਹ ਪੂਰਨਤਾ, ਸੱਚਾਈ ਤੇ ਪਰਮਾਤਮਾ ਵਿਚ ਵਿਲੀਨ ਹੋ ਜਾਂਦੀ ਹੈ। ਤਾਂ ਤੇ ਪੂਰਨਤਾ ਲਈ ਰਹਿਸਮਈ ਸਿਧਾਂਤਕ ਸ਼ਬਦ ਪਰਮਾਤਮਾ ਹੈ।

## ਪਉੜੀ—੧

ਮਨੁੱਖ ਦੀ ਅਤਿ ਡੂੰਘੀ ਇੱਛਾ ਪੂਰਨਤਾ ਨੂੰ ਛੋਹਣਾ ਹੈ। (=ਕਿਵ ਸਚਿਆਰਾ ਹੋਈਐ) ਤੇ ਅਪੂਰਨਤਾ ਤੋਂ ਪੱਲਾ ਛੁਡਾਉਣਾ ਹੈ (=ਕੂੜੈ ਤੁਟੈ ਪਾਲਿ)। ਇਹ ਇੱਛਾ ਕੁਦਰਤੀ ਹੈ—ਮਨੁੱਖ ਦੀ ਪ੍ਰਕ੍ਰਿਤੀ ਵਿਚ ਹੈ ਤੇ ਹੋਣੀ ਚਾਹੀਦੀ ਹੈ।

ਇਸ ਇੱਛਾ ਦੇ ਅਧੀਨ ਧਰਮ ਦਾ ਵਿਕਾਸ ਹੋਇਆ ਹੈ। ਧਰਮ ਉਨ੍ਹਾਂ ਸਾਧਨਾਂ ਦਾ ਵਿਚਾਰ ਹੈ, ਜਿਨ੍ਹਾਂ ਦੁਆਰਾ ਮਨੁੱਖ (ਅਪੂਰਨਤਾ), ਪੂਰਨਤਾ ਨੂੰ ਪ੍ਰਾਪਤ ਹੁੰਦਾ ਹੈ। ਭਾਰਤ ਵਿਚ ਤੀਰਥ ਇਸ਼ਨਾਨ (=ਪਵਿੱਤਰਤਾ=ਸੋਚੈ), ਸਮਾਧੀ ਸਥਿਰਤਾ (=ਚੁਪੈ), ਵਰਤ—ਨੇਮ (=ਭੁਖਿਆ) ਤੇ ਵੇਦਾਂ ਦਾ ਵਿਚਾਰ (=ਸਿਆਣਪ) ਉਹ ਸਾਧਨ ਮੰਨੇ ਗਏ ਹਨ, ਜੋ ਮਨੁੱਖ ਨੂੰ ਪੂਰਨਤਾ ਤੀਕ ਲੈ ਜਾ ਸਕਦੇ ਹਨ ਤੇ ਇਹ ਕਰਮ ਹੀ ਧਰਮ ਅਖਵਾਉਂਦੇ ਹਨ।

ਗੁਰੂ ਨਾਨਕ ਸਾਹਿਬ ਦਾ ਵਿਚਾਰ ਹੈ ਕਿ ਮਨੁੱਖ ਦੀ ਪੂਰਨਤਾ ਦੀ ਇੱਛਾ-ਸਿੱਧੀ ਲਈ ਉੱਤਮ ਧਰਮ ਨੇਮ ਦੀ ਪਾਲਣਾ ਹੈ, ਹਰ ਸਮੇਂ ਸਥਾਨ ਵਿਚ ਲੋੜੀਂਦੇ ਨੇਮਾਂ ਦਾ ਪਾਲਣ ਕਰਨਾ ਹੈ (=ਹੁਕਮਿ ਰਜਾਈ ਚਲਣਾ)। ਮਨੁੱਖ ਦੀ ਵਿਅਕਤੀ ਦੇ ਬੇਅੰਤ ਪੱਖ ਹਨ—ਨੌਕਰ, ਮਾਲਕ, ਪਿਤਾ, ਪਤੀ, ਪੁੱਤਰ, ਸ਼ਹਿਰੀ, ਚਿੰਤਕ, ਵਿਗਿਆਨੀ ਆਦਿ ਤੇ ਹਰ ਪੱਖ ਵਿਚ ਕੁਝ ਨੇਮ ਹਨ। ਉਹਨਾਂ ਨੇਮਾਂ ਦੀ ਪਾਲਣਾ ਮਨੁੱਖ ਨੂੰ ਪੂਰਨਤਾ ਵੱਲ ਲੈ ਜਾਂਦੀ ਹੈ।

ਇਨ੍ਹਾਂ ਨੇਮਾਂ ਦਾ ਹਰ ਅਵਸਥਾ, ਸਮੇਂ ਤੇ ਸਥਾਨ ਵਿਚ ਪੂਰਾ ਪਤਾ ਮਨੁੱਖ ਦਾ ਅੰਤਹ-ਕਰਣ ਹੀ ਦਿੰਦਾ ਹੈ (=ਲਿਖਿਆ ਨਾਲ) ਤੇ ਅੰਤਹ-ਕਰਣ ਨੇਮਾਂ ਦੀ ਉਲੰਘਣਾ ਤੋਂ ਸੁਚੇਤ ਕਰਦਾ ਹੈ। ਸੱਚਾਈ ਸਮਾਜ, ਮਨੁੱਖ ਜਾਂ ਹਕੂਮਤ ਦੀ ਕਿਰਤ ਨਹੀਂ ਤੇ ਨਾ ਹੀ ਸੱਚਾਈ, ਦਿਆਨਤਦਾਰੀ, ਨਿਰਮਲ ਵਤੀਰੇ ਤੇ ਪਿਆਰ ਦੇ ਨੇਮ ਕਿਰਤਮ ਹਨ—ਇਹ ਸੱਚਾਈ ਹਨ ਤੇ ਅਬਿਨਾਸ਼ੀ ਹਨ ਤੇ ਮਨੁੱਖੀ ਅੰਤਹ-ਕਰਣ ਇਨ੍ਹਾਂ ਦਾ ਪੈਮਾਨਾ, ਮਿਆਰ ਤੇ ਮੀਟਰ ਹੈ।

## ੨.

ਨੇਮ ਦੀ ਪਾਲਣਾ (=ਹੁਕਮੈ ਬੂਝੈ) ਤੇ ਮਨੁੱਖੀ ਖ਼ੁਦਗਰਜ਼ੀ (=ਹਉਮੈ) ਇਕਸਾਰ ਨਹੀਂ ਨਿਭਾਏ ਜਾ ਸਕਦੇ। ਪੂਰਨ ਨਿਆਂ ਹੀ ਸੱਚਾਈ ਹੈ ਤੇ ਜਾਤੀ ਖ਼ੁਦਗਰਜ਼ੀ ਪੂਰਨ ਨਿਆਂ ਦੀ ਘਾਤਕ ਹੈ। ਸਰਬ-ਸਮਰੱਥ ਸ਼ਕਤੀ (ਸਚੁ) ਨੂੰ ਭੁੱਲ ਜਾਣਾ ਮਨੁੱਖ ਨੂੰ ਹਉਮੈ (ਆਪਣੀਆਂ ਇੱਛਾਵਾਂ ਦੀ ਪੂਰਤੀ) ਵਿਚ ਸੁੱਟ ਦਿੰਦਾ ਹੈ, ਤੇ ਉਹ ਪੂਰਨ ਨਿਆਂ ਤੇ ਸੱਚਾਈ ਤੋਂ ਉੱਖੜ ਜਾਂਦਾ ਹੈ। ਨੇਮ ਹੁਕਮ ਹੀ ਸਰਬ-ਸਮਰੱਥ ਸ਼ਕਤੀ ਹੈ ਤੇ ਇਹੋ ਸੱਚਾਈ ਹੈ ਤੇ ਇਹੋ ਪਰਮਾਤਮਾ ਹੈ।

ਨੇਮ ਜਾਂ ਹੁਕਮ ਦੇ ਸਰਬ-ਸਮਰੱਥ ਹੋਣ ਦੇ ਇਹ ਸਬੂਤ ਹਨ : ਨੇਮ ਅਨੁਸਾਰ ਸ੍ਰਿਸ਼ਟੀ ਦੇ ਆਕਾਰ ਹੋਂਦ ਵਿਚ ਆਏ ਹਨ ਤੇ ਕਾਇਮ ਹਨ (=ਹੁਕਮੀ ਹੋਵਨਿ

ਆਕਾਰੁ); ਨੇਮ ਅਨੁਸਾਰ ਹੀ ਸ੍ਰਿਸ਼ਟੀ ਵਿਚ ਜੀਵ ਉਪਜਦੇ ਹਨ (=ਹੁਕਮੀ ਹੋਵਨਿ ਜੀਅ), ਨੇਮ ਅਨੁਸਾਰ ਹੀ ਜੀਵ ਉਤਮੁ ਨੀਚ ਪਦਵੀ ਪ੍ਰਾਪਤ ਕਰਦੇ ਹਨ (=ਹੁਕਮੀ ਉਤਮ ਨੀਚੁ) ਤੇ ਨੇਮ, ਕਰਮ ਨੇਮ ਅਨੁਸਾਰ ਹੀ ਮਨੁੱਖ ਨੂੰ ਦੁੱਖ ਜਾਂ ਸੁੱਖ ਪ੍ਰਾਪਤ ਹੁੰਦਾ ਹੈ (=ਦੁਖ ਸੁਖ ਪਾਈਅਹਿ), ਨੇਮ ਅਨੁਸਾਰ ਹੀ ਕਈ ਜੀਵਾਂ 'ਤੇ ਬਖ਼ਸ਼ਸ਼ ਹੁੰਦੀ ਹੈ ਤੇ ਉਹ ਪੂਰਨਤਾ ਨੂੰ ਪ੍ਰਾਪਤ ਹੁੰਦੇ ਹਨ (=ਇਕਨਾ ਹੁਕਮੀ ਬਖਸੀਸ) ਤੇ ਨੇਮਾਂ ਅਨੁਸਾਰ ਹੀ ਕਈ ਜੀਵ ਅਪੂਰਨਤਾ (=ਭਵਾਈਅਹਿ=ਆਵਾਗਵਣ) ਵਿਚ ਗੇੜੇ ਲਾਉਂਦੇ ਹਨ। ਇਹ ਸਭ ਕੁਝ ਨੇਮਾਂ ਅਨੁਸਾਰ ਹੋ ਰਿਹਾ ਹੈ ਤਾਂ ਤੇ 'ਨੇਮ' ਹੀ 'ਪਰਮਾਤਮਾ' ਹੈ ਤੇ ਸਭ ਤੋਂ ਵੱਧ ਸ਼ਕਤੀਸ਼ਾਲੀ ਹੈ।

ਕੋਈ ਜੀਵ ਨੇਮ ਦੀ ਉਲੰਘਣਾ ਕਰਕੇ ਉਸ ਦੇ ਪਸ਼ਚਾਤਾਪ ਤੋਂ ਬਚ ਨਹੀਂ ਸਕਦਾ। (=ਹੁਕਮੈ ਅੰਦਰਿ ਸਭੁ ਕੋ ਬਾਹਰਿ ਹੁਕਮ ਨ ਕੋਇ) ਤੇ ਨਾ ਹੀ ਕੋਈ ਹੋਰ ਚੀਜ਼ 'ਨੇਮ' ਤੋ ਪਰ੍ਹੇ ਜਾ ਸਕਦੀ ਹੈ।

## ੩.

ਨੇਮ, ਹੁਕਮ ਜਾਂ ਸਚੁ ਨੂੰ ਪੂਰਾ ਬਿਆਨ ਕਰ ਸਕਣਾ ਸੰਭਵ ਨਹੀਂ ਹੈ (=ਕਥਨਾ ਕਥੀ ਨ ਆਵੈ ਤੋਟਿ) ਪਰ ਇਸ ਗੱਲ ਵਿਚ ਕੋਈ ਸੰਦੇਹ ਨਹੀਂ ਕਿ ਬ੍ਰਹਿਮੰਡ ਦਾ ਸਾਰਾ ਪਰਵਾਹ ਨੇਮਾਂ ਦਾ ਅਨੁਸਾਰੀ ਹੈ (=ਹੁਕਮੁ ਚਲਾਏ ਰਾਹੁ) ਤੇ ਏਹੋ ਗੱਲ ਪਰਮਾਤਮਾ ਦੀ ਨਿਸਚਿਤਤਾ (=ਵੇਪਰਵਾਹੁ) ਤੇ ਖੇੜੇ ਉੱਨਤੀ ਤੇ ਵਿਗਾਸ (=ਅਨੰਦ=ਵਿਗਸੈ) ਦਾ ਕਾਰਨ ਹੈ। ਨੇਮਾਂ ਦੀ ਪਾਲਣਾ ਹੀ ਅਨੰਦ ਦੀ ਸੂਚਕ ਹੈ ਤੇ ਪੂਰਨਤਾ ਤੇ ਅਨੰਦ ਇਕ ਅਵਸਥਾ ਹਨ। ਨੇਮ ਦਾ ਪੂਰਾ ਵੇਰਵਾ ਇਸ ਲਈ ਅਸੰਭਵ ਹੈ, ਕਿਉਂਕਿ ਕੋਈ ਦੋ ਮਨੁੱਖਾਂ ਦੇ ਹਾਲਾਤ ਆਦਿ ਇਕ ਸਮਾਨ ਨਹੀਂ, ਹਰ ਇਕ ਦੇ ਹਾਲਾਤ ਵਿਚ ਵਿਭਿੰਨਤਾ ਹੈ ਅਤੇ ਹਰ ਕੋਈ ਆਪਣੇ ਹਾਲਾਤ ਦੇ ਨੇਮਾਂ ਦਾ ਅਨੁਸਾਰੀ ਹੈ ਤੇ ਉਸ ਨੂੰ ਐਸਾ ਹੀ ਹੋਣਾ ਚਾਹੀਦਾ ਹੈ ਤੇ ਇਹੋ ਨੇਮ ਹੀ ਉਸ ਲਈ ਪਰਮਾਤਮਾ ਹਨ ਤੇ ਇਨ੍ਹਾਂ ਦੀ ਪਾਲਣਾ ਹੀ ਉਸ ਨੂੰ ਪੂਰਨਤਾ ਤੀਕ ਲੈ ਜਾ ਸਕਦੀ ਹੈ।

## ੪.

ਸੋ ਇਵੇਂ ਜਾਣੋ ਕਿ ਪਰਮਾਤਮਾ ਪੂਰਨਤਾ ਹੈ (=ਏਵੈ ਜਾਣੀਐ ਸਭੁ ਆਪੇ ਸਚਿਆਰੁ) ਤੇ ਪੂਰਨਤਾ ਵੱਲ ਮਨੁੱਖੀ ਉੱਨਤੀ ਦਾ ਸਾਧਨ ਨੇਮ ਅਨੁਸਾਰ ਕੀਤੇ ਕਰਮ ਹਨ (=ਕਰਮੀ ਆਵੈ ਕਪੜਾ ਨਦਰੀ ਮੋਖ ਦੁਆਰੁ)। ਨੇਮ ਅਨੁਸਾਰ ਕਰਮ ਕਰਨਾ ਹੀ ਮਨੁੱਖ ਤੇ ਪਰਮਾਤਮਾ ਵਿਚ ਸੰਬੰਧ ਕਾਇਮ ਕਰਦਾ ਹੈ ਤੇ ਇਹੋ ਮਨੁੱਖ ਦਾ ਪਰਮਾਤਮਾ ਲਈ ਢੋਆ ਹੈ (=ਫੇਰਿ ਕਿ ਅਗੈ ਰਖੀਐ......) ਤੇ ਮਨੁੱਖੀ ਜੀਵਨ ਵਿਚ ਉਹ ਵੇਲਾ ਹੀ ਅੰਮ੍ਰਿਤ ਹੈ, ਮਹਾਨ ਹੈ ਜਦੋਂ ਉਸ ਦੇ ਮਨ ਵਿਚ ਇਹ ਗੱਲ ਅੰਕਤ ਹੁੰਦੀ ਹੈ ਕਿ ਜੀਵਨ ਨੇਮਾਂ ਦੀ ਅਨੁਸਾਰਤਾ ਹੀ ਪ੍ਰਭੂ ਦੀ ਮਹਾਨ ਵਡਿਆਈ ਹੈ (ਅੰਮ੍ਰਿਤ ਵੇਲਾ ਸਚੁ ਨਾਉ ਵਡਿਆਈ ਵੀਚਾਰੁ)।

## ੫.

ਸੱਚਾਈ, ਪਰਮਾਤਮਾ ਜਾਂ ਨੇਮ ਦਾ ਠੋਸ ਇੰਦ੍ਰੇ ਗੋਚਰ ਸਰੂਪ ਨਹੀਂ ਹੈ, ਪਰ ਉੱਨਤੀ (ਪੂਰਨਤਾ ਵੱਲ) ਉਸ ਨੇ ਹੀ ਕੀਤੀ ਹੈ, ਜਿਸ ਨੇ ਸੱਚਾਈ ਤੇ ਨੇਮਾਂ ਨੂੰ ਦੇਖਿਆ, ਸਮਝਿਆ (=ਸੇਵਿਆ) ਹੈ। ਸੱਚਾਈ ਦੀ ਸਮਝ ਹੀ ਮਨੁੱਖ ਨੂੰ ਪੂਰਨਤਾ ਤੀਕ ਪੁਚਾਂਦੀ ਹੈ (ਦੁਖ ਪਰਹਰਿ ਸੁਖੁ ਘਰਿ ਲੈ ਜਾਇ) ਤੇ ਮਨੁੱਖ ਦੀ ਅਸਲ ਮੰਜ਼ਲ (=ਘਰ) ਪੂਰਨਤਾ ਹੀ ਹੈ।

ਪਰਮਾਤਮਾ, ਸੱਚਾਈ ਤੇ ਨੇਮ-ਅਨੁਸਾਰਤਾ ਦਾ ਸਾਖਿਆਤ ਸਰੂਪ ਗੁਰੂ ਦਾ ਸ਼ਬਦ ਹੈ। ਗੁਰੂ ਦਾ ਉਪਦੇਸ਼ ਇਹ ਹੈ ਕਿ ਮਨੁੱਖ ਦੀ ਪਾਲਣਾ (ਉੱਨਤੀ=ਦਾਤਾ) ਕੇਵਲ ਇਹ ਸੱਚਾਈ ਹੀ ਕਰਨ ਵਾਲੀ ਹੈ—ਸੱਚਾਈ ਹੀ ਮਨੁੱਖ ਨੂੰ ਉੱਨਤੀ ਵੱਲ ਲੈ ਜਾ ਸਕਦੀ ਹੈ ਤੇ ਸੱਚਾਈ ਜੀਵਨ ਨੇਮਾਂ ਦੀ ਪਾਲਣਾ ਹੈ।

## ੬.

ਤਾਂ ਤੇ ਗੁਰੂ ਦੀ ਬਾਣੀ ਹੀ ਉਹ ਮਹਾਨ ਤੀਰਥ ਹੈ, ਜਿਸ ਦੇ ਇਸ਼ਨਾਨ ਨਾਲ ਮਤਿ ਉੱਜਲ ਹੁੰਦੀ ਹੈ, ਜਿਵੇਂ ਤੀਰਥ ਤੇ ਇਸ਼ਨਾਨ ਨਾਲ ਸਰੀਰ ਉੱਜਲ ਹੁੰਦਾ ਹੈ ਤੇ ਉੱਜਲ ਮਤਿ ਇਹ ਕਿ ਕੇਵਲ ਸੱਚਾਈ ਹੀ ਮਨੁੱਖ ਦੀ ਰੱਖਿਆ ਕਰਨ ਵਾਲੀ ਹੈ ਤੇ ਉਸ ਨੂੰ ਪੂਰਨਤਾ ਤੀਕ ਪੁਚਾਣ ਵਾਲੀ ਹੈ।

## ੭.

SIKHBOOKCLUB.COM

ਹੋਰ ਹਰ ਪ੍ਰਕਾਰ ਦੀ ਪ੍ਰਾਪਤ ਹੋਈ ਮਹਾਨਤਾ ਨਿਗੁਣੀ ਹੈ—ਮਨੁੱਖ ਦੀ ਮਹਾਨਤਾ ਕੇਵਲ ਇਸ ਵਿਚ ਹੀ ਹੈ ਕਿ ਉਹ ਪੂਰਨਤਾ ਨੂੰ ਪ੍ਰਾਪਤ ਕਰੇ (=ਜੇ ਤਿਸੁ ਨਦਰਿ ਨ ਆਵਈ....ਤੇ ਪੂਰਨਤਾ ਦੀ) ਪ੍ਰਾਪਤੀ ਦਾ ਸਾਧਨ ਕੇਵਲ ਮਨੁੱਖ ਦੇ ਸਦਾਚਾਰਕ ਸਭਿਆਚਾਰਕ ਗੁਣ ਹੀ ਹਨ (ਤੇ ਗੁਣ ਉਹ ਹੀ ਹਨ ਜੋ ਵਤੀਰੇ ਵਿਚ ਨੇਮਾਂ ਦੀ ਪਾਲਣਾ ਹਨ) ਤੇ ਇਹ ਗੁਣ ਕੇਵਲ ਸੱਚਾਈ ਦਾ ਧਾਰਨੀ ਹੋਣ ਨਾਲ ਹੀ ਪ੍ਰਾਪਤ ਹੋ ਸਕਦੇ ਹਨ, ਹੋਰ ਕੋਈ ਤਰੀਕਾ ਨਹੀਂ ਹੈ (=ਨਿਰਗੁਣਿ ਗੁਣ ਕਰੇ.....)।

## ੮-੧੫

ਗੁਰੂ ਪੂਰਨਤਾ ਹੈ—ਉਸ ਨੇ ਪੂਰਨਤਾ ਪ੍ਰਾਪਤ ਕੀਤੀ ਹੈ, ਉਹ ਪਰਮਾਤਮਾ ਦਾ ਸਰੂਪ ਹੈ। ਉਸ ਦੇ ਦੱਸੇ ਤਰੀਕੇ ਮਨੁੱਖ ਨੂੰ ਪੂਰਨਤਾ ਤੀਕ ਲੈ ਜਾ ਸਕਦੇ ਹਨ ਤੇ ਮਨੁੱਖ ਨੂੰ ਸਾਰੇ ਬ੍ਰਹਿਮੰਡ ਤੇ ਇਸ ਦੀ ਸੰਚਾਲਕ ਸ਼ਕਤੀ ਨਾਲ ਇਕ-ਸੁਰ ਕਰ ਸਕਦੇ ਹਨ। ਭਗਤੀ ਪੂਰਨਤਾ ਦਾ ਚਿੰਨ੍ਹ ਹੈ ਤੇ ਭਗਤ ਮਨੁੱਖ ਦੀ ਪੂਰਨਤਾ ਦੀ ਦਸ਼ਾ ਹੈ, ਜਿੱਥੇ ਦੁੱਖ ਤੇ ਪਾਪ (ਅਪੂਰਨ ਕਰਮ, ਨੇਮਾਂ ਦੀ ਉਲੰਘਣਾ ਤੇ ਉਸ ਦਾ ਪ੍ਰਤਿਕਰਮ ਦੁੱਖ (=ਦੂਖ ਪਾਪ) ਨਹੀਂ ਹਨ ਤੇ ਸਦੀਵੀ ਅਨੰਦੁ (=ਸਦਾ ਵਿਗਾਸੁ) ਹੈ। ਮਨੁੱਖੀ ਪੂਰਨਤਾ ਤੇ ਉਸਦੀ ਬ੍ਰਹਿਮੰਡ ਨਾਲ ਇਕਸੁਰਤਾ ਦਾ ਸਾਰਾ ਵੇਰਵਾ ਤੇ ਸਰੂਪ 'ਸੁਣਿਐ' ਤੇ 'ਮੰਨੈ' ਦੀਆਂ ਪਉੜੀਆਂ ਵਿਚ ਦਿੱਤਾ ਹੈ। ਪੂਰਨ ਪੁਰਖ (ਗੁਰੂ) ਦੇ ਦੱਸੇ ਜੀਵਨ-ਨਿਯਮ (=ਬਾਣੀ) ਹੀ ਮਨੁੱਖ ਨੂੰ ਪੂਰਨਤਾ ਤੀਕ ਲੈ ਜਾ ਸਕਦੇ ਹਨ।

## ੧੬-੨੭

ਭਗਤ ਉਹ ਹੈ ਜੋ ਪੂਰਨਤਾ ਨੂੰ ਜਾ ਪੁੱਜਿਆ ਹੈ। ਪੂਰਨਤਾ ਨੂੰ ਉਹ ਪੁੱਜਿਆ ਹੈ, ਜਿਸ ਨੇ ਇਸ ਬੁਨਿਆਦੀ ਅਸੂਲ ਨੂੰ ਸਮਝਿਆ ਹੈ ਕਿ ਪੂਰਨਤਾ ਦਾ ਭਾਵ ਅਥਾਹ ਸ਼ਕਤੀ ਤੇ ਸੁੰਦਰਤਾ (=ਤਾਣ ਸੁਆਲਿਹੁ ਰੂਪੁ) ਹੈ ਤੇ ਇਸ ਸ਼ਕਤੀ ਤੇ ਸੁੰਦਰਤਾ ਨੇ ਹੀ ਸਾਰਾ ਬ੍ਰਹਿਮੰਡ ਦਾ ਪਸਾਰਾ ਕੀਤਾ ਹੈ (=ਕੀਤਾ ਪਸਾਉ...) ਤੇ ਇਸ ਪੂਰਨਤਾ, ਸੁੰਦਰਤਾ ਤੇ ਸ਼ਕਤੀ ਨੂੰ ਹੀ ਪਰਮਾਤਮਾ ਕਿਹਾ ਹੈ ਤੇ ਜਦੋਂ ਇਹੋ ਸੁੰਦਰਤਾ ਮਨੁੱਖ ਵਿਚ ਪ੍ਰਗਟ ਹੁੰਦੀ ਹੈ ਤਾਂ ਉਹ ਧਰਮ ਅਖਵਾਂਦੀ ਹੈ ਤੇ ਧਰਮ ਨੇਮਾਂ ਦੀ ਪਾਲਣਾ ਹੈ ਤੇ ਇਹ ਧਰਮ ਹੀ ਸਾਰੀ ਸ੍ਰਿਸ਼ਟੀ ਨੂੰ ਕਾਇਮ ਰੱਖਣ ਦੇ ਸਮਰੱਥ ਹੈ। ਧਰਮ ਜੀਵਨ ਨੇਮਾਂ ਦੀ ਪਾਲਣਾ ਹੈ ਤੇ ਪੂਰਨਤਾ ਤੀਕ ਅਪੜਨ ਦਾ ਸਾਧਨ। ਧਰਮ ਦੀ ਪਾਲਣਾ ਉਹ ਕਰ ਸਕਦਾ ਹੈ ਜੋ ਦੂਜੇ ਨਾਲ ਹਮਦਰਦੀ ਰੱਖਦਾ ਹੈ (=ਦਇਆ) ਤੇ ਦੂਜੇ ਨਾਲ ਹਮਦਰਦੀ ਉਹ ਰੱਖ ਸਕਦਾ ਹੈ ਜੋ ਆਪ ਸੰਤੋਖ ਵਿਚ ਹੈ (=ਸੰਤੋਖ) ਭਾਵ ਉਸ ਦੀ ਖ਼ੁਦਗਰਜ਼ੀ ਉਸ ਤੋਂ ਨਿਯਮ ਭੰਗ ਨਹੀਂ ਕਰਾਂਦੀ (ਨਾਨਕ ਹੁਕਮੈ ਜੇ ਬੁਝੈ ਤਾ ਹਉਮੈ ਕਹੈ ਨ ਕੋਇ)। ਨੇਮ ਦਾ ਭਾਵ ਪੂਰਾ ਨਿਆਂ ਕਰਨਾ ਹੈ, ਸੱਚਾਈ ਤੇ ਦ੍ਰਿੜ੍ਹ ਰਹਿਣਾ ਹੈ ਤੇ ਖ਼ੁਦਗਰਜ਼ੀ ਇਹ ਨਹੀਂ ਹੋਣ ਦਿੰਦੀ, ਜਿਸ ਨੂੰ ਇਹ ਨੇਮ ਸਮਝ ਆ ਗਿਆ—ਉਹ ਪੂਰਨਤਾ ਨੂੰ ਪੁੱਜ ਗਿਆ ਤੇ ਪਰਮਾਤਮਾ ਬਣ ਗਿਆ (=ਜੇ ਕੋ ਬੂਝੈ ਹੋਵੈ ਸਚਿਆਰੁ)। ਨੇਮ ਦਾ ਭਾਵ ਉਸ ਨੂੰ ਜੀਵਨ ਜਾਚ ਦਾ ਜਾਣਨਾ ਹੈ ਜੋ ਪੂਰਨ ਹੈ ਤੇ ਪਰਮਾਤਮਾ ਨੂੰ ਭਾਉਂਦੀ ਹੈ (=ਜੋ ਤੁਧੁ ਭਾਵੈ ਸਾਈ ਭਲੀ ਕਾਰ) ਭਾਵ ਪੂਰਨ ਸੱਚਾਈ ਦੇ ਅਨੁਕੂਲ ਹੈ, ਕਿਉਂਕਿ ਕੇਵਲ ਸੱਚਾਈ ਹੀ ਸਥਿਰ ਹੈ। ਇਹ ਸੱਚਾਈ ਹੀ ਪਰਮਾਤਮਾ ਦਾ ਨਾਮ ਹੈ ਤੇ ਇਸ ਨਾਮ ਦੀ ਸੂਝ ਹੀ ਮਤਿ ਨੂੰ ਧੋ ਕੇ ਨਿਰਮਲ ਕਰਦੀ ਹੈ (=ਭਰੀਐ ਮਤਿ ਪਾਪਾ ਕੈ ਸੰਗਿ...) ਤੇ ਸਭ ਤੋਂ ਵੱਡੀ ਸਚਿਆਈ ਇਹੋ ਹੈ ਕਿ ਸਮਝਿਆ ਜਾਏ ਕਿ ਸਭ ਕੁਝ ਨੇਮ ਅਨੁਸਾਰ ਹੈ (=ਹੁਕਮੀ ਆਵਹੁ ਜਾਹੁ) ਤੇ ਮਹਾਨ ਨੇਮ ਇਹ ਹੈ ਕਿ ਮਨੁੱਖ ਦੀ ਉੱਨਤੀ ਉਸ ਦੇ ਨੇਮ ਅਨੁਕੂਲ ਜਾਂ ਪ੍ਰਤੀਕੂਲ ਕਰਮਾਂ ਉਤੇ ਹੈ (=ਆਪੇ ਬੀਜਿ ਆਪੇ ਹੀ ਖਾਹੁ)।

ਪੂਰਨਤਾ ਭਗਤੀ ਹੈ, ਨੇਮ ਦੀ ਪਾਲਣਾ ਪੂਰਨਤਾ ਹੈ, ਨਿਯਮ ਦੀ ਪਾਲਣਾ ਮਨੁੱਖੀ ਆਚਰਨ (=ਗੁਣ=ਸਭਿ ਗੁਣ ਤੇਰੇ ਮੈ ਨਾਹੀ ਕੋਇ ਵਿਣੁ ਗੁਣ ਕੀਤੇ ਭਗਤਿ ਨ ਹੋਇ) ਦੇ ਅਨੁਸਾਰ ਹੈ ਤੇ ਮਨੁੱਖੀ ਆਚਰਨ ਅੰਤਹਕਰਣ ਦੀ ਪਹਿਚਾਣ ਦੇ ਅਨੁਸਾਰ ਹੈ (=ਅੰਤਰ ਗਤਿ ਤੀਰਥ ਮਲਿ ਨਾਉ=ਨਾਨਕ ਲਿਖਿਆ ਨਾਲ) ਤੇ ਅੰਤਹਕਰਣ ਓਨਾ ਹੀ ਨਿਰਮਲ ਹੋਏਗਾ ਜਿੰਨਾ ਕੋਈ ਬਾਣੀ ਨੂੰ ਸਮਝੇਗਾ ਤੇ ਸੱਚਾਈ ਨੂੰ ਪਿਆਰ ਕਰੇਗਾ (=ਸੁਣਿਆ ਮੰਨਿਆ ਮਨਿ ਕੀਤਾ ਭਾਉ) ਤੇ ਪਰਮਾਤਮਾ ਸੱਚਾਈ ਹੈ, ਸੁੰਦਰਤਾ ਹੈ ਤੇ ਅਨੰਦ ਹੈ (=ਸਤਿ ਸੁਹਾਣ ਸਦਾ ਮਨਿ ਚਾਉ)।

## ੨੮—੩੨

ਪੂਰਨਤਾ ਦਾ ਸਾਧਨ ਭਗਤੀ (=ਗੁਣ=ਨੇਮ=ਮਨੁੱਖੀ ਵਤੀਰਾ) ਹੈ। ਸੰਤੋਖ, ਸਰਮ, ਧਿਆਨ, ਪਰਤੀਤਿ ਆਦਿ ਵਿਸ਼ੇਸ਼ ਗੁਣ ਹਨ ਜੋ ਮੌਤ ਦੇ ਭੈਅ, ਸਰੀਰਕ ਪਵਿੱਤਰਤਾ ਦੀ ਇੱਛਾ ਤੇ 'ਮਨਿ ਜੀਤੈ' ਨਾਲ ਮਨੁੱਖ ਵਿਚ ਉਤਪੰਨ ਹੁੰਦੇ ਹਨ। ਗਿਆਨਵਾਨ

ਹੋਣਾ, ਅੰਤਹਕਰਣ ਦੀ ਆਵਾਜ਼ ਪਹਿਚਾਨਣਾ (=ਘਟਿ ਘਟਿ ਵਾਜਹਿ ਨਾਦ), ਪਰਮਾਤਮਾ ਦੀ ਸਮਰੱਥਾ ਦਾ ਕਾਇਲ ਹੋਣਾ (=ਆਪਿ ਨਾਥਿ ਨਾਥੀ), ਪ੍ਰਕਿਰਤੀ ਦੇ ਨੇਮ ਨੂੰ ਜਾਣਨਾ (=ਸੰਜੋਗ ਵਿਜੋਗ ਦੁਇ ਕਾਰ ਚਲਾਵਹਿ), ਕਰਮ ਪ੍ਰਤਿਕਰਮ ਦੇ ਨੇਮ ਦਾ ਵਿਸ਼ਵਾਸੀ ਹੋਣਾ (=ਲੇਖੇ ਆਵਹਿ ਭਾਗ), ਤੇ ਪਰਮਾਤਮਾ ਦੀ ਸ਼ਕਤੀ ਦਾ ਵਿਸ਼ਵਾਸੀ ਹੋਣਾ (=ਜਿਵ ਤਿਸੁ ਭਾਵੈ ਤਿਵੈ ਚਲਾਵੈ) ਇਹ ਹੀ ਵਿਸ਼ੇਸ਼ ਗੁਣ ਹਨ ਜੋ ਮਨੁੱਖ ਨੂੰ ਭਗਤ ਬਣਾਉਂਦੇ ਹਨ ਤੇ ਇਹੋ ਨਾਮ ਦਾ ਆਖਣਾ ਹੈ (=ਏਕ ਨਾਮੁ ਜਗਦੀਸ) ਤੇ ਇਹੋ ਹੀ ਪਉੜੀਆਂ (ਖੰਡ) ਹਨ, ਜਿਨ੍ਹਾਂ ਰਾਹੀਂ ਮਨੁੱਖ ਪਰਮਾਤਮਾ ਨਾਲ 'ਇਕੀਸ' ਹੁੰਦਾ ਹੈ। ਭਾਵ ਪੂਰਨਤਾ ਨੂੰ ਪ੍ਰਾਪਤ ਹੁੰਦਾ ਹੈ।

### ੩੩-੩੭

ਸੋ ਇਹੋ ਜੁਗਤੀ ਹੈ (ਭਗਤੀ, ਨੇਮ ਦਾ ਅਨੁਸਾਰੀ ਹੋਣਾ, ਸੱਚਾਈ ਪੂਰਨਤਾ ਨੂੰ ਜਾਣਨਾ) ਜੋ ਮਨੁੱਖ ਨੂੰ ਪੂਰਨਤਾ ਤੀਕ ਲੈ ਜਾਂਦੀ ਹੈ। (=ਜੋਰ ਨ, ਜੁਗਤੀ ਛੁਟੈ ਸੰਸਾਰ=ਪੂਰਨਤਾ ਦੀ ਪ੍ਰਾਪਤੀ, ਪੂਰਨਤਾ ਜਿਸ ਨੂੰ ਮੋਖ ਵੀ ਕਿਹਾ ਹੈ)।

ਭਗਤੀ ਦੀ ਜਾਂ ਪੂਰਨਤਾ ਤੀਕ ਪੁੱਜਣ ਦੀ ਜੁਗਤੀ ਇਹ ਹੈ ਕਿ ਮਨੁੱਖ ਨੇਮ ਦੀ ਮਹਾਨਤਾ ਨੂੰ ਜਾਣੇ (ਧਰਮ ਖੰਡ), ਸੱਚਾਈ ਦਾ ਗਿਆਨ ਪ੍ਰਾਪਤ ਕਰੇ (ਗਿਆਨ ਖੰਡ), ਪੂਰਨਤਾ ਤੀਕ ਪੁੱਜਣ ਲਈ ਮਿਹਨਤ ਕਰੇ (ਸਰਮ ਖੰਡ) ਤੇ ਆਪਣੇ ਕਰਮਾਂ ਨੂੰ ਇਸ ਅਨੁਸਾਰ ਪਵਿੱਤਰ ਤੇ ਸੁੰਦਰ ਕਰੇ (ਕਰਮ ਖੰਡ)—ਤਦ (ਸਚਖੰਡ) ਜਾਂ ਪੂਰਨਤਾ ਨੂੰ ਪ੍ਰਾਪਤ ਹੁੰਦਾ ਹੈ।

SIKHBOOKCLUB.COM

### ੩੮

ਪੂਰਨਤਾ ਪੂਰਨ ਮਨੁੱਖ ਵਿਚ ਹੀ ਰਹਿੰਦੀ ਹੈ ਤੇ ਪੂਰਨ ਮਨੁੱਖ ਉਹ ਹੈ, ਜਿਸ ਪਾਸ ਜਤੁ, ਧੀਰਜੁ, ਮਤਿ (ਡੂੰਘੀ ਸੂਝ), ਗਿਆਨ (ਵੇਦ), ਭ੍ਰਉ ਭਉ ਤੇ ਸੱਚਾਈ ਦਾ ਪਿਆਰ ਹੈ।

### ਸਲੋਕ ਅੰਤਮ

ਸਾਰੇ ਮਨੁੱਖਾਂ ਵਿਚ ਪੂਰਨਤਾ ਦੀ ਇੱਛਾ ਹੈ ਤੇ ਸਾਰੇ ਉਸ ਪਾਸੇ ਜਾਣ ਦਾ ਯਤਨ ਕਰ ਰਹੇ ਹਨ, ਪਰ ਜਿਸ ਮਨੁੱਖ ਦੇ ਕਰਮ ਉੱਜਲ ਹਨ, ਉਹ ਪੂਰਨਤਾ ਤੀਕ ਪੁੱਜਦਾ ਹੈ ਤੇ ਜਿਸ ਦੇ ਕਰਮ ਨੇਮਾਂ ਅਨੁਕੂਲ ਨਹੀਂ, ਉਹ ਅਪੂਰਨ ਰਹਿੰਦਾ ਹੈ। ਜੋ ਆਪ ਪੂਰਨਤਾ ਤੀਕ ਪੁੱਜ ਜਾਂਦਾ ਹੈ, ਉਸ ਵਿਚ ਦੂਜਿਆਂ ਦੀ ਅਗਵਾਈ ਕਰਨ ਦੀ ਸਮਰੱਥਾ ਵੀ ਪੈਦਾ ਹੋ ਜਾਂਦੀ ਹੈ।

### ਸਾਰ

ਸੋ ਜਪੁ ਜੀ ਵਿਸ਼ੇ ਅਨੁਸਾਰ ਬਹੁਮੁਖੀ ਰਚਨਾ ਹੁੰਦੇ ਹੋਏ ਵੀ ਆਪਣੇ ਕੇਂਦਰੀ ਮਜ਼ਮੂਨ 'ਤੇ ਸਥਿਰ ਹੈ ਤੇ ਉਹ ਮਜ਼ਮੂਨ ਇਹ ਹੀ ਹੈ ਕਿ ਮਨੁੱਖ ਪੂਰਨਤਾ ਕਿਵੇਂ ਪ੍ਰਾਪਤ ਕਰੇ ਜਾਂ ਸਚਿਆਰ ਕਿਵੇਂ ਹੋਵੇ? ਤੇ ਉਸ ਦਾ ਉੱਤਰ ਸਪੱਸ਼ਟ ਹੈ ਕਿ ਨੇਮਾਂ ਅਨੁਸਾਰ ਜੀਵਨ ਕਰਮ ਸਾਧਨ ਨਾਲ।

# ਜਪੁ ਜੀ ਸਾਹਿਬ ਵਿਚ ਨਿਰਗੁਣ ਕਥਾ

## ੧.

ਸੰਸਾਰ ਦੇ ਮਹਾਨ ਪੁਰਸ਼ਾਂ ਵਿਚੋਂ ਗੁਰੂ ਨਾਨਕ ਸਾਹਿਬ ਐਸੇ ਮਹਾਨ ਪੁਰਸ਼ ਹੋਏ ਹਨ, ਜਿਨ੍ਹਾਂ ਵਿਚ ਹੱਦ ਦਰਜੇ ਦੀ ਨਿਮਰਤਾ ਸੀ ਤੇ ਜੋ ਹੱਦ ਦਰਜੇ ਦੇ ਸਾਊ ਸਨ। ਨਿਮਰਤਾ ਤੇ ਸਾਊਪੁਣੇ ਦਾ ਵਿਸ਼ੇਸ਼ ਲੱਛਣ ਆਪਣੇ ਵਿਚਾਰਾਂ ਦਾ ਹਠ ਨਾ ਕਰਨਾ ਹੈ (Dogmatic ਨਾ ਹੋਣਾ) ਅਤੇ ਆਪਣੇ ਗਿਆਨ ਨੂੰ ਦੂਜਿਆਂ ਦੇ ਟਾਕਰੇ 'ਤੇ ਪੂਰਨ ਤੇ ਅਭੁੱਲ ਨਾ ਮੰਨਣਾ ਹੈ। ਆਪ ਨੇ ਪਰਮਾਤਮਾ ਬਾਰੇ ਸਾਰਾ ਜੀਵਨ ਵਿਚਾਰਿਆ, ਲਿਖਿਆ ਤੇ ਗਾਇਆ ਹੈ, ਪਰ ਆਪ ਦੀ ਹਰ ਰਚਨਾ ਵਿਚੋਂ ਇਹ ਵੀ ਜ਼ਰੂਰ ਦਿੱਸ ਆਉਂਦਾ ਹੈ ਕਿ ਆਪ ਨੂੰ ਦਾਅਵਾ ਨਹੀਂ ਹੈ ਕਿ ਆਪ ਨੂੰ ਬ੍ਰਹਮ ਬਾਰੇ ਪੂਰਨ ਗਿਆਨ ਹੈ ਜਾਂ ਆਪ ਬ੍ਰਹਮ ਬਾਰੇ ਸਭ ਕੁਝ ਜਾਣ ਗਏ ਹਨ ਸਗੋਂ ਇਸ ਦੇ ਉਲਟ ਉਨ੍ਹਾਂ ਦੀ ਹਰ ਰਚਨਾ ਵਿਚੋਂ ਇਹ ਨਿਮਰਤਾ ਸਪੱਸ਼ਟ ਦਿੱਸਦੀ ਹੈ ਕਿ ਮੇਰਾ ਪਰਮਾਤਮਾ ਬਾਰੇ ਗਿਆਨ ਅਪੂਰਨ ਹੈ, ਮੇਰਾ ਬਿਆਨ ਅਪੂਰਨ ਹੈ, ਮੇਰਾ ਤਜਰਬਾ ਅਪੂਰਨ ਹੈ। ਆਪ ਦੀ ਇਸ ਨਿਮਰਤਾ ਦੇ ਝਾਵਲੇ ਇਹਨਾਂ ਸੱਤਰਾਂ ਵਿਚੋਂ ਲੱਭਦੇ ਹਨ :

SIKHBOOKCLUB.COM

**ਬਿਲਾਵਲੁ ਮਹਲਾ ੧**

ਤੂ ਸੁਲਤਾਨੁ ਕਹਾ ਹਉ ਮੀਆ ਤੇਰੀ ਕਵਨ ਵਡਾਈ॥
ਜੋ ਤੂ ਦੇਹਿ ਸੁ ਕਹਾ ਸੁਆਮੀ ਮੈ ਮੂਰਖ ਕਹਣੁ ਨ ਜਾਈ॥ ੧॥
ਤੇਰੇ ਗੁਣ ਗਾਵਾ ਦੇਹਿ ਬੁਝਾਈ॥
ਜੈਸੇ ਸਚ ਮਹਿ ਰਹਉ ਰਜਾਈ॥ ੧॥ ਰਹਾਉ॥
ਜੋ ਕਿਛੁ ਹੋਆ ਸਭ ਕਿਛੁ ਤੁਝ ਤੇ ਤੇਰੀ ਸਭ ਅਸਨਾਈ॥
ਤੇਰਾ ਅੰਤ ਨ ਜਾਣਾ ਮੇਰੇ ਸਾਹਿਬ ਮੈ ਅੰਧੁਲੇ ਕਿਆ ਚਤੁਰਾਈ॥ ੨॥
ਕਿਆ ਹਉ ਕਥੀ ਕਥੇ ਕਥਿ ਦੇਖਾ ਮੈ ਅਕਥੁ ਨ ਕਥਨਾ ਜਾਈ॥
ਜੋ ਤੁਧੁ ਭਾਵੈ ਸੋਈ ਆਖਾ ਤਿਲੁ ਤੇਰੀ ਵਡਿਆਈ॥
... ... ...॥ ੪॥ ੧॥

**ਬਿਲਾਵਲੁ ਮਹਲਾ ੧**

ਅਗਮ ਅਗੋਚਰ ਅਲਖ ਅਪਾਰਾ ਚਿੰਤਾ ਕਰਹੁ ਹਮਾਰੀ॥
ਜਲ ਥਲਿ ਮਹੀਅਲਿ ਭਰਿਪੁਰਿ ਲੀਣਾ ਘਟਿ ਘਟਿ ਜੋਤਿ ਤੁਮ੍ਹਾਰੀ॥

ਸਿਰੀ ਰਾਗੁ ਮਹਲਾ ੧

ਕੋਟਿ ਕੋਟੀ ਮੇਰੀ ਆਰਜਾ ਪਵਣੁ ਪੀਅਣੁ ਅਪਿਆਉ॥
ਚੰਦੁ ਸੂਰਜੁ ਦੁਇ ਗੁਫੈ ਨਾ ਦੇਖਾ ਸੁਪਨੈ ਸਉਣ ਨ ਥਾਉ॥
ਭੀ ਤੇਰੀ ਕੀਮਤਿ ਨ ਪਵੈ ਹਉ ਕੇਵਡ ਆਖਾ ਨਾਉ॥ ੧॥
ਸਾਚਾ ਨਿਰੰਕਾਰੁ ਨਿਜ ਥਾਇ॥
ਸੁਣਿ ਸੁਣਿ ਆਖਣੁ ਆਖਣਾ ਜੇ ਭਾਵੈ ਕਰੇ ਤਮਾਇ॥ ੧॥ ਰਹਾਉ॥
ਕੁਸਾ ਕੁਟੀਆ ਵਾਰ ਵਾਰ ਪੀਸਣਿ ਪੀਸਾ ਪਾਇ॥
ਅਗੀ ਸੇਤੀ ਜਾਲੀਆ ਭਸਮ ਸੇਤੀ ਰਲਿ ਜਾਉ॥
ਭੀ ਤੇਰੀ ਕੀਮਤਿ ਨਾ ਪਵੈ ਹਉ ਕੇਵਡੁ ਆਖਾ ਨਾਉ॥ ੨॥
... ... ...॥੪॥੨॥

ਆਸਾ ਮਹਲਾ ੧

ਸੁਣਿ ਵਡਾ ਆਖੈ ਸਭੁ ਕੋਇ॥
ਕੇਵਡੁ ਵਡਾ ਡੀਠਾ ਹੋਇ॥
ਕੀਮਤਿ ਪਾਇ ਨ ਕਹਿਆ ਜਾਇ॥
ਕਹਣੈ ਵਾਲੇ ਤੇਰੇ ਰਹੇ ਸਮਾਇ॥
ਵਡੇ ਮੇਰੇ ਸਾਹਿਬਾ ਗਹਿਰ ਗੰਭੀਰਾ ਗੁਣੀ ਗਹੀਰਾ॥
ਕੋਇ ਨ ਜਾਣੈ ਤੇਰਾ ਕੇਤਾ ਕੇਵਡੁ ਚੀਰਾ॥ ੧॥ ਰਹਾਉ॥
ਸਭ ਸੁਰਤੀ ਮਿਲਿ ਸੁਰਤਿ ਕਮਾਈ॥
ਸਭ ਕੀਮਤਿ ਮਿਲਿ ਕੀਮਤਿ ਪਾਈ॥
ਗਿਆਨੀ ਧਿਆਨੀ ਗੁਰ ਗੁਰ ਹਾਈ॥
ਕਹਣੁ ਨ ਜਾਈ ਤੇਰੀ ਤਿਲੁ ਵਡਿਆਈ॥ ੪॥ ੨॥
... ... ... ...

SIKHBOOKCLUB.COM

ਜਪੁ ਜੀ ਸਾਹਿਬ ਵਿਚ ਵੀ ਜਦੋਂ ਆਪ ਪਰਮਾਤਮਾ ਬਾਰੇ 'ਅੰਤੁ ਨ ਸਿਫਤੀ', 'ਬਹੁਤਾ ਕਰਮੁ ਲਿਖਿਆ ਨ ਜਾਇ' ਤੇ 'ਅਮੁਲ' ਦੀਆਂ ਪਉੜੀਆਂ ਲਿਖਦੇ ਹਨ ਤਾਂ ਪ੍ਰਤੱਖ ਹੈ ਕਿ ਆਪ ਕੋਈ ਦਾਅਵਾ ਨਹੀਂ ਕਰਦੇ ਕਿ ਮੇਰਾ ਗਿਆਨ ਪੂਰਨ ਹੈ ਜਾਂ ਅਭੁੱਲ ਹੈ। 'ਬ੍ਰਹਮ ਗਿਆਨ' ਬਾਰੇ ਠੀਕ ਰਵੱਈਆ ਇਹੋ ਹੀ ਹੋ ਸਕਦਾ ਹੈ।

ਹਰ ਮਹਾਨ ਪੁਰਸ਼ ਨੇ ਕਿਸੇ ਵਿਸ਼ੇਸ਼ ਦ੍ਰਿਸ਼ਟੀਕੋਣ ਤੋਂ ਬ੍ਰਹਮ ਦਾ ਬਿਆਨ ਕੀਤਾ ਹੈ, ਕਿਸੇ ਪੱਖ ਤੋਂ ਪਰਮਾਤਮਾ ਦੀ ਕੀਰਤੀ ਕੀਤੀ ਹੈ। ਗੁਰੂ ਨਾਨਕ ਸਾਹਿਬ ਉਹਨਾਂ ਸਾਰੇ ਦ੍ਰਿਸ਼ਟੀਕੋਣਾਂ ਦਾ ਸਤਿਕਾਰ ਕਰਦੇ ਹਨ।

ਆਸਾ ਮਹਲਾ ੧

ਛਿਅ ਘਰ ਛਿਅ ਗੁਰ ਛਿਅ ਉਪਦੇਸ॥
ਗੁਰ ਗੁਰ ਏਕੋ ਵੇਸ ਅਨੇਕ॥ ੧॥
ਬਾਬਾ ਜੈ ਘਰਿ ਕਰਤੇ ਕੀਰਤਿ ਹੋਇ॥
ਸੋ ਘਰੁ ਰਾਖੁ ਵਡਾਈ ਤੋਇ॥ ੧॥ ਰਹਾਉ॥
... ... ...॥ ੨॥ ੨॥

ਛੇ ਸ਼ਾਸਤ੍ਰ ਹਨ, ਉਹਨਾਂ ਦੇ ਰਚਨਹਾਰ ਛੇ ਗੁਰੂ ਹਨ ਤੇ ਉਹਨਾਂ ਵਿਚ ਛੇ ਹੀ ਭਿੰਨ ਉਪਦੇਸ਼ (ਵਿਚਾਰ) ਅੰਕਿਤ ਹਨ। ਸਾਰੇ ਗਿਆਨ ਦਾ ਸੋਮਾ ਕੇਵਲ ਇਕੋ

ਪਰਮਾਤਮਾ ਹੈ, ਪਰ ਉਸਦੇ ਰੂਪ, ਵੇਸ, ਪੱਖ ਅਨੇਕ ਹਨ॥ ੧॥ ਹੇ ਮੇਰੇ ਪ੍ਰਭੂ, ਜਿਸ ਵੀ ਧਰਮ ਪੁਸਤਕ (ਘਰਿ) ਵਿਚ ਤੇਰਾ ਜੱਸ ਹੈ, (ਭਾਵੇਂ ਉਹ ਕਿਸੇ ਦ੍ਰਿਸ਼ਟੀਕੋਣ ਤੋਂ ਹੈ), ਉਹ ਸ਼ਾਸਤ੍ਰ, ਵੇਦ ਪੁਰਾਨ, ਕਤੇਬ, ਬਾਈਬਲ, ਕੁਰਾਨ ਆਦਿ ਦਾ ਬੋਲ-ਬਾਲਾ ਕਰ। ਇਹੋ ਤੇਰੀ ਮਹਾਨਤਾ ਹੈ।

ਮਹਾਨ ਪੁਰਸ਼ਾਂ ਤੇ ਧਰਮ ਪੁਸਤਕਾਂ ਦੀ ਇਹ ਨਿਮਰਤਾ ਸੰਸਾਰ ਸ਼ਾਂਤੀ ਦਾ ਸਾਧਨ ਬਣ ਸਕਦੀ ਹੈ।

## ੨.

ਭਾਵੇਂ ਗੁਰੂ ਨਾਨਕ ਸਾਹਿਬ ਨੂੰ ਹਠ ਨਹੀਂ ਹੈ, ਪਰ ਉਹਨਾਂ ਦਾ ਆਪਨਾ ਪ੍ਰਭੂ ਸਿਧਾਂਤ ਤਾਂ ਸਪੱਸ਼ਟ ਹੈ। ਜਪੁ ਜੀ ਸਾਹਿਬ ਵਿਚ ਉਸ ਸਿਧਾਂਤ ਦਾ ਵਿਸਤ੍ਰਿਤ ਰੂਪ ਦਿੱਤਾ ਹੈ। ਇੱਥੇ ਉਸ ਦੇ ਇਕ ਪੱਖ ਭਾਵ ਨਿਰਗੁਣ ਸਰੂਪ ਦਾ ਕੁਝ ਨਿਰਣਾ ਅਸੀਂ ਕਰਨ ਦਾ ਯਤਨ ਕਰਦੇ ਹਾਂ। 'ਨਿਰਗੁਣ' ਦਾ ਨਿਰਣਾ ਵੀ ਉਸ ਦੇ ਗੁਣ ਜਾਣ ਕੇ ਹੀ ਹੋ ਸਕਦਾ ਹੈ। ਇਸ ਤੋਂ ਪਹਿਲਾਂ ਕਿ ਅਸੀਂ ਨਿਰਗੁਣ ਦੀ ਕੋਈ ਕਥਾ ਕਰ ਸਕੀਏ, ਸਾਨੂੰ ਦੋ ਗੱਲਾਂ ਦਾ ਉੱਤਰ ਲੱਭਣਾ ਪਵੇਗਾ। ਪਹਿਲੀ ਗੱਲ ਇਹ ਕਿ ਕੀ ਸੱਚਮੁਚ ਕੋਈ ਠਿੱਗਰ ਹੋਂਦ ਆਕਾਰ ਵਾਲਾ ਪਰਮਾਤਮਾ ਦਿਸਦੇ ਬ੍ਰਹਿਮੰਡ ਤੋਂ ਪਰੇ ਜਾਂ ਇਸ ਦੇ ਪਰਦੇ ਪਿੱਛੇ ਕੰਮ ਕਰਦਾ ਹੈ? ਦੂਜੇ ਉਸਦੇ '੧ਓ' ਜਾਂ ਇਕ ਹੋਣ ਤੋਂ ਕੀ ਭਾਵ ਹੈ? ਇਹਨਾਂ ਪ੍ਰਸ਼ਨਾਂ ਦਾ ਉੱਤਰ ਕਿਸੇ ਹਠ ਨਾਲ ਦੇ ਸਕਣਾ ਸੰਭਵ ਨਹੀਂ, ਪਰ ਜਿੰਨੀ ਕੁ ਸਮਝ ਆਉਂਦੀ ਹੈ, ਲਿਖਦੇ ਹਾਂ।

'ਨਿਰਗੁਣ' ਦਾ ਭਾਵ ਇਹ ਜਾਪਦਾ ਹੈ ਕਿ ਜਿੰਨਾ ਸਮਾਂ ਬ੍ਰਹਮ ਆਪਨੀ 'ਰਜ਼ਾ' ਤੇ 'ਹੁਕਮ' ਨੂੰ ਹਰਕਤ ਵਿਚ ਲਿਆ ਕੇ ਬ੍ਰਹਿਮੰਡ ਪਸਾਰਾ ਨਹੀਂ ਰਚਦਾ ਤੇ 'ਸਾਚਾ ਨਿਰੰਕਾਰੁ ਨਿਜ ਥਾਇ' ਰਹਿੰਦਾ ਹੈ। ਆਪਨੀ ਸਮਾਧੀ ਨੂੰ ਤੋੜ ਕੇ 'ਕੀਤਾ ਪਸਾਉ ਏਕੋ ਕਵਾਉ' ਦਾ ਹੁਕਮ ਨਹੀਂ ਕਰਦਾ, ਓਨਾ ਸਮਾਂ ਉਹ ਨਿਰਗੁਣ ਹੈ ਤੇ 'ਨਿਰੰਕਾਰੁ' ਵੀ ਹੈ, ਪਰ ਉਹ ਆਪ ਜ਼ਰੂਰ 'ਮੂਰਤੀਮਾਨ' ਹੁੰਦਾ ਹੈ, ਉਦੋਂ ਵੀ 'ਅਕਾਲ ਮੂਰਤਿ'। ਉਸ ਦੀ 'ਮੂਰਤਿ' ਹੈ, ਆਕਾਰ ਹੈ, ਪਰ ਉਸ ਦਾ ਆਕਾਰ' ਜਾਂ 'ਹੋਂਦ' ਕਿਸੇ ਕਿਰਤਮ ਆਕਾਰ ਜਾਂ 'ਹੋਂਦ' ਵਰਗੀ ਨਹੀਂ ਹੈ। ਕਿਰਤਮ 'ਆਕਾਰ' ਵਿਚ ਉਹ ਤਿੰਨ ਸ਼ਰਤਾਂ ਨਹੀਂ ਹਨ ਜੋ ਪਰਮਾਤਮਾ ਦੇ 'ਆਕਾਰ' ਵਿਚ ਹਨ ਭਾਵ ਇਹ ਬ੍ਰਹਿਮੰਡ ਦੇ ਆਕਾਰ 'ਅਕਾਲ', 'ਅਜੂਨੀ' ਤੇ 'ਸੈਭੰ' ਨਹੀਂ ਹਨ, ਜਦੋਂ ਕਿ 'ਪ੍ਰਭੂ-ਮੂਰਤਿ' ਅਕਾਲ, ਅਜੂਨੀ ਤੇ ਸੈਭੰ ਹੈ। ਪਰਮਾਤਮਾ ਆਪਨੀ ਮੂਰਤੀ ਦਾ ਕਰਤਾ ਆਪ ਹੀ ਹੈ। (ਸੈਭੰ), ਕਿਸੇ ਹੋਰ ਆਕਾਰ ਵਿਚੋਂ ਜਨਮ ਨਹੀਂ ਲੈਂਦਾ (ਅਜੂਨੀ) ਤੇ ਸਮੇਂ ਨਾਲ ਨਾਸ਼ ਨਹੀਂ ਹੁੰਦਾ (ਅਕਾਲ), ਪਰ ਉਸ ਦੀ ਸ਼ਖਸੀਅਤ ਹੈ। ਉਸ ਵਿਚ ਉਪਰਲੇ ਤਿੰਨ ਵਿਸ਼ੇਸ਼ ਗੁਣ ਇਸ ਕਰਕੇ ਹਨ ਕਿ ਉਹ 'ਨਿਰੰਜਨ' ਹੈ ਭਾਵ ਉਸ ਤਰ੍ਹਾਂ ਤ੍ਰਿਗੁਣੀ ਪ੍ਰਕਿਰਤੀ ਦਾ ਬਣਿਆ ਹੋਇਆ ਨਹੀਂ ਹੈ, ਜਿਸ ਤਰ੍ਹਾਂ ਹੋਰ ਆਕਾਰ ਬਣੇ ਹੋਏ ਹਨ।

'੧ਓ' ਉਹ ਹਸਤੀ ਆਪਣੇ ਵਰਗੀ ਆਪ ਹੀ ਹੈ। ਉਸ ਦੇ ਗੁਣ ਕਿਸੇ ਹੋਰ ਵਿਚ ਨਹੀਂ ਹਨ। ਇਕ ਦਾ ਭਾਵ ਇਹ ਹੈ ਕਿ 'ਆਤਮਾ' ਤੇ 'ਪ੍ਰਕਿਰਤ' ਦੀਆਂ ਆਪਣੀਆਂ ਸੁਤੰਤਰ ਹਸਤੀਆਂ ਨਹੀਂ ਹਨ। ਹਸਤੀ ਕੇਵਲ 'ਇਕ' ਹੈ, ਉਸ ਵਿਚੋਂ

ਬਾਕੀ ਸਭ ਆਕਾਰ ਆਤਮਿਕ ਤੇ ਪ੍ਰਕਿਰਤਕ ਜਨਮ ਲੈਂਦੇ ਹਨ। '੧ਓ' ਦਾ ਇਹ ਵੀ ਭਾਵ ਹੈ ਕਿ ਹੋਰ ਕੋਈ ਦੇਵੀ ਦੇਵਤਾ ਉਸ ਦੇ ਤੁਲ ਪੂਜਣ ਯੋਗ ਨਹੀਂ ਹੈ ਪਰ ਇਹ 'ਧਾਰਮਿਕ ਸਿਧਾਂਤ' ਹੈ। ਦਾਰਸ਼ਨਿਕ ਸਿਧਾਂਤ ਤਾਂ '੧ਓ' ਦਾ ਇਹੋ ਹੈ ਕਿ ਕੇਵਲ ਪਰਮਾਤਮਾ ਦਾ ਆਕਾਰ ਹੀ ਅਕਾਲ, ਅਜੂਨੀ ਤੇ ਸੈਭੰ ਹੈ, ਬਾਕੀ ਸਭ ਆਕਾਰ ਉਸ ਵਿਚੋਂ ਹੀ 'ਸ਼ਿਵ' ਤੇ 'ਸ਼ਕਤੀ' ਦੋਵੇਂ ਅੰਸ਼ ਲੈ ਕੇ ਆਪਣੇ ਸਰੂਪ ਵਿਚ ਕਾਇਮ ਹੁੰਦੇ ਹਨ। '੧ਓ' ਹੀ ਉਹਨਾਂ ਨੂੰ ਸਰੂਪਾਂ ਵਿਚ ਕਾਇਮ ਕਰਦਾ ਹੈ।

ਸੋ 'ਨਿਰਗੁਣ' ਤੇ 'ਨਿਰੰਕਾਰ' ਆਕਾਰ ਜਾਂ ਮੂਰਤਿ ਵਾਲਾ ਵੀ ਹੈ ਤੇ ਗੁਣਾਂ ਵਾਲਾ ਵੀ। 'ਨਿਰਗੁਣ' ਵਿਸ਼ੇਸ਼ ਸਮੇਂ ਦਾ ਸੂਚਕ ਹੈ ਤੇ ਉਸ ਸਮੇਂ ਦਾ ਜਦੋਂ ਪਰਮਾਤਮਾ ਇਕੱਲਾ ਸਮਾਧੀ ਸਥਿਤ ਹੁੰਦਾ ਹੈ ਤੇ ਫੁਰਨੇ ਦੀ ਹਰਕਤ ਨਾਲ 'ਪਸਾਉ' ਨਹੀਂ ਕਰ ਰਿਹਾ ਹੁੰਦਾ। 'ਨਿਰੰਕਾਰ' ਇਸ ਗੱਲ ਦਾ ਸੂਚਕ ਹੈ ਕਿ ਉਸ ਦਾ ਆਕਾਰ ਕਿਰਤਮ ਆਕਾਰਾਂ ਨਾਲੋਂ ਬੁਨਿਆਦੀ ਤੌਰ 'ਤੇ ਭਿੰਨ ਹੈ, ਉਹ 'ਅਦੁੱਤੀ' ਹੈ—ਹੋਰ ਕੋਈ ਹਸਤੀ ਉਸ ਵਰਗੀ ਨਹੀਂ ਹੈ।

ਇਹ ਨਿਰਗੁਣ ਤੇ ਨਿਰੰਕਾਰ ਸਰੂਪ 'ਅਬਿਨਾਸ਼ੀ' ਹੈ। ਸਰਗੁਣ ਸਰੂਪ ਬਦਲਦਾ ਰਹਿੰਦਾ ਹੈ। ਜਦੋਂ ਉਹ ਸਰਗੁਣੀ ਹੋ ਜਾਂਦਾ ਹੈ, ਭਾਵ 'ਪਸਾਉ' ਕਰ ਦਿੰਦਾ ਹੈ, ਉਸ ਦੀ ਰਜ਼ਾ ਹਰਕਤ ਕਰ ਰਹੀ ਹੁੰਦੀ ਹੈ। ਰਚਨਾ ਲਈ ਉਸ ਵਿਚ ਫੁਰਨਾ ਕੰਮ ਕਰ ਰਿਹਾ ਹੁੰਦਾ ਹੈ। ਉਦੋਂ ਵੀ ਤੇ ਜਦੋਂ ਰਚਨਾ ਹੋਂਦ ਵਿਚ ਆ ਜਾਂਦੀ ਹੈ ਤੇ ਸਥਿਤ ਹੋ ਜਾਂਦੀ ਹੈ ਤਦ ਵੀ ਨਿਰਗੁਣ ਤੇ ਨਿਰੰਕਾਰ ਸਰੂਪ ਉਸੇ ਤਰ੍ਹਾਂ ਹੀ ਬਣਿਆ ਰਹਿੰਦਾ ਹੈ। ਭਾਵ ਦੋਵੇਂ ਨਿਰਗੁਣ ਤੇ ਸਰਗੁਣ ਸਰੂਪ ਇਕੋ ਸਮੇਂ ਕਾਇਮ ਰਹਿੰਦੇ ਹਨ। ਇਹ ਨਹੀਂ ਕਿ 'ਨਿਰਗੁਣ' ਹਟੇ ਤੇ ਤਦ ਹੀ 'ਸਰਗੁਣ' ਹੋਂਦ ਵਿਚ ਆ ਸਕਦਾ ਹੈ। 'ਸਰਗੁਣ' ਸਰੂਪ ਹਟ ਸਕਦਾ ਹੈ, ਪਰ ਨਿਰਗੁਣ ਤੇ ਨਿਰੰਕਾਰ ਸਰੂਪ ਨਹੀਂ ਹਟ ਸਕਦਾ। ਸਰਗੁਣ ਸਰੂਪ ਨਹੀਂ ਸੀ, ਪਰ 'ਨਿਰਗੁਣਿ' ਤੇ 'ਨਿਰੰਕਾਰ' ਹੈ ਸੀ, ਜਿਵੇਂ :

**ਮਾਰੂ ਮਹਲਾ ੧ (ਸੋਹਲੇ)**

**ਅਰਬਦ ਨਰਬਦ ਧੁੰਧੂਕਾਰਾ॥**
**ਧਰਣਿ ਨ ਗਗਨਾ ਹੁਕਮੁ ਅਪਾਰਾ॥**
**ਨਾ ਦਿਨੁ ਰੈਨਿ ਨ ਚੰਦੁ ਨ ਸੂਰਜੁ ਸੁੰਨ ਸਮਾਧਿ ਲਗਾਇਦਾ॥ ੧॥**
**ਖਾਣੀ ਨ ਬਾਣੀ ਪਉਣ ਨ ਪਾਣੀ॥**
**ਓਪਤਿ ਖਪਤਿ ਨ ਆਵਣ ਜਾਣੀ॥**
**ਖੰਡ ਪਤਾਲ ਸਪਤ ਨਹੀ ਸਾਗਰ ਨਦੀ ਨ ਨੀਰੁ ਵਹਾਇਦਾ॥ ੨॥**
**ਨਾ ਤਦਿ ਸੁਰਗੁ ਮਛੁ ਪਇਆਲਾ।**
**ਦੋਜਕੁ ਭਿਸਤੁ ਨਹੀ ਖੈ ਕਾਲਾ॥**
**ਨਰਕੁ ਸੁਰਗੁ ਨਹੀ ਜੰਮਣੁ ਮਰਣਾ ਨਾ ਕੋ ਆਇ ਨ ਜਾਇਦਾ॥ ੩॥**
**ਬ੍ਰਹਮਾ ਬਿਸਨੁ ਮਹੇਸੁ ਨ ਕੋਈ॥**
**ਅਵਰੁ ਨ ਦੀਸੈ ਏਕੋ ਸੋਈ॥**
**ਨਾਰਿ ਪੁਰਖੁ ਨਹੀ ਜਾਤਿ ਨ ਜਨਮਾ ਨਾ ਕੋ ਦੁਖੁ ਸੁਖੁ ਪਾਇਦਾ॥ ੪॥**

... ... ...

ਬੇਦ ਕਤੇਬ ਨ ਸਿੰਮ੍ਰਿਤਿ ਸਾਸਤ ॥
ਪਾਠ ਪੁਰਾਣ ਉਦੈ ਨਹੀ ਆਸਤ ॥
ਕਹਤਾ ਬਕਤਾ ਆਪਿ ਅਗੋਚਰੁ ਆਪੇ ਅਲਖ ਲਖਾਇਦਾ ॥ ੧੩ ॥
ਜਾ ਤਿਸੁ ਭਾਣਾ ਤਾ ਜਗਤੁ ਉਪਾਇਆ ॥
ਬਾਝੁ ਕਲਾ ਆਡਾਣੁ ਰਹਾਇਆ ॥
ਬ੍ਰਹਮਾ ਬਿਸਨੁ ਮਹੇਸੁ ਉਪਾਏ ਮਾਇਆ ਮੋਹ ਵਧਾਇਦਾ ॥ ੧੪ ॥
ਵਿਰਲੇ ਕਉ ਗੁਰਿ ਸਬਦੁ ਸੁਣਾਇਆ ॥
ਕਰਿ ਕਰਿ ਦੇਖੈ ਹੁਕਮੁ ਸਬਾਇਆ ॥
ਖੰਡ ਬ੍ਰਹਮੰਡ ਪਾਤਾਲ ਅਰੰਭੇ ਗੁਪਤਹੁ ਪਰਗਟੀਆਇਦਾ ॥ ੧੫ ॥
ਤਾਕਾ ਅੰਤੁ ਨ ਜਾਣੈ ਕੋਈ ॥
ਪੂਰੇ ਗੁਰ ਤੇ ਸੋਝੀ ਹੋਈ ॥
ਨਾਨਕ ਸਾਚਿ ਰਤੇ ਬਿਸਮਾਦੀ ਬਿਸਮ ਭਏ ਗੁਣ ਗਾਇਦਾ ॥ ੧੬ ॥ ੩ ॥ ੧੫ ॥

ਗੁਰੂ ਸਾਹਿਬ ਦੀ ਹਰ ਰਚਨਾ ਵਿਚ ਨਿਰਗੁਣ ਤੇ ਸਰਗੁਣ ਦਾ ਬਿਆਨ ਇਕੱਠਾ ਹੀ ਹੋ ਰਿਹਾ ਹੁੰਦਾ ਹੈ। ਮੂਲ ਗੱਲ ਇਹ ਹੈ ਕਿ ਜੋ ਕੁਝ ਵੀ ਬ੍ਰਹਿਮੰਡ ਵਿਚ ਵਰਤ ਵਾਪਰ ਰਿਹਾ ਹੈ ਤੇ ਆਕਾਰ ਵਿਚ ਹੈ, ਉਹ ਤਦ ਹੀ ਹੋ ਸਕਿਆ ਹੈ ਕਿ ਉਸ ਦੀ ਸੰਭਾਵਨਾ 'ਨਿਰਗੁਣ ਨਿਰੰਕਾਰ' ਵਿਚ ਸੀ। ਜੇ ਉਸ ਵਿਚ ਸਭ ਕਾਸੇ ਦੀ ਸੰਭਾਵਨਾ ਨਾ ਹੁੰਦੀ, ਤਾਂ ਇਹ ਕੁਝ ਵੀ ਸੰਭਵ ਨਾ ਹੋ ਸਕਦਾ। ਇਹ ਸਭ ੧ਓ ਦਾ ਵਿਸਥਾਰ ਹੈ, ਉਸ ਦੀ ਆਪਣੀ ਰਜ਼ਾ ਅਨੁਸਾਰ ਤੇ ਉਸ ਦੇ ਭਾਣੇ ਅਨੁਸਾਰ।

SIKHBOOKCLUB.COM

ਜਪੁ ਜੀ ਸਾਹਿਬ ਅਨੁਸਾਰ 'ਨਿਰਗੁਣ ਨਿਰੰਕਾਰ' ਵਿਚ ਇਹ ਸੰਭਾਵਨਾਵਾਂ ਹਨ। ਨਿਰਗੁਣ ਦੇ ਗੁਣ ਇਹ ਹਨ :

੧. ਉਹ 'ਅਦੁਤੀਯ' ਹੈ ਭਾਵ ਕੋਈ ਕਿਰਤਮ ਸ਼ਕਤੀ ਜਾਂ ਆਕਾਰ ਉਸ ਵਰਗੀ ਤੇ ਉਸ ਦੇ ਤੁਲ ਨਹੀਂ ਹੈ (੧ਓ)
੨. ਉਹ ਨਿਰੰਤਰ ਇਕ-ਰਸ ਸਦਾ ਕਾਇਮ ਹੈ। (੧ਓ)
੩. ਉਹ ਜਦੋਂ ਬ੍ਰਹਿਮੰਡ ਵਿਚ ਆਪਣੇ ਆਪ ਨੂੰ ਰੂਪਮਾਨ ਕਰਦਾ ਹੈ ਤਾਂ ਸਾਰੀ ਰਚਨਾ ਵੀ ਸਤਿ-ਸਰੂਪ ਭਾਵ ਹੋਂਦ ਹਸਤੀ ਵਾਲੀ ਹੁੰਦੀ ਹੈ। ਸੰਸਾਰ 'ਤੇ ਇਸ ਦੀ ਸਾਰੀ ਖੇਡ ਕਲਪਤ ਜਾਂ ਛੋਹ ਮੋਹੀ ਦੀ ਨਹੀਂ ਹੈ। (ਸਤਿਨਾਮੁ)।
੪. ਨਿਰਗੁਣ ਵਿਚ ਕਰਤਾਰੀ ਹੋਣ ਤੇ ਪ੍ਰਕਾਸ਼ ਚੇਤਨਤਾ ਪ੍ਰਦਾਨ ਕਰਨ ਦੀ ਸਮਰੱਥਾ ਸਥਿਤ ਹੈ। (ਕਰਤਾ ਪੁਰਖੁ)।
੫. ਉਹ ਸ਼ਕਤੀ ਕਿਸੇ ਹੋਰ ਤੋਂ ਸੁਤੰਤਰ ਹੈ। (ਨਿਰਭਉ)
੬. ਉਹ ਸ਼ਕਤੀ ਇਸੇ ਲਈ ਕਿਸੇ ਵਿਰੁੱਧ ਕੰਮ ਨਹੀਂ ਕਰ ਰਹੀ। (ਨਿਰਵੈਰੁ)
੭. ਉਸ ਦੀ 'ਨਿਰਗੁਣ ਨਿਰੰਕਾਰ' ਸਰੂਪ ਵਾਲੀ 'ਮੂਰਤਿ' ਹੁੰਦੀ ਹੈ, ਜੋ ਅਕਾਲ, ਅਜੂਨੀ ਤੇ ਸੈਭੰ ਹੈ।
੮. ਉਸ ਵਿਚ ਗੁਰਤਾ ਭਾਵ ਗਿਆਨ ਦਾ ਅੰਸ਼ ਪੂਰਨ ਰਹਿੰਦਾ ਹੈ।
੯. ਉਸ ਵਿਚ ਪ੍ਰਸਾਦਿ ਭਾਵ ਕਿਰਪਾ ਦਾ ਪ੍ਰੇਮ, ਪਿਆਰ ਦਾ ਗੁਣ ਸਥਿਤ

ਹੁੰਦਾ ਹੈ।

੧੦. ਸਮੇਂ ਦਾ ਨਿਰਗੁਣਤਾ 'ਤੇ ਕੋਈ ਪ੍ਰਭਾਵ ਨਹੀਂ ਹੈ। (ਆਦਿ ਸਚੁ ਜੁਗਾਦਿ ਸਚੁ॥ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ॥)

੧੧. ਪਵਿੱਤਰਤਾ (ਸੋਚ), ਜ਼ਬਤ (ਚੁਪ), ਤ੍ਰਿਸ਼ਨਾ ਰਹਿਤ (ਭੁੱਖ) ਤੇ ਸਿਆਣਪ ਦੇ ਗੁਣ ਉਸ ਵਿਚ ਸਥਿਤ ਹਨ। ਕੂੜ ਦੀ ਲੇਸ ਉਥੇ ਬਿਲਕੁਲ ਨਹੀਂ ਹੈ। ਹੁਕਮ, ਰਜ਼ਾ ਅਤੇ ਚੇਤਨਤਾ ਨਿਰਗੁਣ ਵਿਚ ਸਥਿਰ ਹਨ। (ਪਉੜੀ ੧)

੧੨. ਜਿੱਥੇ ਨਿਰਗੁਣ ਵਿਚ ਹੁਕਮ ਦੀ ਅਵਸਥਾ ਹੈ, ਉੱਥੇ ਹੁਕਮ ਜਾਂ ਇੱਛਾ ਅਨੁਸਾਰ ਵਿਉਂਤਬੰਦੀ ਵੀ ਸੰਪੂਰਨ ਰੂਪ ਵਿਚ ਹੈ। ਸਜੀਵ ਤੇ ਅਜੀਵ ਦੋਹਾਂ ਲਈ ਸਮਰੱਥਾ ਉਸ ਵਿਚ ਹੈ। ਵਿਉਂਤ ਦੇ ਚਲਾਉਣ ਲਈ 'ਹਉਮੈ' ਦੀ ਸੰਭਾਵਨਾ ਵੀ ਉਸ ਨਿਰਗੁਣ ਵਿਚ ਮੌਜੂਦ ਹੈ। (ਪਉੜੀ ੨)

੧੩. ਵਿਉਂਤ ਉਸ ਦੀ ਆਗਿਆ ਹੈ, ਪਰ ਉਹ ਆਪ ਵਿਉਂਤ ਅਧੀਨ ਨਹੀਂ। ਵਿਉਂਤ ਤੋਂ ਉਪਰ ਹੈ (ਬੇਪਰਵਾਹ) ਤੇ ਵਿਗਾਸ ਉਸ ਦਾ ਸੁਭਾਅ ਹੈ। (ਪਉੜੀ ੩)

੧੪. ਪ੍ਰੇਮ ਨਿਰਗੁਣ ਦਾ ਸੁਭਾਅ ਹੈ (ਸਾਚਾ ਸਾਹਿਬ ਸਾਚੁ ਨਾਇ ਭਾਖਿਆ ਭਾਉ ਅਪਾਰੁ॥) (ਪਉੜੀ ੪)

੧੫. ਉਹ ਨਿਰੰਜਨ ਹੈ, ਪਰ ਗੁਰੂ ਰੂਪ ਵਿਚ, ਅੰਜਨ (ਪ੍ਰਕਿਰਤੀ) ਰੂਪ ਸਾਕਾਰ ਹੋ ਸਕਦਾ। ਪ੍ਰੇਮ ਕਰਕੇ ਦਾਤਾਰ ਦੀ ਸੰਭਾਵਨਾ ਉਸ ਵਿਚ ਹੈ। (ਪਉੜੀ ੫)

੧੬. ਗੁਰੂ (ਗਿਆਨ) ਉਸ ਵਿਚ ਸਥਿਰ ਹੈ। ਇਸ ਲਈ 'ਮਤਿ' ਤੇ ਸਾਰੇ ਦੈਵੀ ਗੁਣ ਉਸ ਵਿਚ ਹਨ। (੬, ੭)

੧੭. ਨਿਰਗੁਣ ਵਿਚ ਸਿਧ, ਪੀਰ, ਸੁਰਿ, ਨਾਥ, ਧਰਤਿ ਧਵਲ, ਆਕਾਸ਼, ਦੀਪ, ਲੋਅ, ਪਾਤਾਲ, ਜੀਵਨ (ਪੋਹਿ ਨ ਸਕੈ ਕਾਲੁ), ਵਿਗਾਸ, ਈਸਰੁ, ਬਰਮਾ, ਇੰਦ, ਗਿਆਨ, ਸ਼ਾਸਤ੍ਰ, ਸਿਮ੍ਰਿਤ, ਵੇਦ), ਸਤ ਸੰਤੋਖ, ਗਿਆਨ, ਪਵਿੱਤਰਤਾ, ਵਿੱਦਿਆ ਦੀ ਸੰਭਾਵਨਾ ਤੇ ਸੰਭਵਤਾ ਮੌਜੂਦ ਹੈ। (੮-੧੧)

੧੮. ਨਿਰਗੁਣ ਵਿਚ ਸੁਰਤ, ਮਨ, ਬੁਧ, ਸੁਧ, ਧਰਮ, ਮੋਖ ਦੀ ਸੰਭਾਵਨਾ ਹੈ। (੧੨-੧੫)

੧੯. ਨਿਰਗੁਣ ਵਿਚ ਤਾਣੁ (ਸਮਰੱਥ) ਸੁਆਲਿਹੁ (ਸੁੰਦਰਤਾ) ਬਹੁਰੰਗਤ (ਜਾਤਿ ਰੰਗਾ ਕੇ ਨਾਂਵ) ਧਰਮ, ਦਇਆ, ਸੰਤੋਖ ਤੇ ਕੁਦਰਤਿ (ਸ਼ਕਤੀ) ਦੀ ਸੰਭਾਵਨਾ ਮੌਜੂਦ ਹੈ। (੧੭)

੨੦. ਅੰਧਕਾਰ ਤੇ ਤੇਜ ਦੇ ਸਾਰੇ ਰੂਪ (ਗਿਆਨ ਤੇ ਅਗਿਆਨਤਾ) ਉਸ ਵਿਚ ਹਨ। (੧੭, ੧੮)

੨੧. ਆਪਣੇ ਆਪ ਨੂੰ ਪ੍ਰਗਟ ਤੇ ਪ੍ਰਕਾਸ਼ਮਾਨ ਕਰਨ ਦੀ ਸਮਰੱਥਾ (ਜੇਤਾ ਕੀਤਾ

ਤੇਤਾ ਨਾਉ) ਉਸ ਵਿਚ ਸਦਾ ਰਹਿੰਦੀ ਹੈ। (੧੯)

੨੨. ਅੰਧਕਾਰ (ਅਗਿਆਨਤਾ-ਪਾਪ) ਨੂੰ ਤੇਜ (ਗਿਆਨ) ਤੇ ਪਾਪ ਨੂੰ ਪੁੰਨ ਵਿਚ ਬਦਲਣ ਦੀ ਸਮਰੱਥਾ ਨਿਰਗੁਣ ਵਿਚ ਹੈ। (੨੦)

੨੩. ਪ੍ਰਕਿਰਤੀ (ਆਦਿ) ਗਿਆਨ (ਬਾਣੀ), ਉਸਾਰੀ (ਬਰਮਾਉ), ਸਤਿ ਸੁੰਦਰਤਾ (ਸੁਹਾਣੁ) ਤੇ ਅਨੰਦ (ਮਨਿ ਚਾਉ) ਦੇ ਸਾਰੇ ਗੁਣ ਉਸ ਵਿਚ ਮੌਜੂਦ ਰਹਿੰਦੇ ਹਨ। ਜਦੋਂ ਚਾਹੇ ਇਹਨਾਂ ਨੂੰ ਪ੍ਰਕਾਸ਼ਮਾਨ ਕਰ ਸਕਦਾ ਹੈ, ਪਰ ਉਸ ਦੇ ਭੇਦ ਦਾ ਕਿਸੇ ਨੂੰ ਪਤਾ ਨਹੀਂ ਹੈ। (੨੧)

੨੪. ਸਭ ਰਚਨਾ ਦੀ ਸਮਰੱਥਾ ਉਸ ਵਿਚ ਹੈ (ਇਕ ਧਾਤੁ)। (੨੨)

੨੫. ਸਾਰੀ ਰਚਨਾ ਸਦਾ ਉਸ ਦੀ ਚੇਤਨਤਾ ਵਿਚ ਸਮਾਈ ਰਹਿੰਦੀ ਹੈ ਤੇ ਰੂਪਮਾਨ ਹੋ ਕੇ ਵੀ ਉਸ ਦੀ ਚੇਤਨਤਾ ਦੀ ਸੀਮਾ ਵਿਚ ਹੀ ਰਹਿੰਦੀ ਹੈ। (੨੩)

੨੬. ਬੇਅੰਤ ਕਿਰਪਾ ਤੇ ਦਾਤ ਦੀ ਸਮਰੱਥਾ ਉਸ ਵਿਚ ਹੈ। (੨੪)

੨੭. ਆਤਮਾਵਾਂ ਨੂੰ ਰੂਪਮਾਨ ਕਰਨ ਦੀ ਤੇ ਉਹਨਾਂ ਤੋਂ ਕਰਮ ਕਰਾਉਣ ਦੀ ਤੇ ਕਰਮਾਂ ਅਧੀਨ ਉਹਨਾਂ ਨੂੰ ਦੁੱਖ ਸੁੱਖ ਪ੍ਰਦਾਨ ਕਰਨ ਦੀ ਸਮਰੱਥਾ ਉਸ ਵਿਚ ਰਹਿੰਦੀ ਹੈ। (੨੫)

੨੮. ਜਦੋਂ ਉਹ ਆਪਣੀ ਇੱਛਾ ਨੂੰ ਰੂਪਮਾਨ ਕਰਦਾ ਹੈ ਤਾਂ ਬੇਅੰਤ ਰੂਪ (ਧਰਮ, ਦੀਬਾਣ, ਵੇਦ, ਪੁਰਾਣ, ਬਰਮੇ, ਇੰਦ, ਗੋਪੀ, ਗੋਬਿੰਦ, ਈਸਰ-ਸਿਧ, ਦੇਵ-ਦਾਨਵ, (ਸੁਰਿ-ਨਰ) ਧਾਰਨ ਕਰ ਲੈਂਦਾ ਹੈ। ਜਿੰਨਾ ਵੱਡਾ ਹੋਣਾ ਚਾਹੇ ਹੋ ਸਕਦਾ ਹੈ (ਜੇਵਡੁ ਭਾਵੈ ਤੇਵਡੁ ਹੋਇ)। (੨੬)

SIKHBOOKCLUB.COM

੨੯. ਜਿੰਨਾ ਚਾਹੇ ਮਹਾਨ ਹੋ ਜਾਏ, ਸਾਰੀ ਰਚਨਾ ਨੂੰ ਸੰਭਾਲਣ ਦੀ ਸਮਰੱਥਾ ਉਸ ਵਿਚ ਹੈ। (੨੭)

੩੦. ਸੰਤੋਖ, ਸਰਮੁ, ਧਿਆਨ, ਪਵਿੱਤਰਤਾ, ਪਰਤੀਤ, ਸੰਜਮ, ਗਿਆਨ, ਦਇਆ, ਰਿਧ ਸਿਧ, ਸੰਜੋਗ ਵਿਜੋਗ, ਮਾਇਆ ਤੇ ਮਾਇਆ ਵਿਕਾਸ ਜੁਗਤੀ, ਸਰਬਵਿਆਪੀ ਹੋਣ ਦੀ ਸਮਰੱਥਾ, ਉਸ ਵਿਚ ਹੈ। (੨੮-੩੧)

੩੧. 'ਨਦਰਿ' ਉਸ ਦਾ ਸੁਭਾਅ ਹੈ। (੩੨)। ਉਸ ਦੀ ਸਾਰੀ ਸ਼ਕਤੀ ਅਲੌਕਿਕ ਹੈ। (੩੩)

੩੨. ਸਾਰੇ ਬ੍ਰਹਿਮੰਡ ਨੂੰ ਸਾਜ ਕੇ, ਅਨੇਕਤਾ ਨੂੰ ਉਤਪੰਨ ਕਰ ਕੇ, ਤੇ ਕਈ ਪੜਾਵਾਂ ਵਿਚੋਂ ਉਸ ਨੂੰ ਲੰਘਾ ਕੇ ਮੁੜ ਆਪਣੇ ਵਿਚ ਸਮੇਟਣ ਦੀ ਸਮਰੱਥਾ ਵੀ ਉਸ ਵਿਚ ਸਦਾ ਰਹਿੰਦੀ ਹੈ। (੩੪-੩੭)

੩੩. ਉਸ ਦਾ ਨਿਰਗੁਣ ਸਰੂਪ ਵੀ ਨਦਰਿ ਵਾਲਾ ਹੈ ਤੇ ਸਰਗੁਣ ਸਰੂਪ ਵੀ ਨਦਰਿ ਵਾਲਾ ਹੈ। ਉਸ ਦੀ ਕਿਰਪਾ ਨਾਲ ਹੀ ਸਾਰਾ ਪਸਾਰਾ ਚਲਦਾ ਹੈ ਤੇ ਉਸ ਵਿਚ ਵਿਲੀਨ ਹੁੰਦਾ ਹੈ। (੩੮)

ਇਹ ਸਾਰੀ 'ਨਿਰਗੁਣ' ਕਥਾ ਤੋਂ ਤਿੰਨ ਹੀ ਮੁਖ ਗੁਣ 'ਨਿਰਗੁਣ' ਵਿਚ ਪ੍ਰਤੀਤ ਹੁੰਦੇ ਹਨ ਭਾਵ ਸਤਿ, ਚਿਤ, ਤੇ ਅਨੰਦ। 'ਸਤਿ' ਉਸ ਦੀ ਆਪਣੀ ਹਸਤੀ ਨੂੰ

ਕਾਇਮ ਰੱਖਦਾ ਹੈ, 'ਚਿਤ' ਦੁਆਰਾ ਉਹ ਸਾਰੇ ਪਸਾਰੇ ਨੂੰ ਸੰਭਵ ਕਰਦਾ ਹੈ ਅਤੇ ਉਸ ਨੂੰ ਚਲਾਉਂਦਾ ਤੇ ਕਾਇਮ ਰਖਦਾ ਹੈ ਅਤੇ 'ਅਨੰਦ' ਦੁਆਰਾ ਉਸ ਪਸਾਰੇ ਨੂੰ ਅਨੰਦ ਪ੍ਰਦਾਨ ਕਰਦਾ ਹੈ ਤੇ ਆਪਣੇ ਆਪ ਨੂੰ ਅਨੰਦ ਰਖਦਾ ਹੈ। 'ੴ' ਤੋਂ ਬਿਨਾ ਕੁਝ ਹੈ ਹੀ ਨਹੀਂ, ਇਸ ਲਈ ਸਾਰਾ ਸਰਗੁਣੀ ਤਮਾਸ਼ਾ 'ਨਿਰਗੁਣ ਨਿਰੰਕਾਰ' ਵਿਚ ਹੀ ਉਪਜਦਾ ਹੈ। ਉਸ ਵਿਚੋਂ ਹੀ ਜੀਵਨ ਪ੍ਰਾਪਤ ਕਰਦਾ ਹੈ, ਉਸ ਵਿਚ ਹੀ ਜਿਊਂਦਾ ਹੈ ਅਤੇ ਖੇਲ ਸਮਾਪਤ ਹੋਣ ਤੇ ਉਸੇ ਵਿਚ ਜਾ ਕੇ ਲੀਨ ਹੋ ਜਾਂਦਾ ਹੈ। ੴ ਵਿਚ ਸਾਰੇ ਖੇਲ ਦੀ ਸਮਰੱਥਾ ਸਦਾ ਹੀ ਮੌਜੂਦ ਰਹਿੰਦੀ ਹੈ—ਇਹੋ 'ਨਿਰਗੁਣ' ਜਾਂ 'ਸੁੰਨ ਸਮਾਧ' ਦੀ ਹਸਤੀ ਹੈ।

'ਨਿਰਗੁਣ' ਬਾਰੇ ਜੋ ਵੀ ਅਨੁਮਾਨ ਹਨ, ਇਹ ਸਰਗੁਣ ਨੂੰ ਵੇਖ ਕੇ ਲਾਏ ਗਏ ਹਨ। 'ਸਰਗੁਣ' ਹੀ 'ਨਿਰਗੁਣ' ਦੀ ਹੋਂਦ ਦਾ ਸਬੂਤ ਹੈ। 'ਸਰਗੁਣ' ਚਲਾਏਮਾਨ ਹੈ। ਨਿਸਚੇ ਹੀ ਕੋਈ ਸਥਿਰ ਸੱਤਾ ਉਸ ਦਾ ਆਧਾਰ ਹੈ—ਉਹ 'ਨਿਰਗੁਣ' ਹੈ। ਉਹ 'ਜਾਗਤ-ਜੋਤਿ' ਹੈ, ਪਰ ਉਸ ਦਾ ਬਿਆਨ 'ਕਰਮ-ਨਾਮ' ਰਾਹੀਂ ਸੰਭਵ ਹੈ।

ਨਿਰਗੁਣ ਸਦਾ ਹੀ ਸਰਗੁਣ ਵਿਚ ਸੰਮਿਲਤ ਰਹਿੰਦਾ ਹੈ ਤੇ ਸਰਗੁਣ ਸਦਾ ਨਿਰਗੁਣ ਵਿਚ ਹੀ ਵਿਚਰਦਾ ਹੈ ***"ਜਾਤਿ ਮਹਿ ਜੋਤਿ, ਜੋਤ ਮਹਿ ਜਾਤਾ ਅਕਲ ਕਲਾ ਭਰਪੂਰਿ ਰਹਿਆ॥"***

'ਨਿਰਗੁਣ' ਦਾ ਆਕਾਰ 'ਮੂਰਤਿ' ਤੇ ਹੈ, ਪਰ ਜਪੁ ਜੀ ਵਿਚ ਦੱਸੀਆਂ ਸਾਰੀਆਂ ਸ਼ਕਤੀਆਂ ਤੇ ਸੰਭਾਵਨਾਵਾਂ ਦਾ ਹੀ ਉਹ ਠੋਸ ਆਕਾਰ ਹੈ। ਕਿਸੇ ਵਿਚਾਰ, ਬਲ ਜਾਂ ਸੁੰਦਰਤਾ ਦੀ ਕਰਮ ਵਿਚ ਸੰਭਾਵਨਾ ਤੇ ਬਲ ਤੋਂ ਹੀ ਉਸ ਦੀ ਹੋਂਦ ਦਾ ਅਨੁਮਾਨ ਹੁੰਦਾ ਹੈ। 'ਜੋਤਿ' ਨਿਰਗੁਣ ਆਕਾਰ ਹੈ, 'ਜਾਤਿ' ਸ਼ਰਗੁਣ ਪ੍ਰਕਾਸ਼ ਹੈ 'ਜੋਤਿ' ਦਾ। ਸੰਭਾਵਨਾ ਨਿਰਗੁਣ ਹੈ ਤੇ ਸੰਭਵ ਸਰਗੁਣ ਹੈ।

SIKHBOOKCLUB.COM

# ਜਪੁ ਜੀ ਸਾਹਿਬ ਵਿਚ ਸਰਗੁਣ ਕਥਾ

੧.

ਗੁਰੂ ਨਾਨਕ ਸਾਹਿਬ ਨੇ ਜਿਵੇਂ 'ਨਿਰਗੁਣ' ਬਾਰੇ ਬੜੀ ਨਿਮਰਤਾ ਨਾਲ ਕਿਹਾ ਹੈ ਕਿ ਪਾਰਬ੍ਰਹਮ ਦੀ ਨਿਰਗੁਣ ਕਥਾ ਪੂਰੀ ਤਰ੍ਹਾਂ ਦੱਸ ਸਕਣੀ ਅਸੰਭਵ ਹੈ, ਤਿਵੇਂ ਹੀ ਆਪ ਨੇ ਸਰਗੁਣ ਕਥਾ ਬਾਰੇ ਵੀ ਦੱਸਿਆ ਹੈ ਕਿ ਸਰਗੁਣ ਪਰਮਾਤਮਾ ਭਾਵੇਂ ਕਈ ਰੂਪ ਧਾਰੀ ਦਿਸਦਾ ਜਾਂ ਅਨੁਭਵ ਹੁੰਦਾ ਹੈ, ਪਰ ਉਸ ਦਾ ਵੀ ਪੂਰਾ ਲੇਖਾ ਦੱਸ ਸਕਣਾ ਅਸੰਭਵ ਹੀ ਹੈ :

(੧) ਏਹੁ ਲੇਖਾ ਲਿਖਿ ਜਾਣੈ ਕੋਇ॥
ਲੇਖਾ ਲਿਖਿਆ ਕੇਤਾ ਹੋਇ॥
ਕੇਤਾ ਤਾਣੁ ਸੁਆਲਿਹੁ ਰੂਪੁ॥
ਕੇਤੀ ਦਾਤਿ ਜਾਣੈ ਕੌਣੁ ਕੂਤੁ॥
ਕੀਤਾ ਪਸਾਉ ਏਕੋ ਕਵਾਉ॥
ਤਿਸ ਤੇ ਹੋਇ ਲਖ ਦਰੀਆਉ॥
ਕੁਦਰਤਿ ਕਵਣ ਕਹਾ ਵੀਚਾਰੁ॥
ਵਾਰਿਆ ਨ ਜਾਵਾ ਏਕ ਵਾਰ॥

(੨) ਲੇਖਾ ਹੋਇ ਤ ਲਿਖੀਐ, ਲੇਖੈ ਹੋਇ ਵਿਣਾਸੁ॥
ਨਾਨਕ ਵਡਾ ਆਖੀਐ, ਆਪੇ ਜਾਣੈ ਆਪਿ॥

(੩) ਜੇਵਡੁ ਆਪਿ ਜਾਣੈ ਆਪਿ ਆਪਿ॥

(੪) ਏਤੇ ਕੀਤੇ, ਹੋਰਿ ਕਰੇਹਿ॥
ਤਾ ਆਖਿ ਨ ਸਕਹਿ ਕੇਈ ਕੇਇ॥
ਜੇਵਡੁ ਭਾਵੈ ਤੇਵਡੁ ਹੋਇ॥
ਨਾਨਕ ਜਾਣੈ ਸਾਚਾ ਸੋਇ॥
ਜੇ ਕੋ ਆਖੈ ਬੋਲੁ ਵਿਗਾੜੁ॥
ਤਾ ਲਿਖੀਐ ਸਿਰਿ ਗਾਵਾਰਾ ਗਾਵਾਰੁ॥

'ਸਰਗੁਣ' ਦੇ ਅਨੇਕ ਸਰੂਪ ਹਨ, ਪਰ ਹਰ ਸਰੂਪ ਅਗੰਮ ਤੇ ਅਸੰਖ ਹੈ ਭਾਵ ਗਿਣਤੀ ਮਿਣਤੀ ਅਤੇ ਪਹੁੰਚ ਤੋਂ ਪਰ੍ਹੇ ਹੈ, ਜਿਵੇਂ :—

(੧) ਅਸੰਖਾਂ ਜਪ, ਪੂਜਾ, ਤਪ, ਗ੍ਰੰਥ, ਜੋਗੀ, ਭਗਤ, ਸਤੀ, ਦਾਤਾਰ, ਸੂਰਮੇ ਤੇ ਮੋਨੀ ਹਨ ਜੋ ਪਰਮਾਤਮਾ ਦਾ ਹੀ ਸਰਗੁਣ ਸਰੂਪ ਹਨ; ਤੇ ਇਵੇਂ ਹੀ ਅਸੰਖਾਂ

ਮੂਰਖ, ਚੋਰ, ਹਰਾਮਖੋਰ, ਜ਼ੋਰਾਵਰ, ਗਲਵਢ, ਪਾਪੀ, ਕੂੜਿਆਰ, ਮਲੇਛ, ਨਿੰਦਕ ਤੇ ਨੀਚ ਹਨ—ਇਹ ਵੀ ਉਸ ਦਾ ਸਰਗੁਣ ਸਰੂਪ ਹੀ ਹਨ, ਪਰ—

**ਅਸੰਖ ਨਾਵ ਅਸੰਖ ਥਾਵ॥**
**ਅਗੰਮ ਅਗੰਮ ਅਸੰਖ ਲੋਅ॥**
**ਅਸੰਖ ਕਹਹਿ ਸਿਰਿ ਭਾਰੁ ਹੋਇ॥**

ਪਰ ਕੀਤਾ ਕੀ ਜਾਏ, ਜੋ ਵੀ ਸਰਗੁਣ ਦਾ ਬਿਆਨ ਹੋਣਾ ਹੈ, ਹੋਣਾ ਅੱਖਰਾਂ ਵਿਚ ਹੀ ਹੈ ਤੇ ਅੱਖਰਾਂ ਦੀ ਸ਼ਾਸਨਕ ਸਮਰੱਥਾ ਬੜੀ ਸੀਮਤ ਹੈ।

(੨) ਪਾਤਾਲ, ਆਗਾਸ ਤੇ ਹੋਰ ਦਿਸਦੀ ਪਿਸਦੀ ਕੁਦਰਤ ਪਰਮਾਤਮਾ ਦਾ ਸਰਗੁਣ ਸਰੂਪ ਤਾਂ ਹੈ, ਪਰ ਇਹਨਾਂ ਦਾ ਵੀ ਓੜਕ ਨਹੀਂ ਹੈ—

**'ਓੜਕ ਓੜਕ ਭਾਲਿ ਥਕੇ ਵੇਦ ਕਹਨਿ ਇਕ ਵਾਤ॥'**
**'ਲੇਖਾ ਹੋਇ ਤ ਲਿਖੀਐ ਲੇਖੈ ਹੋਇ ਵਿਣਾਸੁ॥'**

(੩) ਕਰਣਾ, ਦੇਣਿ, ਦੇਖਣ ਸੁਣਨ ਵਿਚ ਆ ਰਹੀ ਕੁਦਰਤ, ਆਕਾਰ,—ਸਭ ਕੁਝ ਸਰਗੁਣ ਸਰੂਪ ਤਾਂ ਹੈ, ਪਰ ਇਸ ਪੱਖ ਦਾ ਵੀ ਅੰਤ ਨਹੀਂ ਹੈ।

**ਅੰਤੁ ਨ ਸਿਫਤੀ ਕਹਣਿ ਨ ਅੰਤ॥**

(੪) ਸਾਰੀ ਬਖ਼ਸ਼ਸ਼ ਪਰਮਾਤਮਾ ਦੀ ਹੈ, ਦਾਤਾਂ ਦੇਣਾ ਤੇ ਬਖ਼ਸ਼ਸ਼ ਕਰਨਾ ਉਸ ਦਾ ਸਰਗੁਣ ਸਰੂਪ ਹੈ ਪਰ ਇਸ ਪੱਖ ਦਾ ਵੀ ਲੇਖਾ ਨਹੀਂ ਹੈ।

SIKHBOOKCLUB.COM

**ਬਹੁਤਾ ਕਰਮੁ ਲਿਖਿਆ ਨ ਜਾਇ॥**

(੫) ਪ੍ਰਭੂ ਦੇ ਹੋਰ ਗੁਣ, ਧਰਮੁ, ਦੀਬਾਣ, ਤੁਲੁ ਤੇ ਪਰਵਾਣੁ, ਬਖ਼ਸ਼ੀਸ਼ ਤੇ ਨੀਸਾਣੁ, ਕਰਮੁ ਤੇ ਫੁਰਮਾਣ—ਉਸ ਦਾ ਸਰਗੁਣ ਸਰੂਪ ਹਨ, ਪਰ ਇਹਨਾਂ ਪੱਖਾਂ ਨੂੰ ਵੀ ਵੇਦ, ਪੁਰਾਣ, ਪੜ੍ਹੇ ਲੋਕ, ਵਖਿਆਣੀ ਬਰਮੇ, ਇੰਦ ਆਦਿ ਕਹਿ ਕਹਿ ਥੱਕ ਗਏ ਹਨ, ਪਰ ਇਸ ਸਰੂਪ ਦਾ ਵੀ ਕੋਈ ਅੰਤ ਨਹੀਂ ਪਾ ਸਕਿਆ।

**ਜੇ ਕੋ ਆਖੈ ਬੋਲੁ ਵਿਗਾੜੁ॥**
**ਤਾ ਲਿਖੀਐ ਸਿਰਿ ਗਾਵਾਰਾ ਗਾਵਾਰੁ॥**

ਪਉਣ, ਪਾਣੀ, ਬੈਸੰਤਰ, ਧਰਮਰਾਜ, ਚਿਤੁਰ ਗੁਪਤੁ, ਈਸਰੁ ਬਰਮਾ ਦੇਵੀ, ਇੰਦ ਇੰਦਾਸਣ, ਸਿਧ, ਸਾਧ, ਜਤੀ, ਸਤੀ, ਸੰਤੋਖੀ, ਵੀਰ, ਪੰਡਿਤ, ਮੋਹਣੀਆਂ, ਤੀਰਥ, ਖਾਣੀ, ਖੰਡਾਂ ਮੰਡਲਾਂ ਦੇ ਜੀਵ—ਸਭ ਉਸ ਦੇ ਸਰੂਪ ਨੂੰ ਗਾਇਨ ਕਰ ਰਹੇ ਹਨ, ਪਰ—

**ਰੰਗੀ ਰੰਗੀ ਭਾਤੀ ਕਰਿ ਕਰਿ ਜਿਨਸੀ ਮਾਇਆ ਜਿਨਿ ਉਪਾਈ॥**

ਦਾ ਪਾਰਾਵਾਰ ਨਹੀਂ ਹੈ।

(੬) ਉਸ ਦਾ ਸਰੂਪ ਇਤਨਾ ਮਹਾਨ ਹੈ ਕਿ ਉਸ ਨੂੰ ਆਦੇਸ ਕਰਨੀ ਹੀ ਬਣਦੀ ਹੈ ਤੇ ਜ਼ੋਰ ਉਸ ਨਾਲ ਚਲਦਾ ਨਹੀਂ ਹੈ। ਉਸ ਦਾ ਆਸਣ ਜ਼ੱਰੇ-ਜ਼ੱਰੇ ਵਿਚ ਹੈ—ਇਹੋ ਉਸ ਦਾ ਸਰਗੁਣ ਸਰੂਪ ਹੈ, ਪਰ ਬਿਆਨ ਵਿਚ ਨਹੀਂ ਆ ਸਕਦਾ।

**ਆਸਣੁ ਲੋਇ ਲੋਇ ਭੰਡਾਰ॥**
**ਜੋ ਕਿਛੁ ਪਾਇਆ ਸੁ ਏਕਾ ਵਾਰ॥**

**ਕਰਿ ਕਰਿ ਵੇਖੈ ਸਿਰਜਣਹਾਰੁ॥**

**ਨਾਨਕ ਸਚੇ ਕੀ ਸਾਚੀ ਕਾਰ॥**

ਸਰਗੁਣ ਸਰੂਪ ਨੂੰ ਕੋਈ ਪੂਰੀ ਭਾਂਤ ਬਿਆਨ ਨਹੀਂ ਕਰ ਸਕਦਾ, ਪਰ ਨਿਮਰਤਾ ਨਾਲ ਉਸ ਦੇ ਸਰੂਪ ਤੇ ਸਿਫ਼ਤਾਂ ਨੂੰ ਗਾਉਣਾ ਨਿਸਫ਼ਲ ਨਹੀਂ ਸਗੋਂ :—

**ਸੇਈ ਤੁਧਨੋ ਗਾਵਹਿ ਜੋ ਤੁਧੁ ਭਾਵਨਿ ਰਤੇ ਤੇਰੇ ਭਗਤ ਰਸਾਲੇ॥**

ਭਾਵੇਂ ਥਾਹ ਉਸ ਦੀ ਪਾਈ ਨਹੀਂ ਜਾ ਸਕਦੀ, ਪਰ ਉਸ ਦੀ ਉਸਤਤ ਗਾਇਨ ਕਰਨ ਵਾਲੇ ਭਗਤ ਬਣ ਜਾਂਦੇ ਹਨ।

## ੩.

'ਸਰਗੁਣ' ਸਰੂਪ ਪਾਰਬ੍ਰਹਮ ਨੇ ਕਦੋਂ ਧਾਰਿਆ—ਇਸ ਬਾਰੇ ਤਾਂ ਕਿਸੇ ਨੂੰ ਵੀ ਬਿਲਕੁਲ ਕੁਝ ਪਤਾ ਨਹੀਂ—ਕੇਵਲ ਉਹ ਆਪ ਹੀ ਜਾਣਦਾ ਹੈ।

**ਕਵਣੁ ਸੁ ਵੇਲਾ ਵਖਤੁ ਕਵਣੁ ਕਵਣ ਥਿਤਿ ਕਵਣੁ ਵਾਰੁ॥**
**ਕਵਣਿ ਸਿ ਰੁਤੀ ਮਾਹੁ ਕਵਣੁ ਜਿਤੁ ਹੋਆ ਆਕਾਰੁ॥**
**ਵੇਲ ਨ ਪਾਈਆ ਪੰਡਤੀ ਜਿ ਹੋਵੈ ਲੇਖੁ ਪੁਰਾਣੁ॥**
**ਵਖਤੁ ਨ ਪਾਇਓ ਕਾਦੀਆ ਜਿ ਲਿਖਨਿ ਲੇਖੁ ਕੁਰਾਣੁ॥**
**ਥਿਤਿ ਵਾਰੁ ਨ ਜੋਗੀ ਜਾਣੈ ਰੁਤਿ ਮਾਹੁ ਨਾ ਕੋਈ॥**
**ਜਾ ਕਰਤਾ ਸਿਰਠੀ ਕਉ ਸਾਜੇ ਆਪੇ ਜਾਣੈ ਸੋਈ॥**

SIKHBOOKCLUB.COM

ਪਰ ਇਹ ਗੱਲ ਨਿਸਚੇ ਹੈ ਕਿ ਸਾਰਾ ਸਰਗੁਣ ਬਣਿਆ ਉਸ ਦੇ ਹੁਕਮ ਨਾਲ ਹੀ ਹੈ। ਉਸ ਦੀ ਇੱਛਾ ਅਨੁਸਾਰ—

**ਹੁਕਮੀ ਹੋਵਨਿ ਆਕਾਰ, ਹੁਕਮੁ ਨ ਕਹਿਆ ਜਾਈ॥**
**ਹੁਕਮੀ ਹੋਵਨਿ ਜੀਅ ਹੁਕਮਿ ਮਿਲੈ ਵਡਿਆਈ॥**
**ਹੁਕਮੀ ਉਤਮੁ ਨੀਚੁ ਹੁਕਮਿ ਲਿਖਿ ਦੁਖ ਸੁਖ ਪਾਈਅਹਿ॥**

ਅਤੇ ਬ੍ਰਹਿਮੰਡ ਵਿਚ ਹੋ ਰਹੇ ਸਾਰੇ ਅਮਲ ਤੇ ਸਾਰੀ ਕੁਦਰਤ ਦਾ ਵਿਕਾਸ ਹੁਕਮ ਹੁੰਦਿਆਂ ਹੀ ਆਰੰਭ ਹੋ ਗਿਆ।

**ਕੀਤਾ ਪਸਾਉ ਏਕੋ ਕਵਾਉ॥**
**ਤਿਸ ਤੇ ਹੋਏ ਲਖ ਦਰੀਆਉ॥**

ਇਸ ਸਬੰਧ ਵਿਚ ਹੋਰ ਬੜੇ ਥੋੜ੍ਹੇ ਹੀ ਸੰਕੇਤ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਿੱਤੇ ਹਨ, ਜਿਵੇਂ ਕਿ ਸੱਚੇ ਤੋਂ ਪਵਨ ਹੋਈ, ਪਵਨ ਤੋਂ ਜਲ ਹੋਇਆ ਆਦਿ।

**ਸਾਚੇ ਤੇ ਪਵਨਾ ਭਇਆ, ਪਵਨੈ ਤੇ ਜਲੁ ਹੋਇ॥**
**ਜਲ ਤੇ ਤ੍ਰਿਭਵਣੁ ਸਾਜਿਆ, ਘਟਿ ਘਟਿ ਜੋਤਿ ਸਮੋਇ॥**

(ਸਿਰੀ ਰਾਗ, ਪੰਨਾ ੧੯)

ਮਾਰੂ ਸੋਹਲਿਆਂ ਵਿਚ ਵੀ ਸਾਰੇ ਪਸਾਰੇ ਦਾ ਮੂਲ 'ਹੁਕਮਿ' ਮੰਨਿਆ ਹੈ।

## ੪.

'ਸਰਗੁਣ' ਦੀ ਕਥਾ ਹੈ ਤਾਂ 'ਅਕਥ' ਹੀ—ਪਰ ਤਾਂ ਵੀ ਜਪੁ ਜੀ ਦੇ ਆਧਾਰ

'ਤੇ ਸਰਗੁਣ ਦਾ ਕੁਝ ਗੁਣਾਤਮਕ (Qualitative) ਵਿਚਾਰ ਕਰਦੇ ਹਾਂ, ਗਿਣਾਤਮਕ (Quantitative) ਦਾ ਵਿਚਾਰ ਛੱਡਦੇ ਹਾਂ। 'ਆਸਾ ਦੀ ਵਾਰ' ਵਿਚ ਵੀ ਗੁਣਾਤਮਕ ਵਿਚਾਰ ਬਹੁਤ ਸਾਰਾ ਦਿੱਤਾ ਗਿਆ ਹੈ। ਸਾਰੀ ਬਾਣੀ ਵਿਚ ਪ੍ਰਭੂ ਦਾ ਗੁਣਾਤਮਕ ਵਿਚਾਰ ਉਪਸਥਿਤ ਹੈ। ਗਿਣਾਤਮਕ ਦਾ ਕੋਈ ਅੰਤ ਨਹੀਂ ਹੈ।

(੧) ਨਿਰਗੁਣ ਤੋਂ ਸਰਗੁਣ ਹੋਣ ਲਈ ਪਹਿਲੀ ਜ਼ਰੂਰੀ ਚੀਜ਼ 'ਹੁਕਮ-ਰਜ਼ਾ' ਹੈ। ਪਾਰਬ੍ਰਹਮ ਕੁਝ ਨ ਕੁਝ ਚਿੰਤਨ ਪੈਦਾ ਕਰਦਾ ਹੈ। ਕੋਈ 'ਰਜ਼ਾ' ਬਣਦੀ ਹੈ, ਕੁਝ 'ਹੁਕਮ' ਹੁੰਦਾ ਹੈ, ਕੋਈ 'ਕਵਾਓ' ਹੁੰਦਾ ਹੈ। ਭਾਵੇਂ ਇਹ ਸਭ ਕੁਝ ਪ੍ਰਭੂ-ਚੇਤਨਾ ਵਿਚ ਹੀ ਹੁੰਦਾ ਹੈ, ਪਰ ਇਕ ਹਰਕਤ ਹੀ ਪਾਰਬ੍ਰਹਮ ਦੀ ਸੁੰਨ-ਸਮਾਧ ਨੂੰ ਤੋੜਦੀ ਹੈ। ਇਹ ਪਾਰਬ੍ਰਹਮ ਦਾ ਪਹਿਲਾ ਕਰਤੱਵ ਹੈ। ਇਸ ਤੋਂ ਪਹਿਲਾਂ ਹੀ ਹਰਕਤ ਸ਼ਾਇਦ 'ਅਨੁਰਾਗ' ਹੈ—ਪਾਰਬ੍ਰਹਮ ਦੇ ਹਿਰਦੇ ਵਿਚ ਸਿਰਜਨਾਤਮਕ ਲਈ ਅਨੁਰਾਗ, 'ਖੇਲ ਤਮਾਸ਼ੇ ਲਈ ਅਨੁਰਾਗ'। 'ਅਨੁਰਾਗ' ਹੀ ਰਚਨਾ ਲਈ ਚੇਤਨਤਾ ਪੈਦਾ ਕਰਦਾ ਹੈ ਅਤੇ ਫਿਰ ਰਚਨਾ ਹੀ ਰਜ਼ਾ ਹੁੰਦੀ ਹੈ ਤੇ 'ਰਜ਼ਾ' ਅਨੁਸਾਰ 'ਹੁਕਮ' ਸਥਿਰ ਹੁੰਦਾ ਹੈ।

ਸਾਨੂੰ ਇਹ ਪਤਾ ਨਹੀਂ ਲੱਗ ਸਕਦਾ ਕਿ ਪਾਰਬ੍ਰਹਮ ਵਿਚ ਅਨੁਰਾਗ ਤੇ ਪਸਾਉ ਲਈ ਇੱਛਾ ਕਿਉਂ ਉਤਪੰਨ ਹੋਈ। ਨਾ ਇਸ ਦਾ ਇਹ ਉੱਤਰ ਠੀਕ ਹੈ ਕਿ ਉਸ ਦੀ ਰਚਨਾ ਬਿਨਾਂ ਅਨੰਦ ਸੰਪੂਰਨ ਨਹੀਂ ਸੀ ਅਤੇ ਨਾ ਹੀ ਇਹ ਉੱਤਰ ਠੀਕ ਹੈ ਕਿ ਉਹ ਆਪਣੀ ਅਸੀਮ ਸ਼ਕਤੀ ਨੂੰ ਸ਼ਾਸਨ ਵਿਚ ਨਹੀਂ ਸੀ ਰੱਖ ਸਕਦਾ। ਬਸ ਗੁਰੂ ਸਾਹਿਬ ਦਾ ਉੱਤਰ 'ਰਜ਼ਾ' ਹੀ ਹੈ। ਉਸ ਨੇ ਰਚਨ ਨੂੰ ਵਜੂਦ ਵਿਚ ਲਿਆਉਣ ਦੀ 'ਰਜ਼ਾ' ਕੀਤੀ (Free-will) ਕਿਸੇ ਵੀ ਦਬਾਅ ਥੱਲੇ ਜਾਂ ਕਿਸੇ ਸਲਾਹ-ਮਸ਼ਵਰੇ ਅਧੀਨ, ਇਹ ਨਹੀਂ ਕੀਤਾ—ਦਬਾਅ ਪਾਉਣ ਵਾਲਾ ਜਾਂ ਸਲਾਹ ਦੇਣ ਵਾਲਾ ਉਦੋਂ ਕੌਣ ਸੀ? ਜੋ ਕੁਝ ਵੀ ਸੀ ਉਹ ਆਪ ਹੀ ਸੀ। ਸੋ 'ਰਜ਼ਾ' ਹੀ ਪਹਿਲੀ ਸਰਗੁਣੀ ਹਰਕਤ ਹੈ।

SIKHBOOKCLUB.COM

(੨) ਦੂਜੀ ਸਰਗੁਣੀ ਹਰਕਤ 'ਹੁਕਮ' ਹੈ। ਸਿਰਜਨਾ ਲਈ 'ਰਜ਼ਾ' ਹੋ ਗਈ। ਆਪਣੇ ਆਪ ਸਿਰਜਨਾ ਲਈ 'ਹੁਕਮ' (ਕਾਨੂੰਨ-laws) ਉਲੀਕੇ ਗਏ। ਉਹ ਕਾਨੂੰਨ ਨਸ਼ਰ ਤੇ ਨਾਜ਼ਲ ਹੋ ਗਏ, ਜਿਨ੍ਹਾਂ ਅਧੀਨ ਤੇ ਜਿਨ੍ਹਾਂ ਅਨੁਸਾਰ ਸ੍ਰਿਸ਼ਟੀ ਵਿਕਾਸ ਕਰੇਗੀ। ਅਟੱਲ ਰੱਬੀ ਨਿਯਮ ਹੀ ਰੱਬਤਾ ਦਾ ਅਹਿਸਾਸ ਕਰਾਉਂਦੇ ਹਨ। ਸ੍ਰਿਸ਼ਟੀ ਵਿਚ ਰੀਤੀ ਜਾਂ ਕਾਨੂੰਨ ਰਾਹੀਂ ਪ੍ਰਭੂ ਸਰਬ-ਵਿਆਪਕ ਹੈ। ਚੇਤਨਤਾ ਸ਼ਕਤੀ ਆਦਿ ਰਾਹੀਂ ਵੀ ਉਹ ਹਰ ਜ਼ੱਰੇ ਵਿਚ ਵਿਆਪਕ ਹੈ, ਪਰ 'ਨਿਯਮ' ਚੇਤਨਤਾ ਤੇ ਸ਼ਕਤੀ ਤੋਂ ਵੀ ਪ੍ਰਬਲ ਚੀਜ਼ ਹੈ। ਚੇਤਨਤਾ ਗ਼ਲਤੀ ਕਰ ਸਕਦੀ ਹੈ, ਚੇਤਨਤਾ ਅਧੀਨ ਸ਼ਕਤੀ ਵੀ ਗ਼ਲਤੀ ਕਰ ਸਕਦੀ ਹੈ, ਪਰ 'ਨਿਯਮ' ਕਦੇ ਨਹੀਂ ਗ਼ਲਤੀ ਕਰ ਸਕਦਾ। ਨਿਯਮ ਹੀ ਦੀਬਾਣ ਅਭਗ ਹੈ।

(੩) ਸਰਗੁਣ ਦੀ ਤੀਜੀ ਮਹਾਨ ਚੀਜ਼ 'ਵਿਕਾਸ' ਹੈ। ਵਿਕਾਸਵਾਦ (Evolution) ਹੀ ਸ੍ਰਿਸ਼ਟੀ ਵਿਚ ਮਹਾਨ ਚੀਜ਼ ਹੈ। ਹਰ ਚੀਜ਼ ਬਰਾਬਰ ਉੱਨਤੀ ਕਰ ਰਹੀ ਹੈ। 'ਵਿਕਾਸ', 'ਹੁਕਮ' ਜਾਂ 'ਕਾਨੂੰਨ' ਅਧੀਨ ਹੋ ਰਿਹਾ ਹੈ। 'ਆਕਾਰ' ਉਤਪਤੀ ਤੋਂ 'ਮੁਕਤੀ' ਤੀਕ ਸਭ ਕੁਝ 'ਨਿਯਮਾਂ' ਅਧੀਨ ਹੈ। ਆਕਾਰ ਜੀਵ ਵਿਚ

ਬਦਲ ਰਹੇ ਹਨ, ਵਿਕਾਸ ਨਿਯਮਾਂ ਅਨੁਸਾਰ, ਜੀਵ ਉੱਤਮ ਹੋ ਰਹੇ ਹਨ। ਵਿਕਾਸ ਨਿਯਮਾਂ ਅਨੁਸਾਰ, ਸ਼ਾਇਦ ਕਈ ਵਾਰ ਤਕੜੀ ਸੱਟ ਲੱਗ ਨਾਲ ਜਾਂ ਬਜਰ ਗ਼ਲਤੀ ਹੋ ਜਾਣ ਨਾਲ ਵਿਕਾਸ ਉਲਟਾ ਹੋ ਸਕਦਾ ਹੈ (Devolution) ਤੇ ਜੀਵ ਮੁੜ ਪਸ਼ੂ ਪੰਛੀ ਵਿਚ ਬਦਲ ਜਾਂਦਾ ਹੈ। ਸੋ ਵਿਕਾਸ ਦਾ ਅਰਥ ਉੱਨਤੀ ਹੈ, ਪਰ ਅਵੁੱਨਤੀ ਵੀ ਹੋ ਸਕਦਾ ਹੈ। 'ਨਿਯਮ' ਅਟੱਲ ਚੀਜ਼ ਹੈ। ਗ਼ਲਤੀ ਨਾਲ ਦੁੱਖ ਵੀ ਪ੍ਰਾਪਤ ਹੁੰਦਾ ਹੈ, 'ਨਿਆਂ', 'ਨਿਯਮ' ਇਕੱਠੇ ਹਨ। ਜ਼ਰੂਰੀ ਗੱਲ ਇਹ ਹੈ—

**'ਹੁਕਮੈ ਅੰਦਰਿ ਸਭੁ ਕੋ, ਬਾਹਰ ਹੁਕਮ ਨ ਕੋਇ॥'**

ਤੇ ਇਹ ਹੁਕਮ ਹਰ ਸਮੇਂ, ਹਰ ਸਥਾਨ 'ਤੇ ਵਿਆਪਕ ਰਹਿੰਦਾ ਹੈ। ਇਸ ਦੇ ਸਾਹਮਣੇ ਅੜਨ ਦੀ ਕਿਸੇ ਨੂੰ ਜੁਰਅੱਤ ਨਹੀਂ—'ਹਉਮੈ ਕਹੈ ਨ ਕੋਇ॥'

(੪) ਸਰਗੁਣ ਦਾ ਇਕ ਹੋਰ ਲਕਸ਼ ਹੈ 'ਭਾਖਿਆ ਭਾਉ ਅਪਾਰੁ' ਸਰਗੁਣ ਸਰੂਪ ਵਿਚ ਪ੍ਰਭੂ ਆਪਣੇ ਜੀਵਾਂ-ਜੰਤੂਆਂ ਦੇ ਪ੍ਰੇਮ ਵਿਚ ਮਸਤ ਹੈ। ਉਸ ਦੇ 'ਪ੍ਰੇਮ' ਦਾ ਵੱਡਾ ਸਬੂਤ 'ਦਾਤਾਰ' ਹੋਣਾ ਹੈ। ਉਹ ਸਭ ਨੂੰ ਦਾਤਾਂ ਦੇਂਦਾ ਜਾਂਦਾ ਹੈ। ਜਪੁ ਜੀ ਸਾਹਿਬ ਵਿਚ ਸਰਗੁਣ ਦੇ ਦਾਤਾਰੀ ਸਰੂਪ ਤੇ ਬੜਾ ਹੀ ਜ਼ੋਰ ਦਿੱਤਾ ਗਿਆ ਹੈ :

**੧. ਗਾਵੈ ਕੋ ਦਾਤਿ ਜਾਣੈ ਨੀਸਾਣੁ॥**
**੨. ਦੇਦਾ ਦੇ ਲੈਦੇ ਥਕਿ ਪਾਹਿ॥**
**੩. ਆਖਹਿ ਮੰਗਹਿ ਦੇਹਿ ਦੇਹਿ, ਦਾਤਿ ਕਰੇ ਦਾਤਾਰੁ॥**
**੪. ਅੰਤੁ ਨ ਕਰਣੈ, ਦੇਣਿ ਨ ਅੰਤੁ॥**
**੫. ਬਹੁਤਾ ਕਰਮੁ ਲਿਖਿਆ ਨਾ ਜਾਇ॥**
**ਵਡਾ ਦਾਤਾ ਤਿਲੁ ਨ ਤਮਾਇ॥**
**੬. ਕੇਤਿਆ ਦੂਖ ਭੂਖ ਸਦ ਮਾਰ॥**
**ਏਹਿ ਭਿ ਦਾਤਿ ਤੇਰੀ ਦਾਤਾਰ॥**

(੫) ਸਰਗੁਣ ਦਾ ਇਕ ਹੋਰ ਸਰੂਪ 'ਗੁਰੂ' ਗਿਆਨ ਹੈ। ਸਾਰੇ ਸੰਸਾਰ ਵਿਚ ਜੋ ਨਾਦ ਜਾਂ ਵੇਦ ਦਾ ਗਿਆਨ ਹੈ, ਉਹ ਪਰਮਾਤਮਾ ਦਾ ਹੀ ਸਰਗੁਣ-ਸਰੂਪ ਹੈ।

**ਗੁਰਮੁਖਿ ਨਾਦੰ ਗੁਰਮੁਖਿ ਵੇਦੰ ਗੁਰਮੁਖਿ ਰਹਿਆ ਸਮਾਈ॥**
**ਗੁਰੁ ਈਸਰੁ ਗੁਰੁ ਗੋਰਖੁ ਬਰਮਾ ਗੁਰੁ ਪਾਰਬਤੀ ਮਾਈ॥**

'ਗੁਰੁ ਗੁਰੁ ਏਕੋ, ਵੇਸ ਅਨੇਕ'—ਉਸ ਦਾ ਇਕ ਸਰਗੁਣੀ ਸਰੂਪ ਹੈ। ਵੇਦਾਂ, ਸ਼ਾਸਤਰਾਂ, ਕੁਰਾਨ ਅੰਜੀਲ ਆਦਿ ਸਭ ਪੁਸਤਕਾਂ ਉਸ ਦਾ ਗਿਆਨ ਸਰੂਪ ਹਨ।

(੬) ਉਪਰ ਕਥਿਤ 'ਪ੍ਰੇਮ' ਤੇ ਗੁਰ-ਸਰੂਪ' ਮਿਲ ਕੇ ਉਸ ਦਾ ਇਕ ਹੋਰ ਸਰਗੁਣੀ ਸਰੂਪ ਬਣਾ ਦਿੰਦੇ ਹਨ ਅਤੇ ਉਹ ਹੈ 'ਧੌਲ ਧਰਮ' ਸਰੂਪ। ਉਹ ਸ੍ਰਿਸ਼ਟੀ ਨੂੰ ਇੰਨਾ ਪ੍ਰੇਮ ਕਰਦਾ ਹੈ ਕਿ ਧਰਮ ਦੀ ਸਥਾਪਨਾ ਲਈ ਆਪ ਕਿਸੇ ਨਾ ਕਿਸੇ ਸਰੂਪ ਵਿਚ ਸ੍ਰਿਸ਼ਟੀ ਦੀ ਵ੍ਰਿਧੀ ਲਈ ਆਉਂਦਾ ਰਹਿੰਦਾ ਹੈ। ਗੁਰੂ-ਰੂਪ ਵਿਚ ਧਰਮ-ਵ੍ਰਿਧੀ ਹੀ ਮੰਤਵ ਹੁੰਦਾ ਹੈ। ਜਦੋਂ ਪੁੱਤਰ-ਰੂਪ ਵਿਚ ਜਾਂ ਰਸੂਲ-ਨਬੀ ਵਿਚ ਕਿਸੇ ਨੂੰ ਭੇਜਦਾ ਹੈ, ਤਦ ਵੀ ਇਹੋ ਮੰਤਵ ਹੁੰਦਾ ਹੈ।

SIKHBOOKCLUB.COM

(੧) ਰਾਤੀ ਰੁਤੀ ਥਿਤੀ ਵਾਰ॥
ਪਵਣ ਪਾਣੀ ਅਗਨੀ ਪਾਤਾਲ।
ਤਿਸੁ ਵਿਚਿ ਧਰਤੀ ਥਾਪਿ ਰਖੀ ਧਰਮਸਾਲ॥

(ਜਪੁ ਜੀ)

(੨) ਮੈ ਅਪਨਾ ਸੁਤ ਤੋਹਿ ਨਿਵਾਜਾ॥
ਪੰਥ ਪ੍ਰਚੁਰ ਕਰਬੇ ਕਉ ਸਾਜਾ॥
ਜਾਹਿ ਤਹਾਂ ਤੈ ਧਰਮੁ ਚਲਾਇ॥
ਕੁਬੁਧਿ ਕਰਨ ਤੇ ਲੋਕ ਹਟਾਇ॥

(ਬਚਿਤ੍ਰ ਨਾਟਕ)

(੩) ਪਰੀਤਰਾਣਯ ਸਾਧੂਨਾਮ, ਵਿਨਾਸ਼ਾਯ ਦੁਸ਼ਕ੍ਰਿਤਾਮ॥
ਧਰਮ ਸੰਸਥਾਪਨਾਰਥਾਯ ਸੰਭਵਾਮੀ ਯੁਗੇ ਯੁਗੇ॥

(ਗੀਤਾ)

ਪ੍ਰਭੂ ਦੇ ਇਸ ਸਰਗੁਣੀ ਸਰੂਪ ਨੂੰ ਸੰਸਾਰ ਵਿਚ ਸਭ ਤੋਂ ਵੱਧ ਮਹਾਨਤਾ ਦਿੱਤੀ ਗਈ ਹੈ ਤੇ ਕਿਸੇ ਨਾ ਕਿਸੇ ਰੂਪ ਵਿਚ ਸਾਰੇ ਸੰਸਾਰ ਧਰਮਾਂ ਨੇ ਇਸ ਸਰੂਪ ਨੂੰ ਮੰਨਿਆ ਹੈ। ਸਿੱਖ ਧਰਮ ਵਿਚ 'ਗੁਰੂ' ਉਹ ਸਰਗੁਣ ਸਰੂਪ ਹੈ।

(੭) ਪਾਰਬ੍ਰਹਮ ਦਾ ਵਿਸ਼ੇਸ਼ ਸਰਗੁਣ ਸਰੂਪ ਇਹ ਹੈ :—

(੧) ਬਲਿਹਾਰੀ ਕੁਦਰਤਿ ਵਸਿਆ॥
ਤੇਰਾ ਅੰਤੁ ਨ ਜਾਈ ਲਖਿਆ॥
ਜਾਤਿ ਮਹਿ ਜੋਤਿ, ਜੋਤਿ ਮਹਿ ਜਾਤਾ,
ਅਕਲ ਕਲਾ ਭਰਪੂਰਿ ਰਹਿਆ॥

SIKHBOOKCLUB.COM

ਅਤੇ—

(੨) ਸਹਸ ਤਵ ਨੈਨ ਨਨ ਨੈਨ ਹਹਿ ਤੋਹਿ ਕਉ
ਸਹਸ ਮੂਰਤਿ ਨਨਾ ਏਕ ਤੋਹੀ॥
ਸਹਸ ਪਦ ਬਿਮਲ ਨਨ ਏਕ ਪਦ ਗੰਧ ਬਿਨੁ,
ਸਹਸ ਤਵ ਗੰਧ ਇਵ ਚਲਤ ਮੋਹੀ॥
ਸਭ ਮਹਿ ਜੋਤਿ ਜੋਤਿ ਹੈ ਸੋਇ॥
ਤਿਸਦੈ ਚਾਨਣ ਸਭ ਮਹਿ ਚਾਨਣ ਹੋਇ॥

ਇਹ ਉਸ ਦਾ ਮੋਹ ਲੈਣ ਵਾਲਾ ਚਲਤ ਸਰੂਪ ਹੈ (ਚਲਤ ਮੋਹੀ)। ਕੁਦਰਤ ਵਿਚ ਵਿਚਰਦੇ ਸਰੂਪ ਦੇ ਕੁਝ ਵਿਸ਼ੇਸ਼ ਲਕਸ਼ ਜਪੁ ਜੀ ਸਾਹਿਬ ਵਿਚ ਇਸ ਤਰ੍ਹਾਂ ਦਿੱਤੇ ਹੋਏ ਹਨ—

(੧) ਕੇਤਾ ਤਾਣੁ ਸੁਆਲਿਹੁ ਰੂਪੁ॥
(੨) ਸੁਅਸਤਿ ਆਥਿ ਬਾਣੀ ਬਰਮਾਉ॥
(੩) ਸਤਿ ਸੁਹਾਣੁ ਸਦਾ ਮਨਿ ਚਾਉ॥

ਕੁਦਰਤ ਦੇ ਜ਼ੱਰੇ-ਜ਼ੱਰੇ ਵਿਚ ਅਥਾਹ ਸ਼ਕਤੀ, ਸੁੰਦਰਤਾ ਤੇ ਰੂਪ ਹੈ। ਪਰਮਾਤਮਾ ਹੀ ਮਾਇਆ (ਆਥਿ—Matter) ਹੈ, ਬਾਣੀ ਹੈ ਅਤੇ ਰਚਨਹਾਰ ਸ਼ਕਤੀ ਹੈ।

ਕੁਦਰਤ ਦੇ ਇਹੋ ਲੱਛਣ 'ਆਸਾ ਦੀ ਵਾਰ' ਵਿਚ ਪੂਰੇ ਵਿਸਥਾਰ ਨਾਲ ਬਿਆਨ ਕੀਤੇ ਹਨ—

(੧) **ਸਚੇ ਤੇਰੇ ਖੰਡ, ਸਚੇ ਬ੍ਰਹਮੰਡ ॥**
**ਸਚੇ ਤੇਰੇ ਲੋਅ, ਸਚੇ ਆਕਾਰ ॥**
**ਸਚੇ ਤੇਰੇ ਕਰਣੇ, ਸਰਬ ਬੀਚਾਰ ॥**
**ਸਚਾ ਤੇਰਾ ਅਮਰੁ, ਸਚਾ ਦੀਬਾਣੁ ॥**

(੨) **ਵਡੀ ਵਡਿਆਈ ਜਾ ਵਡਾ ਨਾਉ ॥**
**ਵਡੀ ਵਡਿਆਈ ਜਾ ਸਚੁ ਨਿਆਉ ॥**
**ਵਡੀ ਵਡਿਆਈ ਜਾ ਨਿਹਚਲੁ ਥਾਉ ॥**
**ਵਡੀ ਵਡਿਆਈ ਜਾਣੈ ਆਲਾਉ ॥**

(੩) **ਵਿਸਮਾਦੁ ਨਾਦ ਵਿਸਮਾਦੁ ਵੇਦੁ ॥**
**ਵਿਸਮਾਦੁ ਜੀਅ, ਵਿਸਮਾਦੁ ਭੇਦ ॥**
**ਵਿਸਮਾਦੁ ਰੂਪ, ਵਿਸਮਾਦੁ ਰੰਗ ॥**
**ਵਿਸਮਾਦੁ ਨਾਗੇ ਫਿਰਹਿ ਜੰਤ ॥**
**ਵਿਸਮਾਦੁ ਪਉਣੁ, ਵਿਸਮਾਦੁ ਪਾਣੀ ॥**
**ਵਿਸਮਾਦੁ ਅਗਨੀ ਖੇਡਹਿ ਵਿਡਾਣੀ ॥**

(੪) **ਭੈ ਵਿਚਿ ਪਵਣੁ ਵਹੈ ਸਦਵਾਉ ॥**
**ਭੈ ਵਿਚਿ ਚਲਹਿ ਲਖ ਦਰੀਆਉ ॥**
**ਭੈ ਵਿਚਿ ਅਗਨਿ ਕਢੈ ਵੇਗਾਰਿ ॥**
**ਭੈ ਵਿਚਿ ਧਰਤੀ ਦਬੀ ਭਾਰਿ ॥**

SIKHBOOKCLUB.COM

ਜੋ ਵੀ ਪ੍ਰਭੂ ਦੀ ਕੁਦਰਤ ਵਿਚ ਰਮਿਆ ਹੋਇਆ ਸਰੂਪ ਹੈ, ਉਹ ਸੱਚਾ ਹੈ, ਵਡਿਆਈ ਵਾਲਾ ਹੈ, ਇਤਨਾ ਸੁੰਦਰ ਹੈ ਕਿ ਵੇਖਦਿਆਂ ਵਿਸਮਾਦ ਛਾ ਜਾਂਦਾ ਹੈ, ਵੇਖਦਿਆਂ ਤਾਂ ਸਾਰੀ ਕੁਦਰਤ ਨਿਯਮ ਵਿਚ ਆਗਿਆ 'ਤੇ ਬੱਧੀ ਹੋਈ ਦਿੱਸਦੀ ਹੈ। ਸੁੰਦਰਤਾ ਤੇ ਸਮਰੱਥਾ ਵਿਸ਼ੇਸ਼ ਗੁਣ ਹਨ, ਸਰਗੁਣ ਬ੍ਰਹਮ ਦੇ। ਕੁਦਰਤ ਵਿਚ ਹੋਰ ਵਿਸ਼ੇਸ਼ ਗੁਣ ਸ੍ਵੈ-ਪੂਰਨਤਾ ਤੇ ਆਤਮ-ਨਿਰਭਰਤਾ ਹਨ। ਜੋ ਕੁਝ ਵੀ ਕੁਦਰਤ ਹੈ, ਉਹ ਆਪਣੇ ਆਪ ਵਿਚ ਪੂਰਨ ਹੈ, ਭਾਵ ਸਦਾ ਲਈ ਉਸ ਵਿਚ ਸ਼ਕਤੀ ਰੱਖ ਦਿੱਤੀ ਗਈ ਹੈ, ਜਿਵੇਂ ਜ਼ਮੀਨ ਵਿਚ ਸਦਾ ਲਈ ਉਪਜਾਊ ਸ਼ਕਤੀ ਰੱਖ ਦਿੱਤੀ ਗਈ ਹੈ। ਉਹ ਹੈ—

**ਆਸਣੁ ਲੋਇ ਲੋਇ ਭੰਡਾਰ ॥**
**ਜੋ ਕਿਛੁ ਪਾਇਆ ਸੁ ਏਕਾ ਵਾਰ ॥**

ਇਹ ਸਭ ਕੁਝ ਸਦੀਵੀ ਤੌਰ 'ਤੇ ਸੱਚ ਹੈ—

**'ਨਾਨਕ ਸਚੇ ਕੀ ਸਾਚੀ ਕਾਰ' ॥**

(੮) ਜਪੁ ਜੀ ਅਨੁਸਾਰ ਸਰਗੁਣ ਬ੍ਰਹਮ ਦਾ ਇਕ ਵਿਸ਼ੇਸ਼ ਲਕਸ਼ 'ਸੰਗੀਤ' ਵੀ ਹੈ। ਉਸ ਦੇ ਦਰ 'ਤੇ ਅਨਾਦੀ ਸੰਗੀਤ ਹੋ ਰਿਹਾ ਹੈ। 'ਕਵਾਉ' ਦੀ ਧੁਨੀ ਦਾ ਵੀ ਸੰਗੀਤ ਹੈ। ਕੁਦਰਤ ਦੀਆਂ ਸਾਰੀਆਂ ਵਸਤਾਂ ਆਪੋ ਵਿਚ ਇਕ ਸੁਰ ਹੋ ਕੇ ਤੁਰਦੀਆਂ

ਹਨ। ਗ੍ਰਹਿ, ਉਪਗ੍ਰਹਿ, ਚੰਦ ਤੇ ਸੂਰਜ ਸਭ ਦੀ ਚਾਲ ਸੰਗੀਤਮਈ ਹੈ। ਕੁਦਰਤ ਦੀਆਂ ਸਾਰੀਆਂ ਸ਼ਕਤੀਆਂ ਦੀ ਮਿਲਵਰਤਣ ਵੀ ਸੰਗੀਤ ਹੀ ਹੈ। 'ਸੋ ਦਰੁ' ਦੀ ਪਉੜੀ ਵਿਚ ਇਸ ਸੰਗੀਤ ਦਾ ਬਿਆਨ ਹੈ--

**ਗਾਵਹਿ ਤੁਹਨੋ ਪਉਣੁ ਪਾਣੀ ਬੈਸੰਤਰ,**
**ਗਾਵੈ ਰਾਜਾ ਧਰਮੁ ਦੁਆਰੇ॥**
**ਗਾਵਹਿ ਚਿਤੁ ਗੁਪਤੁ ਲਿਖਿ ਜਾਣਹਿ,**
**ਲਿਖਿ ਲਿਖਿ ਧਰਮੁ ਵੀਚਾਰੇ॥**

ਪ.

**ਗਾਵਹਿ ਈਸਰੁ ਬਰਮਾ ਦੇਵੀ, ਸੋਹਨਿ ਸਦਾ ਸਵਾਰੇ॥**
**ਗਾਵਹਿ ਇੰਦ ਇੰਦਾਸਣਿ ਬੈਠੇ ਦੇਵਤਿਆ ਦਰ ਨਾਲੇ॥**

ਸਰਗੁਣ ਤੇ ਨਿਰਗੁਣ ਕੋਈ ਵਿਰੋਧੀ ਜਾਂ ਭਿੰਨ ਸਰੂਪ ਨਹੀਂ ਹਨ। ਨਿਰਗੁਣ ਵਿਚ ਸਾਰੀ ਸਰਗੁਣੀ ਸੰਭਾਵਨਾ ਹੈ ਅਤੇ 'ਸਰਗੁਣ' ਸੰਭਵ ਹੋ ਚੁੱਕੀ ਅਸਲੀਅਤ ਹੈ। ਇਕੋ ਅਸਲੀਅਤ ਦੇ ਇਹ ਦੋ ਪੱਖ ਹਨ। ਸਾਕਾਰ ਹੋਈ ਅਸਲੀਅਤ ਸਮੇਟੀ ਜਾ ਸਕਦੀ ਹੈ ਤੇ ਮੁੜ ਕੇਵਲ ਨਿਰਗੁਣ ਅਸਲੀਅਤ ਹੀ ਰਹਿ ਜਾਂਦੀ ਹੈ।

SIKHBOOKCLUB.COM

# ਜਪੁ ਜੀ ਦਾ ਸਾਹਿਤਕ ਮੰਡਲ

੧.

ਸਮੁੱਚੇ ਸੰਸਾਰ ਸਾਹਿਤ ਵਿਚ, ਤੇ ਪੰਜਾਬੀ ਸਾਹਿਤ ਵਿਚ ਵਿਸ਼ੇਸ਼ ਕਰਕੇ, ਜਪੁ ਜੀ ਸਾਹਿਬ ਦੀ ਆਪਣੀ ਨਿਖੜਵੀਂ ਹਸਤੀ ਅਤੇ ਸ਼ਖ਼ਸੀਅਤ ਹੈ। ਸਦੀਵ ਕਾਲ ਲਈ ਕੇਵਲ ਇਹ ਇਕ ਰਚਨਾ ਹੀ ਪੰਜਾਬੀ ਬੋਲੀ ਤੇ ਸਾਹਿਤ ਦੇ ਸਤਿਕਾਰ ਨੂੰ ਸਥਿਰ ਕਰ ਸਕਦੀ ਹੈ। ਇਹ ਸੱਚਮੁੱਚ ਅਕਾਲੀ ਬਾਣੀ ਜਾਂ ਦੇਵ ਬਾਣੀ ਜਾਪਦੀ ਹੈ, ਕਿਉਂਕਿ ਮਨੁੱਖ ਪਾਸੋਂ ਇਤਨੀ ਵਿਸ਼ਾਲਤਾ, ਗਮਤਾ ਤੇ ਸਮਰੱਥਾ ਦੀ ਆਸ ਰੱਖਣੀ ਸੰਭਵ ਨਹੀਂ ਹੈ। ਇਸ ਰਚਨਾ ਦੀ ਸੰਭਾਵਨਾ ਸੱਚ-ਖੰਡ ਪੱਧਰ 'ਤੇ ਹੀ ਹੋ ਸਕਦੀ ਹੈ, ਜਿੱਥੇ ਜੀਵ ਪ੍ਰਭੂ-ਸਰੂਪ ਹੋ ਜਾਂਦਾ ਹੈ ਜਾਂ ਉਸ ਬ੍ਰਹਮ-ਕਿਰਪਾ ਦਾ ਹੀ ਪ੍ਰਕਾਸ਼ ਹੋ ਸਕਦਾ ਹੈ, ਜਦੋਂ 'ਸਤਿਗੁਰ ਵਿਚਿ ਆਪੁ ਰਖਿਓਨੁ' ਦਾ ਸਦਕਾ ਪਰਮਾਤਮਾ ਆਪ ਗੁਰਮੁਖ ਵਿਚੋਂ ਬੋਲਦਾ ਹੈ। ਇਸ ਰਚਨਾ ਵਿਚ ਸਾਗਰ ਦੀ ਅਸਗਾਹਤਾ ਹੈ, ਗਗਨ ਦੀ ਵਿਸ਼ਾਲਤਾ ਤੇ ਸਰਬ-ਵਿਆਪਕਤਾ ਹੈ ਅਤੇ ਅਠ-ਸਠ ਦੀ ਪਵਿੱਤਰਤਾ ਹੈ। ਇਸ ਰਚਨਾ ਵਿਚ ਜੋ ਵੀ ਵਿਸ਼ਾ ਮਸਲਾ ਲਿਆ ਹੈ, ਉਸ ਦਾ ਥਹੁ-ਕਿਨਾਰਾ ਨਹੀਂ ਹੈ, ਜੋ ਉਡਾਰੀ ਲਾਈ ਗਈ ਹੈ, ਉਸ ਦਾ ਮੁਕਾਮ ਕੋਈ ਨਹੀਂ ਹੈ, ਇਸ ਦੇ ਵਹਿਣ ਦਾ ਅੰਤਮ ਪੜਾਅ ਸੱਚਾਈ ਦਾ ਅਸਗਾਹ ਸਾਗਰ ਹੀ ਹੈ—ਉਸ ਨਾਲ ਪੂਰਨ ਅਭੇਦਤਾ ਹੈ। ਮਨੁੱਖੀ ਆਤਮਾ ਦੇਹ ਸੀਮਾ ਤੋਂ ਮੁਕਤ ਹੋ ਕੇ ਸਰਬੱਗ ਤੇ ਸੰਪੰਨ ਹੋ ਕੇ ਜੋ ਰਚਨਾ ਕਰ ਸਕਦੀ ਹੈ—ਇਸ ਦਾ ਕ੍ਰਿਸ਼ਮਾ ਜਪੁ ਜੀ ਹੈ। ਜਪੁ ਜੀ ਦੀ ਹਸਤੀ ਦ੍ਰਿੜ੍ਹ ਕਰਾਉਂਦੀ ਹੈ ਕਿ ਉਪਨਿਸ਼ਦ ਮਨੁੱਖੀ ਮਾਧਿਅਮ ਦੁਆਰਾ ਸੰਸਾਰ ਕਲਿਆਣ ਲਈ ਭੇਜੇ ਗਏ। ਜਪੁ ਜੀ ਇਸ ਗੱਲ ਦਾ ਪ੍ਰਮਾਣ ਹੈ ਕਿ 'ਗੀਤਾ' ਮਨੁੱਖੀ ਸਰੂਪ ਵਿਚ ਹੋ ਕੇ ਪ੍ਰਭੂ ਦੀ ਰਚਨਾ ਹੈ, ਜਪੁ ਜੀ ਸਾਖੀ ਹੈ ਕਿ ਅੰਜੀਲ ਤੇ ਕੁਰਾਨ ਦੈਵੀ ਮਨੁੱਖਾਂ ਦੁਆਰਾ ਜ਼ਰੂਰ ਉਚਰੇ ਹਨ। ਆਪਣੀ ਸਾਹਿਤਕ-ਸ਼ਰੇਣੀ ਦਾ, ਜਪੁ ਜੀ ਅਲੌਕਿਕ ਰੱਬੀ ਕ੍ਰਿਸ਼ਮਾ ਹੋਇਆ ਹੈ, ਜਿਸ ਤੋਂ ਪਹਿਲਾਂ ਤਾਂ ਇਸ ਰੂਪ ਦੇ ਕਈ ਕ੍ਰਿਸ਼ਮੇ ਹੋ ਚੁੱਕੇ ਹਨ, ਜਿਨ੍ਹਾਂ ਵੱਲ ਉੱਪਰ ਸੰਕੇਤ ਕੀਤੇ ਗਏ ਹਨ, ਪਰ ਜਿਸ ਪੱਧਰ ਦਾ ਇਸ ਰਚਨਾ ਤੋਂ ਮਗਰੋਂ ਸੰਸਾਰ ਵਿਚ ਕੋਈ ਕ੍ਰਿਸ਼ਮਾ ਨਹੀਂ ਹੋਇਆ।

੨.

ਜਪੁ ਜੀ ਸਾਕਾਰ ਸਤਿਅਮ (Truth), ਸ਼ਿਵਮ (Good) ਤੇ ਸੁੰਦਰਮ (Beautiful) ਹੈ। ਅਸਲ ਵਿਚ ਇਹ ਤਿੰਨੇ ਪੱਖ ਇਕੋ ਅਸਲੀਅਤ ਦੇ ਤਿੰਨ ਵਿਭਿੰਨ

ਦ੍ਰਿਸ਼ਟੀਕੋਣਾਂ ਤੋਂ ਦਰਸ਼ਨ ਹਨ। ਇਕੋ ਬ੍ਰਹਮ-ਰੂਪ ਅਸਲੀਅਤ ਨੂੰ ਜਦੋਂ ਅਧਿਆਤਮਕ, ਰਹੱਸਵਾਦੀ ਤੇ ਧਾਰਮਕ ਕੋਣਾਂ ਤੋਂ ਵੇਖਿਆ ਜਾਂਦਾ ਹੈ ਤਾਂ ਉਸ ਦਾ ਦਰਸ਼ਨ ਸਤਿਯਮ ਦਾ ਹੈ; ਜਦੋਂ ਉਸੇ ਸੱਚਾਈ ਦੇ ਦਰਸ਼ਨ ਮਾਨਵ ਦ੍ਰਿਸ਼ਟੀ ਤੋਂ ਸਮਾਜਕ ਕਲਿਆਣ ਦੇ ਦ੍ਰਿਸ਼ਟੀਕੋਣ ਤੋਂ ਕੀਤੇ ਜਾਂਦੇ ਹਨ ਤਾਂ ਉਹ ਸ਼ਿਵਮ ਹੋ ਨਿੱਬੜਦੀ ਹੈ ਤੇ ਜਦੋਂ ਉਸੇ ਸਤਿ ਦਾ ਸਰੂਪ ਪ੍ਰਕਿਰਤੀ ਵਿਚੋਂ ਪ੍ਰਕਾਸ਼ਮਾਨ ਹੁੰਦਾ ਦਿੱਸਦਾ ਹੈ, ਤਾਂ ਉਹ ਸੁੰਦਰਮ ਦਾ ਹੈ। ਪਹਿਲਾ ਦ੍ਰਿਸ਼ਟੀਕੋਣ ਦਾਨਵੀ ਹੈ, ਦੂਜਾ ਮਾਨਵੀ ਹੈ ਅਤੇ ਤੀਜਾ ਦਾਨਵ-ਮਾਨਵ ਦੇ ਵਿਚਾਲੇ ਦੀ ਅਵਸਥਾ ਦਾ ਹੈ। ਪਹਿਲਾ ਬ੍ਰਹਮ ਦਾ ਹੈ, ਦੂਜਾ ਵਿਸ਼ਨੂੰ ਦਾ ਹੈ ਅਤੇ ਤੀਜਾ ਸ਼ਿਵ ਦਾ ਹੈ।

ਜਪੁ ਜੀ ਵਿਚ 'ਹੁਕਮ' ਸਤਿਯਮ ਹੈ, 'ਧਰਮ' ਸ਼ਿਵਮ ਹੈ ਅਤੇ 'ਅਸੰਖ' ਸੁੰਦਰਮ ਹੈ। 'ਹੁਕਮ' ਤੋਂ ਪਰ੍ਹੇ ਕੁਝ ਵੀ ਨਹੀਂ ਹੈ—'ਹੁਕਮੈ ਅੰਦਰਿ ਸਭੁ ਕੋ ਬਾਹਰਿ ਹੁਕਮ ਨ ਕੋਇ' ਕਿਉਂਕਿ 'ਸਤਿ' ਹੁਕਮੀ ਹੈ, ਪਰ 'ਹੁਕਮੀ ਹੁਕਮੁ ਚਲਾਏ ਰਾਹੁ' ਅਤੇ ਇਸ 'ਹੁਕਮੁ' ਦੇ ਸਰਬ ਸਮਰੱਥ ਹੋਣ ਕਰਕੇ ਹੀ ਉਹ 'ਵਿਗਸੈ ਵੇਪਰਵਾਹੁ' ਹੈ। ਤਾਂ ਤੇ 'ਹੁਕਮ' ਹੀ ਸਤਿਯਮ ਹੈ। 'ਹੁਕਮ' ਸਤਿਯਮ ਹੈ, ਇਸ ਲਈ 'ਹੁਕਮ' ਦਾ ਪਾਸਾਰਾ ਵੀ ਸਤਿਯਮ ਹੈ। ਇਹ ਸੰਸਾਰ ਤੇ ਇਸ ਦੀ ਸਾਰੀ ਖੇਡ ਸੱਚਾਈ ਦੀ ਹਸਤੀ ਵਾਲੀ ਹੈ। 'ਹੁਕਮਿ' ਸਤਿ ਦੀ ਭਾਵਨਾ ਹੈ 'ਜੋ ਤੁਧੁ ਭਾਵੈ ਸਾਈ ਭਲੀਕਾਰ' ਹੈ। 'ਧੌਲ ਧਰਮ' ਹੈ ਇਸ ਲਈ ਧਰਮ ਵੀ ਸ਼ਿਵਮ ਹੈ। ਮਨੁੱਖਤਾ ਲਈ ਕਲਿਆਣਕਾਰੀ ਚੀਜ਼ ਧਰਮ ਦੀ ਪਾਲਨਾ ਹੀ ਹੈ। ਅਸਲ ਵਿਚ 'ਹੁਕਮ' ਤੇ 'ਧਰਮ' ਦੀ ਪਾਲਣਾ ਇਕੋ ਗੱਲ ਹਨ। ਜੋ 'ਹੁਕਮੁ' ਹੈ, ਉਸ ਦੇ ਅਨੁਸਾਰ ਵਰਤਾਰਾ ਹੀ 'ਧਰਮ' ਹੈ, ਪਰ ਇਹ ਧਰਮ ਦੀ ਪਾਲਣਾ ਦਾ ਹੁਕਮ ਹੀ ਸਾਰੇ ਸੰਸਾਰ ਨੂੰ ਟਿਕਾਈ ਰੱਖਦਾ ਹੈ। ਨਾ ਕੇਵਲ ਮਨੁੱਖ ਹੀ ਧਰਮ ਵਿਚ ਵਿਹਾਰ ਕਰ ਰਹੇ ਹਨ ਸਗੋਂ ਹਰ ਜੀਵ ਤੇ ਹਰ ਪ੍ਰਮਾਣੂ ਧਰਮ ਨਿਭਾ ਰਿਹਾ ਹੈ। ਧਰਮ ਹੀ ਮਾਨਵ ਕਲਿਆਣ ਦਾ ਆਧਾਰ ਹੈ। 'ਅਸੰਖ' ਸਰੂਪ ਵਿਚ ਪ੍ਰਕਿਰਤੀ ਤੇ ਜੀਵ ਵਿਦਮਾਨ ਹਨ ਤਾਂ ਤੇ ਇਸ ਸੰਖਿਆ-ਰਹਿਤ ਰੂਪਾਂ ਭੇਦਾਂ ਵਿਚ ਹੀ 'ਸੁੰਦਰਮ' ਹੈ—ਸਾਰੀ ਸੁੰਦਰਤਾ ਵੰਨਗੀ ਵਿਚ ਹੈ, ਵਿਸਮਾਦ ਨਾਦ, ਵੇਦ ਦੀ ਵੰਨਗੀ ਤੇ ਭੇਦ ਵਿਚ ਹੈ ਪਰ ਇਹ 'ਅਸੰਖਤਾ' 'ਹੁਕਮ' ਦੇ ਹੀ ਅਧੀਨ ਹੈ ਜਾਂ 'ਹੁਕਮੁ' ਦਾ ਹੀ ਇਕ ਪੱਖ ਜਾਂ ਰੂਪ ਹੈ। ਤਾਂ ਤੇ 'ਜਪੁ ਜੀ ਦੇ ਤਿੰਨੇ ਪੱਖ 'ਹੁਕਮ' 'ਧਰਮ' ਤੇ 'ਅਸੰਖ', ਅਸਲ ਵਿਚ, ਇਕੋ ਹਸਤੀ ਦੇ 'ਸਤਿਯਮ' 'ਸ਼ਿਵਮ' ਤੇ 'ਸੁੰਦਰਮ', ਸਰੂਪ ਹਨ। ਤਾਂ ਤੇ ਜਪੁ ਜੀ ਦਾ ਮਜ਼ਮੂਨ ਮਨੁੱਖ ਨੂੰ ਸਤਿਯਮ, ਸ਼ਿਵਮ ਤੇ ਸੁੰਦਰਮ ਦੀ ਅਸਲੀਅਤ ਸਮਝਾਉਂਦਾ ਹੈ। ਮਨੁੱਖ ਲਈ ਜਪੁ ਜੀ ਵਿਚ ਸੰਦੇਸ਼ ਹੈ 'ਸਤਿ ਨੂੰ ਪਹਿਚਾਣੋ, ਧਰਮ ਦੇ ਦ੍ਰਿੜ੍ਹ ਹੋਵੋ ਅਤੇ ਸਭ ਨਾਲ ਪ੍ਰੇਮ ਕਰੋ, ਕਿਉਂਕਿ ਅਸੰਖਾਂ ਸਰੂਪਾਂ ਵਿਚ ਅਸਲੀਅਤ ਇਕੋ ਹੈ। ਪ੍ਰਭੂ ਦੀ ਇਸੇ ਸੁੰਦਰਤਾ ਨੂੰ ਵੇਖ ਕੇ ਗੁਰੂ ਨਾਨਕ ਸਾਹਿਬ ਮੋਹੇ ਗਏ—

**ਸਹਸ ਤਵ ਨੈਨ, ਨਨ ਨੈਨ ਹਹਿ ਤੋਹਿ ਕਉ,**
**ਸਹਸ ਮੂਰਤਿ, ਨਨਾ ਏਕ ਤੋਹੀ॥ ੧॥**
**ਸਹਸ ਪਦ ਬਿਮਲ, ਨਨ ਏਕ ਪਦ, ਗੰਧ ਬਿਨੁ,**
**ਸਹਸ ਤਵ ਗੰਧ, ਇਵ ਚਲਤ ਮੋਹੀ॥ ੨॥**

SIKHBOOKCLUB.COM

**ਸਭ ਮਹਿ ਜੋਤਿ ਜੋਤਿ ਹੈ ਸੋਇ॥**
**ਤਿਸ ਦੈ ਚਾਨਣਿ ਸਭ ਮਹਿ ਚਾਨਣੁ ਹੋਇ॥ ੩॥**

## ੩.

ਜਪੁ ਜੀ ਅਨੁਸਾਰ 'ਸਤਿ, ਚਿਤ ਤੇ ਅਨੰਦ' (Truth, good and beautiful) ਦੇ ਤ੍ਰਿਗੜੇ ਨੂੰ ਪਹਿਚਾਨਣ ਲਈ 'ਰੱਬ ਨੂੰ ਦੇਖੋ, ਰੱਬ ਨੂੰ ਵਿਚਾਰੋ ਤੇ ਰੱਬ ਨੂੰ ਕਰਤੱਵ ਵਿਚ ਧਾਰੋ' ਦਾ ਅਸੂਲ ਦ੍ਰਿੜ੍ਹ ਕਰਾਇਆ ਹੈ। ਰੱਬ ਨੂੰ ਦੇਖੋ, ਉਸ ਦੇ ਹੁਕਮ ਦੇ ਪਸਾਰੇ ਵਿਚ ਉਸ ਦੀ ਅਸੰਖਤਾ ਤੇ ਬੇਅੰਤਤਾ ਵਿਚ, ਉਸ ਦੇ 'ਅਸੂਲ' ਵਿਚ। ਇਹ ਦਿੱਖ ਹੀ ਸਤਿ ਦੀ ਹੋਂਦ ਦਾ ਵਿਸ਼ਵਾਸ ਦੇਵੇਗੀ। ਰੱਬ ਦਿੱਸਦਾ ਪਿਆ ਹੈ। ਮਨੁੱਖ ਜੋ ਕੁਝ ਬਣਾਉਂਦਾ ਹੈ, ਉਸ ਵਿਚ 'ਅਸੰਖਤਾ' ਨਹੀਂ ਹੈ--ਇਕ ਕਾਰਖ਼ਾਨਾ ਇਕੋ ਜਿਹੀਆਂ ਚੀਜ਼ਾਂ ਹੀ ਬਣਾਈ ਜਾਂਦਾ ਹੈ, ਸਰੂਪ ਦੀ ਅਸੰਖਤਾ ਤੇ ਬੇਅੰਤਤਾ ਕੇਵਲ ਪ੍ਰਕਿਰਤੀ ਵਿਚ ਹੀ ਹੈ। ਇਹ ਗੱਲ ਹੀ ਸੂਚਕ ਹੈ ਕਿ ਰੱਬ ਜੀਂਦੀਆਂ ਚੀਜ਼ਾਂ ਉਸਾਰਦਾ ਹੈ ਅਤੇ ਮਨੁੱਖ ਮੁਰਦਾ। ਜ਼ਿੰਦਾ ਚੀਜ਼ਾਂ ਦਾ ਸਰੂਪ ਉਸ ਦੀ ਸ਼ਖ਼ਸੀਅਤ ਇਹੋ ਹੈ ਕਿ ਉਹ ਆਪਣੀ ਸ਼੍ਰੇਣੀ ਦੀਆਂ ਵੀ ਹੋਰ ਚੀਜ਼ਾਂ ਨਾਲੋਂ ਭਿੰਨ ਹੈ, ਪਰ ਸਾਈਕਲ ਬਣਾਉਣ ਵਾਲਾ ਇਕ ਕਾਰਖ਼ਾਨਾ ਹਰ ਸਾਈਕਲ ਨੂੰ ਭਿੰਨ ਸ਼ਖ਼ਸੀਅਤ ਨਹੀਂ ਦੇ ਸਕਦਾ, ਨਾ ਹੀ ਇੱਟਾਂ ਦਾ ਭੱਠਾ ਹਰ ਇੱਟ ਨੂੰ ਭਿੰਨ ਸ਼ਖ਼ਸੀਅਤ ਦੇ ਸਕਦਾ ਹੈ। 'ਅਸੰਖਤਾ' ਕੇਵਲ ਰੱਬੀ ਗੁਣ ਹੈ, ਮਨੁੱਖ ਜਾਂ ਮਸ਼ੀਨੀ ਗੁਣ ਨਹੀਂ। 'ਅਸੰਖਤਾ' ਹੀ ਪ੍ਰਭੂ-ਹਸਤੀ ਦਾ ਵਿਸ਼ਵਾਸ ਦਿੰਦੀ ਹੈ ਤੇ ਸਤਿਯਮ ਨੂੰ ਦ੍ਰਿੜ੍ਹ ਕਰਾਉਂਦੀ ਹੈ। ਜਪੁ ਜੀ ਦਾ ਮਨੁੱਖੀ ਕਲਿਆਣ ਲਈ ਪਹਿਲਾ ਸੁਝਾਅ See God ਦਾ ਹੈ, ਰੱਬ ਨੂੰ ਦੇਖੋ। ਦੂਜਾ ਸਿਧਾਂਤ ਰੱਬ ਨੂੰ ਸੁਣੋ ਦਾ ਹੈ Hear God 'ਗੁਰਮੁਖਿ ਨਾਦੰ, ਗੁਰਮੁਖਿ ਵੇਦੰ ਗੁਰਮੁਖਿ ਰਹਿਆ ਸਮਾਈ॥' ਹੈ। ਰੱਬ ਦੀ ਆਵਾਜ਼ ਗੁਰੂ ਰਾਹੀਂ ਆਈ ਹੈ, ਉਸ ਨੂੰ ਸੁਣੋ। ਗੁਰੂ ਨੂੰ ਸੁਣਨਾ, ਸਿੱਧਾ ਰੱਬ ਨਾਲ ਗੱਲਾਂ ਕਰਨਾ ਹੈ ਤੇ ਇਹ ਆਵਾਜ਼ ਸੁਣਨ ਨਾਲ 'ਮਤਿ ਵਿਚ ਰਤਨ ਜਵਾਹਰ ਮਾਣਿਕ' ਆ ਉਗਦੇ ਹਨ। ਹੁਕਮ ਵਰਤਦਾ ਵੇਖਣਾ ਹੈ, ਗੁਰੂ ਦੀ ਆਵਾਜ਼ ਸੁਣਨੀ ਹੈ। 'ਸੁਣਿਐ' ਦੀਆਂ ਪਉੜੀਆਂ ਵਿਚ 'ਰੱਬ ਨੂੰ ਸੁਣਨ' ਦਾ ਉਪਦੇਸ਼ ਹੈ। ਤੀਜੀ ਗੱਲ ਵੇਖੋ ਸੁਣੋ ਦਾ ਵਿਚਾਰ ਹੈ। 'ਮੰਨੇ' ਦੀਆਂ ਪਉੜੀਆਂ ਵਿਚ 'ਵਿਚਾਰ' ਦਾ ਸਿਧਾਂਤ ਦ੍ਰਿੜ੍ਹਾਇਆ ਹੈ। ਜੋ ਤੇਰਾ ਤਜਰਬਾ (ਵੇਖਣਾ) ਤੇਰਾ ਗਿਆਨ (ਸੁਣਿਆ) ਤੇ ਤੇਰਾ ਵਿਚਾਰ (ਮੰਨਣਾ) ਤੇਰੇ ਵਿਸ਼ਵਾਸ ਨੂੰ ਦ੍ਰਿੜ੍ਹ ਕਰਦੇ ਹਨ, ਅਸਲੀਅਤ ਜਾਂ ਸਤਿਯਮ ਬਾਰੇ ਉਠ, ਕਰਤੱਵ ਕਰ! ਆਪਣੇ ਧਰਮ ਨੂੰ ਪੂਰਾ ਕਰ! ਫਿਰ ਅਸਲੀਅਤ (ਸਤਿ) ਨੂੰ ਪ੍ਰੇਮ ਕਰ। ਇਸ ਨੂੰ ਭਗਤੀ ਆਖਦੇ ਹਨ।

ਪਰ ਪ੍ਰੇਮ ਕਿਵੇਂ ਕਰੇ? ਭਗਤੀ ਪ੍ਰੇਮ ਹੈ, ਤੇ

**ਸਭਿ ਗੁਣ ਤੇਰੇ ਮੈ ਨਾਹੀ ਕੋਇ॥**
**ਵਿਣੁ ਗੁਣ ਕੀਤੇ ਭਗਤਿ ਨ ਹੋਇ॥**

ਜੇ ਮਨੁੱਖ ਧਰਮ ਨਿਭਾਉਣਾ ਚਾਹੁੰਦਾ ਹੈ ਤਾਂ ਭਗਤੀ ਉਸ ਦਾ ਧਰਮ ਬਣਦਾ ਹੈ। ਵੇਖਣ, ਸੁਣਨ, ਵਿਚਾਰਨ ਮਗਰੋਂ ਤਾਂ

**ਧੌਲੁ ਧਰਮੁ ਦਇਆ ਕਾ ਪੂਤੁ॥**
**ਸੰਤੋਖੁ ਥਾਪਿ ਰਖਿਆ ਜਿਨ ਸੂਤਿ॥**

'ਦਇਆ' ਤੇ 'ਸੰਤੋਖ' ਦੇ ਗੁਣਾਂ ਨੂੰ ਕਰਤੱਵ ਵਿਚ ਧਾਰਨ ਕਰੋ। ਇਸੇ ਧਰਮ ਦੀ ਪਾਲਣਾ ਮਨੁੱਖ ਨੂੰ ਭਗਤ ਬਣਾਏਗੀ। ਇਸੇ ਧਰਮ ਦੀ ਪਾਲਣਾ ਮਨੁੱਖ ਨੂੰ ਜੋਗੀ ਬਣਾਏਗੀ ਤੇ ਜੋਗੀ ਦਾ ਸਰੂਪ ਇਹੋ ਹੈ।

**'ਮੁੰਦਾ ਸੰਤੋਖੁ ਸਰਮੁ ਪਤੁ ਝੋਲੀ ਧਿਆਨ ਕੀ ਕਰਹਿ ਬਿਭੂਤਿ॥'**

ਅਤੇ **'ਭੁਗਤਿ ਗਿਆਨੁ ਦਇਆ ਭੰਡਾਰਣਿ ਘਟਿ ਘਟਿ ਵਾਜਹਿ ਨਾਦ'॥**

ਇਸੇ ਧਰਮ ਦੀ ਪਾਲਣਾ ਹੀ ਮਨੁੱਖ ਨੂੰ ਸੇਵਕ ਬਣਾਏਗੀ :

**ਸੇਵ ਕੀਤੀ ਸੰਤੋਖੀਈਂ ਜਿਨ੍ਹੀ ਸਚੋ ਸਚੁ ਧਿਆਇਆ॥**

ਦਇਆ ਤੇ ਸੰਤੋਖ ਪ੍ਰਮੁੱਖ ਮਨੁੱਖੀ ਗੁਣ ਹਨ ਜੋ ਉਸ ਦੇ ਮਾਨਵ ਧਰਮ ਦੇ ਨਿਭਾਉਣ ਲਈ ਲੋੜੀਂਦੇ ਹਨ। ਇਸ ਦਾ ਰੱਬ ਮਨੁੱਖੀ ਕਰਤੱਵ ਵਿਚ ਆ ਜਾਂਦਾ ਹੈ। ਇਹ ਰੱਬ ਜੀਵਨ ਤੁਲ ਹੈ। ਇਸ ਤਰ੍ਹਾਂ ਜਪੁ ਜੀ ਅਨੁਸਾਰ ਰੱਬ ਦੇਖਿਆ, ਸੁਣਿਆ, ਮੰਨਿਆ ਤੇ ਜੀਵਿਆ ਜਾਂਦਾ ਹੈ।

## ੪.

ਉਪਰ ਦਿੱਤੀ ਵਿਚਾਰ ਤੋਂ ਦੋ ਅਸੂਲ ਹੋਰ ਦ੍ਰਿੜ੍ਹ ਹੋ ਜਾਂਦੇ ਹਨ। ਇਹ ਵਿਚਾਰ ਦੋ ਨਿਰਣੈ ਇਹ ਕਰਦੀ ਹੈ ਕਿ (੧) ਵਿਸ਼ਵਾਸ-ਹੀਨ ਜੀਵਨ ਕੁਸ਼ਲਤਾ ਦਾ ਜੀਵਨ ਨਹੀਂ ਹੋ ਸਕਦਾ ਤੇ (੨) ਸਦਾਚਾਰ ਵਿਸ਼ਵਾਸ ਅਧੀਨ ਹੈ, ਸੁਤੰਤਰ ਤੌਰ 'ਤੇ ਕਾਇਮ ਨਹੀਂ ਰਹਿ ਸਕਦਾ।

ਪ੍ਰਭੂ ਦੀ ਹੋਂਦ ਦਾ ਵਿਸ਼ਵਾਸ ਕੁਸ਼ਲ ਜੀਵਨ ਦੀ ਬੁਨਿਆਦ ਹੈ। ਪ੍ਰਭੂ ਦੀ ਬੇਅੰਤਤਾ ਹੀ ਮਨੁੱਖੀ ਕੁਸ਼ਲਤਾ ਦਾ ਸਹਾਰਾ ਹੈ। ਨਹੀਂ ਤਾਂ ਮਨੁੱਖ ਆਪਣੀ ਪਾਇਆ, ਕਾਇਆ ਤੇ ਹਸਤੀ ਨੂੰ ਜਾਣਦਾ ਹੀ ਹੈ। ਜੇ ਮਨੁੱਖ ਇਤਨਾ ਕੁਝ ਹੀ ਹੋ ਸਕਦਾ ਹੈ ਜਿਤਨਾ ਉਹ ਦਿੱਸਦਾ ਹੈ ਜਾਂ ਹੈ ਤਾਂ ਉਹ ਸਦਾ ਨਿਰਾਸਤਾ, ਦੁੱਖ ਹੀਣਤਾ, ਕਲੇਸ਼ ਦਾ ਸ਼ਿਕਾਰ ਰਹੇਗਾ। ਜੇ ਉਸ ਦੀ ਸੱਤਾ ਕੁਝ ਹੋਰ ਸਮਰੱਥ ਹਸਤੀ ਹੈ, ਤਦ ਉਹ ਵੀ 'ਸਚਿਆਰ' ਹੋ ਕੇ ਕੁਸ਼ਲਤਾ ਨੂੰ ਪ੍ਰਾਪਤ ਹੋ ਜਾਏਗਾ। ਮਨੁੱਖ ਦੀ ਆਸ਼ਾ ਤੇ ਸ਼ਕਤੀ ਦੇਣ ਵਾਲੀ ਚੀਜ਼ ਹੀ ਕੇਵਲ ਪ੍ਰਭੂ ਦੀ ਸਮਰੱਥ ਹਸਤੀ ਦਾ ਵਿਸ਼ਵਾਸ ਹੈ। ਸਮਰੱਥ ਹਸਤੀ ਦਾ ਪ੍ਰਕਾਸ਼ ਹੀ ਨਿਯਮ-ਕਾਨੂੰਨ, ਜ਼ਬਤ (Discipline) ਤੇ ਆਗਿਆਕਾਰ ਹੋਣਾ ਹਨ।

ਸਦਾਚਾਰ ਮਨੁੱਖਤਾ ਦੇ ਸੁੱਖ ਦਾ ਜ਼ਾਮਨ ਹੈ, ਪਰ 'ਸਦਾਚਾਰ' ਦਾ ਜ਼ਾਮਨ ਕੌਣ ਹੈ? ਸਦਾਚਾਰ ਦਾ ਜ਼ਾਮਨ ਪ੍ਰਭੂ-ਹਸਤੀ ਦਾ ਵਿਸ਼ਵਾਸ ਹੈ। ਜੇ ਮਨੁੱਖ ਕਿਸੇ ਪਾਸ ਕਸੂਰਾਂ ਲਈ ਜਵਾਬ ਦੇਹ ਹੈ ਨਹੀਂ ਅਤੇ ਨਾ ਹੀ ਆਪਣੇ ਸ਼ੁੱਭ ਵਤੀਰੇ ਲਈ ਕਿਸੇ ਫ਼ਲ ਦੀ ਪ੍ਰਾਪਤੀ ਦੀ ਆਸ ਰੱਖ ਸਕਦਾ ਹੈ ਤਾਂ ਉਹ ਚੰਗਾ ਕਰਮ ਕਰੇ ਹੀ ਕਿਉਂ? 'ਧਰਮ ਦੀ ਹੋਂਦ ਹੀ ਉਸ ਲਈ ਸਦਾਚਾਰਕ ਹੋਣ ਦੀ ਮੂਲ ਪ੍ਰੇਰਨਾ ਹੈ ਕਿ ਉਸ ਨਾਲ ਨਿਆਂ ਹੋਵੇਗਾ। ਨਿਰਾਕਾਰ ਹਸਤੀ ਹੀ ਧਰਮ ਹੈ ਤੇ ਜੇ ਉਹ ਹਸਤੀ ਹੈ ਹੀ ਨਹੀਂ, ਫਿਰ ਧਰਮ ਤੇ ਧਰਮ-ਨਿਰਣੇ ਦੀ ਕਿੱਥੇ ਗੁੰਜਾਇਸ਼ ਹੈ!

ਸੋ ਜਪੁ ਜੀ ਅਨੁਸਾਰ ਪ੍ਰਭੂ ਵਿਸ਼ਵਾਸ ਹੀ ਮਨੁੱਖੀ ਆਸ਼ਾ, ਕੁਸ਼ਲਤਾ ਤੇ ਸਦਾਚਾਰ ਦੀ ਨੀਂਹ ਹੈ।

## ੫.

ਜਪੁ ਜੀ ਅਨੁਸਾਰ ਚਾਰ ਗ੍ਰਹਿਣ ਕਰਨ ਵਾਲੀਆਂ ਚੀਜ਼ਾਂ ਸਤਿਯਮ, ਸ਼ਿਵਮ, ਸੁੰਦਰਮ ਤੇ ਸ਼ਰਧਾ (ਪ੍ਰਭੂ ਹਸਤੀ ਦਾ ਵਿਸ਼ਵਾਸ) ਹਨ। ਜੀਵਨ ਕਲਿਆਣ ਲਈ ਧਰਤੀ ਧਰਮਸਾਲ ਅਤੇ ਪ੍ਰਭੂ ਨਿਆਂ (ਕਰਮੀ ਆਪੋ ਆਪਣੀ) ਦਾ ਵਿਸ਼ਵਾਸ ਜ਼ਰੂਰੀ ਹੈ, ਪਰ ਜੀਵਨ-ਸੁੱਖ ਲਈ ਕਿਆਸਾਰਾਈ ਮਿਥਿਆ ਯੁਕਤੀ ਅਤੇ ਭੇਖ-ਹਉਮੈ ਤੋਂ ਹਟਣਾ ਚਾਹੀਦਾ ਹੈ। ਕਿਆਸਾਰਾਈ ਦੀ ਉਦਾਹਰਣ ਜਪੁ ਜੀ ਵਿਚ ਸ੍ਰਿਸ਼ਟੀ ਦੇ ਆਰੰਭ ਕਾਲ ਬਾਰੇ ਵਿਦਵਾਨਾਂ ਦੇ ਵਿਚਾਰ ਲਏ ਹਨ ਤੇ ਨਿਰਣਾ ਇਹ ਕੀਤਾ ਹੈ ਕਿ ਸ੍ਰਿਸ਼ਟੀ ਦਾ ਆਰੰਭ ਕਿਸੇ ਨੂੰ ਪਤਾ ਨਹੀਂ ਹੈ ਅਤੇ ਨਾ ਹੀ ਇਹ ਪਤਾ ਲੱਗ ਸਕਦਾ ਹੈ। ਇਸ ਲਈ ਇਸ ਪਾਸੇ ਨਿਰਾਰਥਕ ਸ਼ਕਤੀ ਨਹੀਂ ਗਵਾਣੀ ਚਾਹੀਦੀ। ਇਸ ਕਿਆਸਾਰਾਈ ਵਿਚੋਂ ਲਾਭ ਕੋਈ ਨਹੀਂ ਹੈ ਅਤੇ ਜੇ ਇਹ ਪਤਾ ਵੀ ਲੱਗ ਜਾਏ ਕਿ ਸ੍ਰਿਸ਼ਟੀ ਕਦੋਂ ਆਰੰਭ ਹੋਈ, ਤਦ ਵੀ ਕੋਈ ਮਨੁੱਖ ਲਈ ਤਸੱਲੀ ਵਾਲੀ ਗੱਲ ਨਹੀਂ ਹੈ। ਮਨੁੱਖ ਨੇ ਤੇ ਹੁਣ ਧਰਤੀ ਨੂੰ ਧਰਮਸਾਲ ਬਣਾ ਕੇ ਵਰਤਣਾ ਹੈ। ਮਿਥਿਆ ਯੁਕਤੀ ਦੀ ਉਦਾਹਰਣ, ਧਰਤੀ ਥੱਲੇ ਮਿੱਥੇ ਧੌਲ ਦੀ ਹੋਂਦ ਨੂੰ ਲਿਆ ਹੈ ਅਤੇ ਨਿਰਣਾ ਕੀਤਾ ਹੈ ਕਿ ਧੌਲ ਕਿਹੜਾ ਧਰਤੀ ਨੂੰ ਚੁੱਕ ਸਕਦਾ ਹੈ। ਧੌਲ ਤੇ ਧਰਮ (ਹਰ ਚੀਜ਼ ਆਪਣੇ ਫ਼ਰਜ਼ ਦੀ ਪੂਰਤੀ ਕਰ ਰਹੀ ਹੈ, ਧਰਤੀ, ਸੂਰਜ, ਚੰਦ ਆਦਿ) ਹੈ, ਜਿਸ ਨੇ ਧਰਤੀ ਨੂੰ ਟਿਕਾ ਕੇ ਰੱਖਿਆ ਹੋਇਆ ਹੈ। ਮਿਥਿਆ ਯੁਕਤੀ ਤੇ ਕਹਾਣੀਆਂ ਵਿਚ ਫਸਣਾ ਨਹੀਂ ਚਾਹੀਦਾ ਤੇ ਅਸਲੀਅਤ ਨੂੰ ਨਜਿੱਠਣਾ ਚਾਹੀਦਾ ਹੈ। ਮਿਥਿਹਾਸ ਨਾਲੋਂ ਪ੍ਰਭੂ-ਸ਼ਕਤੀ, ਪ੍ਰਭੂ ਨਿਯਮਾਂ ਨੂੰ ਮਹਾਨਤਾ ਦੇਣ ਦੀ ਲੋੜ ਹੈ। ਭੇਖ-ਹਉਮੈ ਜਾਂ ਰਸਮੀ ਧਾਰਮਕ ਕਿਰਿਆ ਦੀਆਂ ਉਦਾਹਰਣਾਂ ਯੋਗੀਆਂ ਦਾ ਭੇਖ ਲਿਆ ਹੈ ਤੇ ਨਿਰਣਾ ਕੀਤਾ ਹੈ ਕਿ ਭੇਖ ਦਾ ਹਰ ਅੰਗ ਕਿਸੇ ਮਹਾਨ ਮਨੁੱਖੀ ਗੁਣ ਦੇ ਧਾਰਨ ਕਰਨ ਦਾ ਸੂਚਕ ਹੈ, ਪਰ ਜੇ ਉਹ ਗੁਣ ਅੰਦਰ ਨਾ ਹੋਵੇ ਤਾਂ ਭੇਖ ਦੁਖਦਾਈ ਹੈ। ਭੇਖ ਤਾਂ ਯਾਦ ਹੈ ਕਿਸੇ ਆਦਰਸ਼ਕ ਆਚਰਨ ਦੀ, ਭਾਵ ਬਹੁਤਾ ਧਿਆਨ ਅੰਦਰਲੀ ਸ਼ਖ਼ਸੀਅਤ ਦੇ ਵਿਕਾਸ ਵੱਲ ਦੇਣਾ ਚਾਹੀਦਾ ਹੈ, ਨਾ ਕਿ ਬਾਹਰਲੇ ਰੂਪ ਵੱਲ। ਸੋ ਕਿਆਸਾਰਾਈ, ਮਿਥਿਆ-ਯੁਕਤੀ ਅਤੇ ਭੇਖ-ਹਉਮੈ ਤੋਂ ਬਚਣ ਵਿਚ ਜੀਵਨ-ਕੁਸ਼ਲਤਾ ਦੀ ਪ੍ਰਾਪਤੀ ਹੈ।

## ੬.

ਜੀਵਨ ਵਿਚ ਪ੍ਰੰਪਰਾਈ ਵਿਸ਼ਵਾਸ ਤੇ ਕਰਮਾਂ ਦੀ ਯੋਗ ਕੀਮਤ ਹੈ ਪਰ ਇਹਨਾਂ ਦਾ ਪੂਰਨ ਲਾਭ ਤਦ ਹੀ ਹੋ ਸਕਦਾ ਹੈ ਜੇ ਇਹਨਾਂ ਦੀ ਨਿਤ ਨਵੀਂ ਵਿਆਖਿਆ ਹੁੰਦੀ ਰਹੇ। ਜਪੁ ਜੀ ਵਿਚੋਂ ਦੋ ਉਦਾਹਰਣਾਂ ਇਸ ਗੱਲ ਦੇ ਸਮਝਾਉਣ ਲਈ ਲੈਂਦੇ ਹਾਂ। ਗੁਰੂ ਨਾਨਕ ਸਾਹਿਬ ਪਉੜੀ ਨੰ: ੫ ਵਿਚ ਇਸ ਗੱਲ ਦਾ ਵਿਰੋਧ ਕਰਦੇ ਹਨ ਕਿ ਪ੍ਰਭੂ ਨੂੰ ਬ੍ਰਹਮ, ਸ਼ਿਵ ਜਾਂ ਵਿਸ਼ਨੂੰ ਦੇ ਰੂਪਾਂ ਵਿਚ ਜਾਂ ਵਿਸ਼ਨੂੰ ਦੇ ਅਵਤਾਰਾਂ ਦੇ ਰੂਪਾਂ ਵਿਚ ਥਾਪਿਆ, ਪੂਜਿਆ ਜਾ ਸਕਦਾ ਹੈ, ਪਰ ਇਹ ਵੀ ਦ੍ਰਿੜ੍ਹ ਕਰਾਉਂਦੇ

ਹਨ ਕਿ ਇਸ ਪ੍ਰੰਪਰਾਈ ਵਿਚਾਰ ਵਿਚ ਕਿ ਪਰਮਾਤਮਾ ਦੇ ਪ੍ਰਮੁੱਖ ਰੂਪ ਬ੍ਰਹਮਾ, ਸ਼ਿਵਜੀ ਤੇ ਵਿਸ਼ਨੂੰ ਹਨ, ਕੋਈ ਵਿਸ਼ੇਸ਼ ਅਰਥ-ਭਾਵ ਜ਼ਰੂਰ ਹੈ। ਉਹ ਹੈ—

**'ਗੁਰ ਈਸਰੁ ਗੁਰੁ ਗੋਰਖੁ ਬਰਮਾ ਗੁਰੁ ਪਾਰਬਤੀ ਮਾਈ॥'**

ਪ੍ਰਭੂ-ਸ਼ਕਤੀ ਭਿੰਨ-ਭਿੰਨ ਰੂਪਾਂ ਵਿਚ ਕੰਮ ਕਰਦੀ ਹੈ। ਇਸੇ ਤਰ੍ਹਾਂ—

**ਏਕਾ ਮਾਈ ਜੁਗਤਿ ਵਿਆਈ ਤਿਨਿ ਚੇਲੇ ਪਰਵਾਣੁ॥**
**ਇਕੁ ਸੰਸਾਰੀ ਇਕੁ ਭੰਡਾਰੀ ਇਕੁ ਲਾਏ ਦੀਬਾਣੁ॥**

ਜੋ ਕਰਤੱਵ ਪ੍ਰਭੂ-ਹਸਤੀ ਦੇ ਹੀ ਕਰਤੱਵ ਹਨ। ਰਾਮ-ਸੀਤਾ ਦੇ ਆਦਰਸ਼ ਨਿਰਮੂਲ ਨਹੀਂ ਹਨ ਜੋ—

**'ਕਰਮ ਖੰਡ ਕੀ ਬਾਣੀ ਜੋਰ',**

ਦੇ ਅਸੂਲ ਨੂੰ ਸਮਝ ਲਿਆ ਜਾਏ।

ਇਹ ਤਾਂ ਹੋਈ ਪ੍ਰੰਪਰਾਈ ਵਿਸ਼ਵਾਸਾਂ ਨੂੰ ਨਵੀਂ ਕੀਮਤ ਦੇਣ ਦੀ ਗੱਲ, ਪਰ ਇਸੇ ਤਰ੍ਹਾਂ ਪਉੜੀ ਨੰ: ੬ ਵਿਚ 'ਤੀਰਥ' ਗਮਨ ਨੂੰ ਨਵੀਂ ਕੀਮਤ ਦਿੱਤੀ ਹੈ ਅਤੇ ਦ੍ਰਿੜ੍ਹ ਕਰਾਇਆ ਹੈ ਕਿ ਸਭ ਤੋਂ ਉੱਤਮ ਇਸ਼ਨਾਨ 'ਗੁਰ-ਤੀਰਥ' ਵਿਚ ਹੁੰਦਾ ਹੈ, ਜ਼ਿਥੋਂ—

**'ਮਤਿ ਵਿਚਿ ਰਤਨ ਜਵਾਹਰ ਮਾਣਿਕ ਜੇ ਇਕ ਗੁਰ ਕੀ ਸਿਖ ਸੁਣੀ॥'**

ਦੀ ਉਤਪਤੀ ਹੁੰਦੀ ਹੈ।

ਸੋ ਧਾਰਮਿਕ ਕਰਮਾਂ ਦੀ ਯੋਗ ਵਿਆਖਿਆ ਕਰਦੇ ਰਹਿਣਾ ਚਾਹੀਦਾ ਹੈ। ਮਨੁੱਖ ਨੂੰ ਇਹਨਾਂ ਵਿਸ਼ਵਾਸਾਂ ਦੇ ਸਹਾਰੇ ਦੀ ਲੋੜ ਹੈ।

SIKHBOOKCLUB.COM

੭.

ਜਿੱਥੇ ਜੀਵਨ-ਜੁਗਤੀ ਲਈ ਜਪੁ ਜੀ ਇਕ ਉਤਕ੍ਰਿਸ਼ਟ ਰਚਨਾ ਹੈ, ਉੱਥੇ ਕਲਾ ਪੱਖ ਤੋਂ ਵੀ ਇਹ ਇਕ ਅਦੁੱਤੀ ਚੀਜ਼ ਹੈ। ਅਸਲ ਵਿਚ ਇਹ ਦੋਵੇਂ ਇਕੋ ਹੀ ਗੱਲ ਹਨ—ਜਿੱਥੇ ਦੀਰਘ ਵਿਚਾਰ ਹੈ, ਉੱਥੇ ਕਲਾ-ਕੌਸ਼ਲਤਾ ਵੀ ਸੁਤੇ-ਸਿੱਧ ਹੁੰਦੀ ਹੈ। ਵਿਚਾਰਹੀਣ ਰਚਨਾ ਕਾਵਿ-ਅਲੰਕਾਰ ਨਾਲ ਜੜੀ ਹੋ ਸਕਦੀ ਹੈ, ਪਰ ਉਸ ਦਾ ਪ੍ਰਭਾਵ ਮਿਰਤਕ ਉਢਾਇਆ ਵਾਲਾ ਹੀ ਹੋਵੇਗਾ, ਜਿੱਥੇ ਵਿਚਾਰ ਵਿਚ ਬਲ ਹੈ, ਉੱਥੇ ਸਾਦਗੀ ਵੀ ਸ਼ਾਹੀ ਠਾਠ ਦਾ ਰੋਹਬ ਪਾਵੇਗੀ।

ਜਪੁ ਜੀ ਦੀ ਹਰ ਪਉੜੀ ਇਕ ਅਦੁਤੀਯ ਚਿੱਤ੍ਰ (Image) ਹੈ। ਅਸਲ ਵਿਚ ਇਹ ਰਚਨਾ ਨਿਰਮਾਣਤ ਨਹੀਂ ਹੈ, ਸਗੋਂ ਪ੍ਰਭੂ ਦਰਸ਼ਨ ਦੇ ਦ੍ਰਿਸ਼ ਦਾ ਵਰਨਣ ਹੈ। ਹਰ ਪਉੜੀ ਵਿਚ ਦਰਸ਼ਨ ਝਾਵਲੇ ਦਾ ਇਕ-ਇਕ ਸੂਖਮ ਪ੍ਰਭਾਵ ਹੈ, ਇਕ Vision ਹੈ ਤੇ ਇਕ Revelation ਹੈ, ਪਰ 'ਸੋਦਰਿ' ਦਾ ਦ੍ਰਿਸ਼ ਸੰਸਾਰ ਸਾਹਿਤ ਵਿਚ ਅਨੂਪਮ ਹੈ—'ਸੱਚ' ਦਾ ਸਰੂਪ 'ਸੰਗੀਤ' ਦਾ ਹੈ; 'ਸੱਚ' ਸ਼ਖ਼ਸੀਅਤ ਦਾ ਇਕ ਸੰਗੀਤ ਹੈ; ਦੂਜੇ ਆਚਰਨ ਉਸਾਰੀ ਨੂੰ ਸੋਨੇ ਦਾ ਗਹਿਣਾ ਘੜਨ ਤੁਲ ਮੰਨਿਆ ਹੈ—ਇਹ ਚਿੱਤਰ ਪਉੜੀ ਨੰ: ੩੮ ਵਿਚ ਦਿੱਤਾ ਹੈ ਜਿੱਥੇ ਝਰਦੇ ਅੰਮ੍ਰਿਤ ਤੇ ਉੱਜਲ ਗਹਿਣੇ ਦਾ ਚਿੱਤਰ ਪ੍ਰਕਾਸ਼ਮਾਨ ਹੁੰਦਾ ਹੈ। ਸਾਰਾ ਜਪੁ ਜੀ ਇਕ ਚਿੱਤਰ ਹੈ ਤੇ ਉਹ Pilgrim's Progress

ਜਾਂ Excelsior ਦੇ ਚਿੱਤਰ ਹਨ। ਮਨੁੱਖੀ ਆਤਮਾ 'ਸੋਦਰਿ' ਤੇ 'ਸਚਖੰਡਿ' ਵਲ ਵਧ ਰਹੀ ਹੈ, ਬੜੀਆਂ ਕਠਨਾਈਆਂ ਨੂੰ ਪਾਰ ਕਰਦੀ ਹੋਈ, Rugh by Chapel ਵਾਂਗ 'ਸਚਖੰਡਿ' ਦੇ ਦਰਵਾਜ਼ੇ 'ਤੇ ਸਫ਼ਲ ਆਤਮਾ ਦਾ ਸੁਆਗਤ ਹੁੰਦਾ ਹੈ। ਜਪੁ ਜੀ ਵਿਚ ਕਲਪਨਾ, ਸਮੂਹਕਤਾ ਤੇ ਇਕਾਗਰਤਾ ਦੀ ਇਕਾਈ ਵਿਚ ਕੰਮ ਕਰਦੀ ਹੈ, ਜਿੱਥੇ ਬ੍ਰਹਿਮੰਡ ਸ੍ਰਿਸ਼ਟੀ, ਜੀਵਾਂ, ਕੁਦਰਤ ਤੇ ਧਰਮ ਦੇ ਸਮੂਹੀ ਇਕਾਗਰ ਚਿੱਤਰ ਹੀ ਦਿੱਤੇ ਗਏ ਹਨ, ਵਿਸਥਾਰ ਵੇਰਵੇ ਵਾਲੇ ਨਹੀਂ।

ਜਪੁ ਜੀ ਦੀ ਸ਼ੈਲੀਗਤ ਸਮਰੱਥਾ ਇਸ ਦੇ ਅਦੁੱਤੀ ਬਲ, ਸੰਗੀਤ, ਸ਼ਬਦ ਚੋਣ ਤੇ ਝਲਕਾਰਿਆਂ ਵਿਚ ਹੈ। ਜਪੁ ਜੀ ਦਾ ਬਲ ਉਸ ਪ੍ਰਕਾਰ ਦਾ ਹੈ, ਜਿਵੇਂ ਇੰਜਣ ਦਾ ਬਲ ਭਾਪ ਵਿਚ ਹੈ। ਜਪੁ ਜੀ ਵਿਚ ਉਸ ਤਰ੍ਹਾਂ ਹਰ ਪੱਖ ਤੇ ਹਰ ਗੱਲ ਦਾ ਸਾਰ ਦਿੱਤਾ ਹੈ, ਜਿਵੇਂ ਪਾਣੀ ਦਾ ਸਾਰ ਭਾਫ਼ ਹੈ। ਹੁਕਮ ਦੇ ਬੇਅੰਤ ਵਿਸਥਾਰ ਦਾ ਸਾਰ ਇਕ ਪਉੜੀ ਵਿਚ, ਕੁਦਰਤ ਦੇ ਬੇਅੰਤ ਵਿਸਥਾਰ ਦਾ ਸਾਰ ਇਕ ਪਉੜੀ ਵਿਚ, ਆਦਿ। ਸਾਰ ਵਿਚ ਜ਼ੋਰ ਹੁੰਦਾ ਹੈ, ਤੇ ਸਾਰ ਦਾ ਆਕਾਰ ਸੂਖਮ ਹੁੰਦਾ ਹੈ। ਜਪੁ ਜੀ ਦਾ ਸੰਗੀਤ ਲੋਕ-ਸੰਗੀਤ ਹੈ, ਪ੍ਰੰਪਰਾਈ ਸਨਾਤਨੀ ਸੰਗੀਤ ਨਹੀਂ ਹੈ। ਲੋਕ ਸੰਗੀਤ ਸਰਲ ਪਰ ਧੁਰ ਅੰਦਰ ਤੀਕ ਪੁੱਜਣ ਵਾਲਾ ਹੁੰਦਾ ਹੈ; ਇਸ ਦੀ ਚਾਲ ਲਚਕ ਵਾਲੀ ਤੇ ਸਰਲ ਹੁੰਦੀ ਹੈ। ਪੰਜਾਬੀ ਦੀ ਸਾਦਾ ਜਿਹੀ ਭਾਸ਼ਾ ਨੂੰ ਕਿਤਨਾ ਅਮੀਰ ਕਰ ਦਿੱਤਾ ਹੈ, ਇਸ ਰਚਨਾ ਨੇ ਉਸ ਦੇ ਸਾਦਾ ਜਿਹੇ ਸ਼ਬਦਾਂ ਵਿਚ ਗੰਭੀਰ, ਰਹੱਸਵਾਦੀ ਅਧਿਆਤਮਕ ਤੇ ਦਾਰਸ਼ਨਕ ਅਰਥ ਭਰ ਦਿੱਤੇ ਹਨ, ਗੁਰੂ ਜੀ ਨੇ। ਹਰ ਪਉੜੀ ਵਿਚ ਝਲਕਾਰਾ Vision ਹੈ। ਜਪੁ ਜੀ ਦਾ ਵਾਯੂ-ਮੰਡਲ, ਧਰਤ-ਆਕਾਸ਼ ਦੇ ਸੁਮੇਲ ਦਾ ਹੈ, ਇਹ ਇਕ ਪ੍ਰਭੂ ਦੀ ਜੈਕਾਰ ਦਾ ਗੀਤ ਹੈ, ਸੱਚਾਈ ਦਾ ਨੰਗਾ ਦਰਸ਼ਨ ਹੈ, ਜੀਵਨ-ਘੋਲ ਲਈ ਨਿਪੁੰਨ ਸਿੱਖਿਆ ਹੈ। ਜਪੁ ਜੀ ਭਾਰਤੀ ਦਰਸ਼ਨ, ਰਹੱਸਵਾਦੀ, ਅਧਿਆਤਮਕਵਾਦ, ਸੰਗੀਤ, ਪਿੰਗਲ, ਸਭਿਆਚਾਰ ਤੇ ਸਭਿਅਤਾ ਦਾ ਸਾਧਾਰਨੀਕਰਨ (Generalisation) ਹੈ। ਇਹ ਗੁਰੂ ਨਾਨਕ ਦਾ ਹਿਰਦਾ ਹੈ ਤੇ ਸਿੱਖ ਧਰਮ ਦਾ ਖ਼ਾਲਸਈ ਝੂਲਦਾ ਨਿਸ਼ਾਨ ਹੈ, ਜਿਸ ਆਦਰਸ਼ ਤੀਕ ਸਿੱਖ ਨੇ ਪਹੁੰਚਣਾ ਹੈ ਤੇ ਜਿੱਥੇ ਸੰਸਾਰ ਦੇ ਸਾਰੇ ਧਰਮਾਂ ਦਾ ਸੰਗਮ ਹੈ। ਜਦੋਂ ਤੀਕ ਜਪੁ ਜੀ ਸਾਡੇ ਹਿਰਦੇ ਵਿਚ ਹੈ, ਅਸੀਂ ਅਮਰ ਹਾਂ। ਮਨੁੱਖ ਨੂੰ ਮੌਤ ਦੇ ਭੈਅ ਵਿਚੋਂ ਕੱਢਣ ਵਾਲੀ ਹੈ, ਇਹ ਰਚਨਾ।

SIKHBOOKCLUB.COM

# ਜਾਪੁ ਸਾਹਿਬ

## ੧.

ਜਾਪੁ ਸਾਹਿਬ ਇਕ-ਦਮ ਨਿਮਰਤਾ ਅਤੇ ਦ੍ਰਿੜ੍ਹਤਾ ਦਾ ਸ਼ਿਖ਼ਰ ਹੈ। ਨਿਮਰਤਾ ਦਾ ਇਸ ਲਈ ਕਿ ਇਸ ਰਚਨਾ ਵਿਚ ਨਿਪਟ ਹੀ ਕੋਈ ਦਾਅਵਾ ਨਹੀਂ ਕਿ ਮਨੁੱਖ ਕਿਸੇ ਤਰ੍ਹਾਂ ਕੁਝ ਵੀ ਜਾਣ ਸਕਦਾ ਹੈ ਕਿ ਬ੍ਰਹਮ ਦਾ ਨਿਰਗੁਣ ਜਾਂ ਨਿਰੰਕਾਰ ਸਰੂਪ ਕੀ ਸੀ—ਮਨੁੱਖ ਨੂੰ ਕੁਝ ਪਤਾ ਨਹੀਂ ਕਿ ਨਿਰਗੁਣ ਸਰੂਪ ਕੀ ਸੀ ਜਾਂ ਕੀ ਹੋਵੇਗਾ; ਦ੍ਰਿੜ੍ਹਤਾ ਦਾ ਸ਼ਿਖ਼ਰ ਇਹ ਰਚਨਾ ਇਸ ਲਈ ਹੈ ਕਿ ਕਿਤੇ ਦ੍ਵੈਤ ਦੀ ਕੋਈ ਗੁੰਜਾਇਸ਼ ਨਹੀਂ ਹੈ, ਜੋ ਕੁਝ ਪ੍ਰਗਟ ਤੇ ਪ੍ਰਤੱਖ ਹੈ, ਉਹ ਕੇਵਲ ਇਕ ਬ੍ਰਹਮ ਦਾ ਪ੍ਰਕਾਸ਼ ਜਾਂ ਕਰਮ ਹੀ ਹੈ—ਹੋਰ ਕੋਈ ਹਸਤੀ ਹੈ ਹੀ ਨਹੀਂ, ਅੰਧਕਾਰ ਵੀ ਉਹ ਆਪ ਹੀ ਹੈ ਅਤੇ ਪ੍ਰਕਾਸ਼ ਵੀ ਉਹ ਆਪ ਹੀ ਹੈ। ਜਾਪੁ ਸਾਹਿਬ ਬਾਣੀ ਵਰਗੀ ਸਮਤਾ ਤੇ ਸਮਦ੍ਰਿਸ਼ਟਤਾ ਸੰਸਾਰ ਸਾਹਿਤ ਵਿਚ ਕੇਵਲ ਬੜੀਆਂ ਮਹਾਨ ਧਾਰਮਿਕ ਪੁਸਤਕਾਂ ਵਿਚ ਹੀ ਹੈ, ਨਹੀਂ ਤਾਂ ਦ੍ਵੰਦ ਨੂੰ ਸਾਰੀ ਦੁਨੀਆਂ ਦਾ ਸਾਹਿਤ ਕਿਸੇ ਨਾ ਕਿਸੇ ਰੂਪ ਵਿਚ ਚਿਤਰਦਾ ਹੈ, ਪਰ ਅਸਲੀਅਤ ਇਹ ਹੀ ਹੈ ਕਿ ਦ੍ਵੰਦ ਸੰਭਵ ਨਹੀਂ ਹੈ—ਜੇ ਦ੍ਵੈਤ ਹੋ ਸਕਦਾ ਹੈ ਤਾਂ ਬ੍ਰਹਮ ਹੈ ਹੀ ਨਹੀਂ। ਭਾਵੇਂ ਰੂਪ ਤੇ ਕਰੂਪ, ਹਨੇਰਾ ਤੇ ਪ੍ਰਕਾਸ਼, ਪਾਪ ਤੇ ਪੁੰਨ ਮਨੁੱਖ ਦੇ ਬਣਾਏ ਹੋਏ ਹਨ ਅਤੇ ਉਸ ਨੂੰ ਅਨੁਭਵ ਵੀ ਹੁੰਦੇ ਹਨ, ਪਰ ਉਹਨਾਂ ਦੀ ਅਸਲੀਅਤ ਹੈ ਨਹੀਂ। ਅਸਲ ਵਿਚ ਨਾ ਅੰਧਕਾਰ ਹੈ, ਨਾ ਪ੍ਰਕਾਸ਼ ਹੈ, ਨਾ ਪਾਪ ਹੈ, ਨਾ ਪੁੰਨ ਹੈ—ਇਕੋ ਹੁਕਮ ਅਧੀਨ ਵਿਕਾਸ ਹੀ ਹੈ ਜਾਂ ਖੇਲ ਹੈ। ਖੇਲ ਵਿਚ ਜਾਂ ਨਾਟਕ ਵਿਚ ਕਈ ਪ੍ਰਕਾਰ ਦੇ ਚੰਗੇ ਮੰਦੇ ਕਰਤੱਵ ਹੋ ਰਹੇ ਹਨ, ਕਈ ਪ੍ਰਕਾਰ ਦੇ ਪਾਤਰ ਹੁੰਦੇ ਹਨ—ਪਰ ਅਸਲ ਵਿਚ ਨਾ ਕੋਈ ਉੱਥੇ ਚੋਰ ਹੁੰਦਾ ਹੈ, ਨਾ ਕੋਤਵਾਲ, ਉਹ ਸਾਰੇ ਇਕੋ ਸ਼੍ਰੇਣੀ ਦੇ ਸਾਥੀ ਹੁੰਦੇ ਹਨ। ਇਸੇ ਤਰ੍ਹਾਂ ਇਸ ਜੀਵਨ ਵਿਚ ਕੋਈ ਊਚ ਬਣਿਆ ਬੈਠਾ ਹੈ ਤੇ ਕੋਈ ਨੀਚ; ਕੋਈ ਸਾਧ ਹੈ ਤੇ ਕੋਈ ਚੋਰ ਹੈ; ਕੋਈ ਅਮੀਰ ਹੈ ਤੇ ਕੋਈ ਗ਼ਰੀਬ ਹੈ; ਕੋਈ ਸੁਆਮੀ ਹੈ ਤੇ ਕੋਈ ਸੇਵਕ ਹੈ—ਪਰ ਹਨ ਇਹ ਸਾਰੇ 'ਇਕ'—ਇਕੋ ਬ੍ਰਹਮ ਦੇ ਸਰੂਪ ਹਨ। ਸਾਰਾ ਬ੍ਰਹਿਮੰਡ ਇਕੋ ਬ੍ਰਹਮ ਵਿਚੋਂ ਆਇਆ ਹੈ ਤੇ ਉਸੇ ਵੱਲ ਜਾ ਰਿਹਾ ਹੈ, ਤੇ ਹੁਣ ਵੀ ਉਹੋ ਕੁਝ ਹੈ, ਪਰ ਪੜਾਅ ਹਰ ਜੀਵ ਦਾ ਵੱਖ-ਵੱਖ ਹੈ, ਕੋਈ ਚੋਰ ਤੇ ਕੋਈ ਸਾਧ ਦੇ ਪੜਾਅ 'ਤੇ ਪੁੱਜ ਗਿਆ ਹੈ।

ਜਾਪੁ ਸਾਹਿਬ ਮਨੁੱਖਤਾ ਨੂੰ ਸਮਤਾ ਦਿੰਦਾ ਹੈ—ਸਾਰੇ ਜੀਵ ਸਮਾਨ ਹਨ। ਇਸ

SIKHBOOKCLUB.COM

ਸਮਤਾ ਤੇ ਸਮਾਨਤਾ ਦੇ ਅਸੂਲ ਤੋਂ ਉੱਚਾ ਮਨੁੱਖਤਾ ਦੀ ਭਲਾਈ ਦਾ ਹੋਰ ਕੋਈ ਅਸੂਲ ਨਹੀਂ ਹੈ। ਜਾਪੁ ਸਾਹਿਬ ਦਾ ਅਦ੍ਵੈਤ ਇਹ ਹੈ :—

**ਨਮੋ ਸੂਰਜ ਸੂਰਜੇ ਨਮੋ ਚੰਦ੍ਰ ਚੰਦ੍ਰੇ॥**
**ਨਮੋ ਰਾਜ ਰਾਜੇ ਨਮੋ ਇੰਦ੍ਰ ਇੰਦ੍ਰੇ॥**
**ਨਮੋ ਅੰਧਕਾਰੇ ਨਮੋ ਤੇਜ ਤੇਜੇ॥**
**ਨਮੋ ਬਿੰਦ੍ਰ ਬਿੰਦ੍ਰੇ ਨਮੋ ਬੀਜ ਬੀਜੇ॥ ੧੯੫॥**
**ਨਮੋ ਰਾਜਸੰ ਤਾਮਸੰ ਸਾਤ ਰੂਪੇ॥**
**ਨਮੋ ਪਰਮ ਤਤੰ ਅਤਤੰ ਸਰੂਪੇ॥**
**ਨਮੋ ਜੋਗ ਜੋਗੇ ਨਮੋ ਗਿਆਨ ਗਿਆਨੇ॥**
**ਨਮੋ ਮੰਤ੍ਰ ਮੰਤ੍ਰੇ ਨਮੋ ਧਿਆਨ ਧਿਆਨੇ॥ ੧੯੬॥**
**ਨਮੋ ਜੁਧ ਜੁਧੇ ਨਮੋ ਗਿਆਨ ਗਿਆਨੇ॥**
**ਨਮੋ ਭੋਜ ਭੋਜੇ ਨਮੋ ਪਾਨ ਪਾਨੇ॥**
**ਨਮੋ ਕਲਹ ਕਰਤਾ ਨਮੋ ਸਾਂਤ ਰੂਪੇ॥**
**ਨਮੋ ਇੰਦ੍ਰ ਇੰਦ੍ਰੇ ਅਨਾਦੰ ਬਿਭੂਤੇ॥ ੧੯੭॥**

ਉਹ ਹੀ ਸੂਰਜ, ਚੰਦਰਮਾ, ਅੰਧਕਾਰ, ਪ੍ਰਕਾਸ਼, ਜੁੱਧ, ਸ਼ਾਂਤੀ, ਤੱਤ, ਅਤੱਤ—ਸਭ ਕੁਝ ਹੈ। ਸਾਰਾ ਬ੍ਰਹਿਮੰਡ ਇਕ ਇਕਾਈ ਜਾਂ ਗੋਲਾਈ ਹੈ। ਸਾਰੇ ਬ੍ਰਹਿਮੰਡ ਦੀ ਬੁਨਿਆਦ ਇਕ ਹੈ, ਸਾਰੇ ਦੀ ਸਿਖ਼ਰ ਇਕ ਹੈ; ਇਸ ਲਈ ਵਿਚਾਲੇ ਵੀ ਇਕੋ ਹੀ ਹੈ, ਭਾਵੇਂ ਭੇਦ ਦ੍ਰਿਸ਼ਟਮਾਨ ਹਨ।

SIKHBOOKCLUB.COM

ਅਦ੍ਵੈਤ ਦੀ ਧਾਰਨੀ ਅਤੇ ਦ੍ਵੰਦ ਤੋਂ ਖ਼ਾਲੀ ਹੋਣ ਕਰਕੇ ਹੀ ਇਹ ਰਚਨਾ ਦਾਰਸ਼ਨਿਕ (Philosophical) ਗਿਆਨ ਦੀ ਸਿਖ਼ਰ ਹੈ; ਕੇਵਲ ਅਦ੍ਵੈਤ ਦਾ ਦਰਸ਼ਨ ਕਿਹਾ ਜਾ ਸਕਦਾ ਹੈ।

## ੨.

ਬ੍ਰਹਮ 'ਸੱਚਾਈ' ਹੈ। ਉਹ 'ਆਦਿ ਸਚੁ' ਜੁਗਾਦਿ ਸਚੁ॥ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ' ਹੈ। ਜਾਪੁ ਸਾਹਿਬ ਵਿਚ ਸਪੱਸ਼ਟ ਕੀਤਾ ਹੈ ਕਿ 'ਸੱਚਾਈ' ਕੀ ਹੁੰਦੀ ਹੈ ਜਾਂ 'ਸਚੁ' ਕੀ ਹੁੰਦਾ ਹੈ। ਇਕ ਵਿਚਾਰ ਤਾਂ ਗੁਰੂ ਨਾਨਕ ਸਾਹਿਬ ਨੇ ਦ੍ਰਿੜ੍ਹ ਕਰਾ ਦਿੱਤਾ ਹੈ ਕਿ 'ਸਚੁ' ਉਹ ਹੈ ਜੋ ਸਮੇਂ ਦੀ ਸੀਮਾ ਵਿਚ ਨਹੀਂ ਹੈ, ਸਦਾ ਇਕ-ਰਸ ਰਹਿੰਦਾ ਹੈ, ਜੋ ਕੁਝ ਕੱਲ੍ਹ ਸਚੁ ਸੀ, ਉਹ ਅੱਜ ਵੀ ਸਚੁ ਹੈ ਅਤੇ ਕੱਲ੍ਹ ਵੀ ਸਚੁ ਹੋਵੇਗਾ। ਗੁਰੂ ਗੋਬਿੰਦ ਸਿੰਘ ਜੀ 'ਸਚੁ' ਦੀ ਇਕ ਹੋਰ ਦ੍ਰਿਸ਼ਟੀਕੋਣ ਤੋਂ ਵਿਆਖਿਆ ਕਰਦੇ ਹਨ। ਉਹ ਦ੍ਰਿਸ਼ਟੀਕੋਣ ਇਹ ਹੈ ਕਿ 'ਸਚੁ' ਉਹ ਹੈ, ਜਿਸ ਨੂੰ ਚਕ੍ਰ ਚਿਹਨ, ਬਰਨ, ਜਾਤਿ-ਪਾਤਿ, ਰੂਪ-ਰੰਗ, ਰੇਖ-ਭੇਖ, ਆਦਿ ਕਰਕੇ ਵੰਡਿਆ ਨਹੀਂ ਜਾ ਸਕਦਾ, ਭਾਵ ਸਚੁ ਸਰਬ-ਵਿਆਪੀ ਹੈ ਤੇ ਸਭ ਥਾਵਾਂ, ਦੇਸ਼ਾਂ, ਜਾਤਾਂ ਵਿਚ ਇਕ ਸਮਾਨ ਹੈ। ਮਨੁੱਖਤਾ ਚਕ੍ਰ ਚਿਹਨ, ਬਰਨ-ਜਾਤਿ, ਰੂਪ-ਰੰਗ ਤੇ ਰੇਖ-ਭੇਖ ਕਰਕੇ ਵੰਡੀ ਹੋਈ ਹੈ, ਪਰ 'ਸਚੁ' ਇਸ ਤਰ੍ਹਾਂ ਵੰਡਿਆ ਨਹੀਂ ਜਾ ਸਕਦਾ। 'ਸਚੁ' ਇਸ ਤਰ੍ਹਾਂ ਸਰਬ-ਵਿਆਪੀ ਹੈ :—

ਫਰਾਂਸ ਕੇ ਫ਼ਿਰੰਗੀ ਫਰਾਂਸੀਸ ਕੇ ਦੁਰੰਗੀ,
ਮਕਰਾਨ ਕੇ ਮ੍ਰਿਦੰਗੀ ਤੇਰੇ ਗੀਤ ਗਾਈਅਤੁ ਹੈ॥
ਭਖਾਰੀ ਕੰਧਾਰੀ ਗੋਰ ਗਖਰੀ ਗਰਦੇਜਾ ਚਾਰੀ,
ਪਉਨ ਕੇ ਅਹਾਰੀ ਤੇਰੋ ਨਾਮ ਧਿਆਈਅਤੁ ਹੈ॥
ਪੂਰਬ ਪਲਾਊ ਕਾਮ ਰੂਪ ਔ ਕਮਾਊ,
ਸਰਬ ਠਉਰ ਮੈ ਬਿਰਾਜੈ, ਜਹਾ ਜਹਾ ਜਾਈਅਤੁ ਹੈ॥
ਪੂਰਨ ਪ੍ਰਤਾਪੀ ਜੰਤ੍ਰ ਮੰਤ੍ਰ ਤੇ ਅਤਾਪੀ,
ਨਾਥ ਕੀਰਤਿ ਤਿਹਾਰੀ ਕੋ ਨਾ ਪਾਰ ਪਾਈਅਤੁ ਹੈ॥ ੧੪॥

(ਅਕਾਲ ਉਸਤਤਿ)

'ਸਚੁ' ਉਹ ਹੈ ਜੋ ਸਭ ਵਿਚ ਬਿਰਾਜਮਾਨ ਹੈ, ਅਤੇ ਸਭ ਥਾਂ ਪ੍ਰਧਾਨ ਹੈ। ਜੋ ਸਦਾਚਾਰਕ ਗੁਣ ਸਰਬ ਵਿਆਪੀ ਹਨ, ਉਹ ਸਚੁ ਹਨ; ਜੋ ਮਨੁੱਖੀ ਭਾਵ ਸਰਬ ਵਿਆਪੀ ਹਨ, ਉਹ ਸਚੁ ਹਨ। ਸਚ ਤਾਂ—ਦੇਹੁਰੇ, ਮਸੀਤ, ਪੂਜਾ, ਨਿਵਾਜ, ਦੇਵਤੇ—ਅਦੇਵ, ਤੁਰਕ—ਹਿੰਦੂ, ਅਲਹ—ਅਭੇਖ, ਪੁਰਾਨ ਕੁਰਾਨ ਵਿਚ ਇਕ ਸਮਾਨ ਵਿਆਪਕ ਹੈ। ਜੋ ਕੁਝ ਮਨੁੱਖੀ ਗਿਆਨ, ਧਰਮ, ਸਭਿਆਚਾਰ, ਮਹਾਨ ਪੁਸਤਕਾਂ, ਸਦਾਚਾਰ, ਮਨੋਵਿਗਿਆਨ ਤੇ ਭਾਵ ਵਿਚ ਸਾਂਝਾ ਹੈ, ਉਹ 'ਸਚੁ' ਹੈ। ਮਨੁੱਖਤਾ ਦਾ ਗਿਆਨ, ਧਰਮ, ਸਦਾਚਾਰ, ਰਹਿਸ ਤੇ ਮਨੋਵਿਗਿਆਨ ਵਿਤਕਰਿਆਂ 'ਤੇ ਨਹੀਂ ਖੜ੍ਹੇ, ਸਾਂਝ 'ਤੇ ਖੜ੍ਹੇ ਹਨ। ਸਾਰੀ ਮਨੁੱਖਤਾ ਵਿਚ ਅਨੇਕ ਪ੍ਰਕਾਰ ਦੀ ਸਾਂਝ ਹੈ—ਸਚੁ ਸਾਂਝਾ ਹੈ, ਵਿਤਕਰਾ ਤਾਂ ਓਪਰੀਆਂ ਤੇ ਓਪਾਤੀਆਂ ਚੀਜ਼ਾਂ ਵਿਚ ਹੈ। ਸੋ ਸਾਰੇ ਧਰਮਾਂ ਵਿਚ ਸਾਂਝੀ ਸੱਚਾਈ ਹੈ, ਸਾਰੀਆਂ ਮਹਾਨ ਪੁਸਤਕਾਂ ਵਿਚ ਸਾਂਝੀ ਸੱਚਾਈ ਹੈ, ਸਾਰੇ ਸਭਿਆਚਾਰਾਂ ਵਿਚ ਸਾਂਝੀ ਸੱਚਾਈ ਹੈ। ਸਾਰੇ ਰਹੱਸਵਾਦਾਂ ਵਿਚ ਸਾਂਝ ਹੈ, ਸਾਰੇ ਭਾਵਾਂ ਵਿਚ ਸਾਂਝ ਹੈ—ਉਹ ਸਾਂਝ ਹੀ ਪਰਮਾਤਮਾ ਹੈ, ਉਹ ਹੀ ਨਾਮ ਹੈ।

'ਸੱਚਾਈ' ਕਿਸੇ ਵਿਸ਼ੇਸ਼ ਚਕ੍ਰ-ਚਿਹਨ, ਬਰਨ-ਜਾਤਿ, ਰੂਪ-ਰੰਗ, ਜਾਂ ਰੇਖ-ਭੇਖ ਨੇ ਬੈ ਨਹੀਂ ਕਰਾਈ ਹੋਈ, ਸਭ ਚਿਹਨਾਂ, ਜਾਤਾਂ, ਰੰਗਾਂ ਤੇ ਭੇਖਾਂ ਵਿਚ ਮੌਜੂਦ ਹੈ। ਸੱਚਾਈ ਜਾਂ ਪਰਮਾਤਮਾ ਦਾ ਕੋਈ ਵਿਸ਼ੇਸ਼ ਚਕ੍ਰ-ਚਿਹਨ, ਬਰਨ-ਜਾਤਿ ਆਦਿ ਨਹੀਂ ਹੈ।

## ੩.

ਪਰ ਉਹ ਸੱਚਾਈ ਹੈ ਕਿਹੋ ਜਿਹੀ, ਜਿਸ ਸੱਚਾਈ ਨੂੰ ਗੁਰੂ ਗੋਬਿੰਦ ਸਿੰਘ ਜੀ ਨੇ ਨਮਸਕਾਰ ਕੀਤੀ ਹੈ—

ਨਮੋ ਚੰਦ੍ਰ ਚੰਦ੍ਰੇ॥ ਨਮੋ ਭਾਨ ਭਾਨੇ॥
ਨਮੋ ਗੀਤ ਗੀਤੇ॥ ਨਮੋ ਤਾਨ ਤਾਨੇ॥ ੪੭॥
ਨਮੋ ਨ੍ਰਿਤ ਨ੍ਰਿਤੇ।।॥ ਨਮੋ ਨਾਦ ਨਾਦੇ॥.........੪੮॥
ਨਮੋ ਸਸਤ੍ਰਪਾਣੇ॥ ਨਮੋ ਅਸਤ੍ਰਮਾਣੇ....॥ ੫੨॥
ਕਿ ਸਾਹਿਬ ਦਿਮਾਗ਼ ਹੈਂ॥ ਕਿ ਹੁਸਨਲ ਚਰਾਗ਼ ਹੈਂ—॥ ੧੫੧॥
ਕਿ ਰੋਜ਼ੀ ਦਿਹਿੰਦ ਹੈਂ॥ ਕਿ ਰਾਜ਼ਕ ਰਹਿੰਦ ਹੈਂ॥
ਕਰੀਮੁਲ ਕਮਾਲ ਹੈਂ॥ ਕਿ ਹੁਸਨਲ ਜਮਾਲ ਹੈਂ॥ ੧੫੨॥

**ਜ਼ਨੀਨੁਲ ਜ਼ਮਾ ਹੈਂ॥ ਅਮੀਕੁਲ ਇਮਾ ਹੈਂ॥**

**ਕਰੀਮੁਲ ਕਮਾਲ ਹੈਂ॥ ਕਿ ਜੁਰਅਤਿ ਜਮਾਲ ਹੈਂ॥ ੧੫੯॥**

ਪਰਮਾਤਮਾ ਦਾ ਬੜਾ ਹੀ ਵਿਚਿਤ੍ਰ ਸਰੂਪ ਜਾਪੁ ਸਾਹਿਬ ਦੇ ੧੫੦ ਤੋਂ ੧੬੦ ਤੀਕ ਦੇ ਛੰਦਾਂ ਵਿਚ ਬਿਆਨਿਆ ਹੈ। ਪਰਮਾਤਮਾ ਚੰਦ ਵਾਂਗ ਠੰਢਾ, ਸੁੰਦਰ ਤੇ ਕੋਮਲ ਹੈ; ਸੂਰਜ ਵਾਂਗ ਪ੍ਰਕਾਸ਼ਮਾਨ, ਤੇਜੱਸਵੀ ਤੇ ਗਰਮ ਹੈ; ਭਾਵ ਉਹ ਸਾਰੀ ਸੁੰਦਰਤਾ ਤੇ ਗਿਆਨ ਦੀ ਨਿਧਿ ਹੈ। ਪਰਮਾਤਮਾ ਸਾਰੀਆਂ, ਕੋਮਲ ਕਲਾਵਾਂ ਦਾ ਆਰੰਭ ਹੈ--ਗੀਤ, ਤਾਨ, ਨ੍ਰਿਤ ਤੇ ਨਾਦ ਦਾ ਆਰੰਭ ਹੈ, ਭਾਵ ਉਹ ਸਾਰੇ ਸਭਿਆਚਾਰ ਦਾ ਖ਼ਜ਼ਾਨਾ ਹੈ। ਮਨੁੱਖਤਾ ਵਿਚ ਜੋ ਵੀ ਕੋਮਲ, ਸੁਹਜਵਾਦੀ ਤੇ ਸੋਹਣੇ ਤੱਤ ਹਨ, ਉਹ ਸਾਰੇ ਉਸ ਸੱਚ ਸਰੂਪ ਵਿਚੋਂ ਆਏ ਹਨ। ਪਰਮਾਤਮਾ ਹੀ ਸਾਰੀ ਜੁੱਧ-ਵਿੱਦਿਆ ਦਾ ਆਰੰਭ ਹੈ—ਜਦੋਂ ਅਨਿਆਂ ਹੁੰਦਾ ਹੈ, ਉਹ ਹੀ ਜੁੱਧ ਦੁਆਰਾ, ਸ਼ਸਤ੍ਰ ਤੇ ਅਸਤ੍ਰ ਦੁਆਰਾ—ਅਨਿਆਂ ਦਾ ਨਾਸ਼ ਕਰਦਾ ਹੈ। ਸੋ ਸੱਚ ਪੂਰਨ ਨਿਆਂ ਹੈ। ਪਰਮਾਤਮਾ, ਦਿਮਾਗ਼, ਹੁਸਨ ਤੇ ਜਮਾਲ ਦਾ ਆਰੰਭ ਹੈ—ਉਹ ਸੁੰਦਰਤਾ; ਬੁੱਧੀ ਬਲ ਤੇ ਆਤਮਿਕ ਬਲ ਦਾ ਆਰੰਭ ਹੈ।

## ੪.

'ਸਚੁ' ਹੋਰ ਕੀ ਹੁੰਦਾ ਹੈ?

**ਕਿ ਰਾਜੰ ਪ੍ਰਭਾ ਹੈਂ॥ ਕਿ ਧਰਮੰ ਧੁਜਾ ਹੈਂ॥**

**ਕਿ ਆਸੋਕ ਬਰਨੈ॥ ਕਿ ਸਰਬਾ ਅਭਰਨੈ॥ ੧੫੦॥**

ਪਰਮਾਤਮਾ 'ਧਰਮੰ ਧੁਜਾ' ਹੈ। 'ਧੁਜਾ' ਹੈ ਸਿਖ਼ਰ, ਪਰਮਾਤਮਾ ਸਾਰੀਆਂ ਧਾਰਮਿਕ ਕੀਮਤਾਂ ਦਾ ਧੁਜਾ ਹੈ, ਉਹ ਉੱਚੇ ਤੋਂ ਉੱਚਾ ਨਿਸ਼ਾਨ ਜਿਸ ਵੱਲ ਮਨੁੱਖ ਨੂੰ ਸਦਾਚਾਰਕ, ਧਾਰਮਿਕ, ਸਭਿਆਚਾਰਕ ਬੌਧਿਕ ਤੇ ਆਤਮਿਕ ਉੱਨਤੀ ਲਈ ਵਧਣਾ ਚਾਹੀਦਾ ਹੈ। ਉਹ ਆਦਰਸ਼ ਹੈ—ਅਪਹੁੰਚ ਆਦਰਸ਼ ! ਨਿਸ਼ਾਨ ਸਾਹਿਬ ਜਾਂ ਧੁਜਾ (Standard ਜਾਂ Flag) ਵਿਚ ਕਿਸੇ ਦੇਸ਼, ਧਰਮ, ਕੌਮ, ਜਾਤੀ ਜਾਂ ਸੰਸਥਾ ਦਾ ਆਦਰਸ਼ ਚਿੰਨ੍ਹ-ਰੂਪ ਵਿਚ ਚਿਤਰਿਆ ਹੁੰਦਾ ਹੈ। ਪਰਮਾਤਮਾ ਵੀ ਉਹਨਾਂ ਆਦਰਸ਼ਕ ਕੀਮਤਾਂ ਦਾ ਸਮੂਹ ਹੈ ਜੋ ਮਨੁੱਖਤਾ ਦਾ ਨਿਸ਼ਾਨਾ ਹਨ, ਉਹ ਧਰਮ ਦੀਆਂ ਕੀਮਤਾਂ ਦਾ ਸਮੂਹ ਹੈ, ਉਹ ਜੀਵਨ ਦੀਆਂ ਅਤਿ ਪ੍ਰਿਯ ਕੀਮਤਾਂ ਦਾ ਸਮੂਹ ਹੈ। ਉਹ ਧਰਮ (duty) ਦੀ ਪਾਲਣਾ ਵਿਚ ਸਦਾ ਆਦਰਸ਼ ਹੈ।

ਪਰਮਾਤਮਾ ਇਸ ਪੱਖ ਵਿਚ ਵੀ ਅਪਹੁੰਚ ਹੈ, ਪਰ ਆਦਰਸ਼ ਸਦਾ ਹੀ ਮਨੁੱਖਤਾ ਦੇ ਸਾਹਮਣੇ ਰਹਿਣਾ ਚਾਹੀਦਾ ਹੈ, ਨਹੀਂ ਤਾਂ ਮਨੁੱਖਤਾ ਉਤਨੀ ਵੀ ਸਭਿਆਚਾਰਕ ਤੇ ਸਦਾਚਾਰਕ ਉੱਨਤੀ ਨਾ ਕਰ ਸਕੇ, ਜਿਤਨੀ ਹੁਣ ਇਸ ਨੇ ਕਰ ਲਈ ਹੈ ਜਾਂ ਅੱਗੋਂ ਕਰਨ ਦੀ ਸੰਭਾਵਨਾ ਰੱਖਦੀ ਹੈ।

ਗੁਰੂ ਗੋਬਿੰਦ ਸਿੰਘ ਜੀ ਨੇ 'ਧਰਮ ਧੁਜਾ' ਦਾ ਰੂਪ ਕਮਾਲ ਪ੍ਰਬੀਨਤਾ ਨਾਲ ਵਾਹਿਗੁਰੂ ਨੂੰ ਦਿੱਤਾ ਹੈ। ਸਾਰੀਆਂ ਕੌਮਾਂ ਆਪਣੇ ਆਦਰਸ਼ ਪੇਸ਼ ਕਰਦੀਆਂ ਹਨ।

ਪਰਮਾਤਮਾ ਉਹਨਾਂ ਸਾਰੇ ਆਦਰਸ਼ਾਂ ਦਾ ਆਦਰਸ਼ (ਧੁਜਾ) ਹੈ।

ਸੋ 'ਸਚੁ' ਆਦਰਸ਼ਕ ਕੀਮਤਾਂ ਦਾ ਆਦਰਸ਼ਕ ਸਮੂਹ ਤੇ ਸਿਖ਼ਰ ਹੈ!

## ੫.

'ਜਾਪੁ ਸਾਹਿਬ' ਵਿਚ 'ਕਰਮ ਨਾਮ' ਦਾ ਸਿਧਾਂਤ ਬੜਾ ਮਹਾਨ ਹੈ, ਜਿੱਥੇ 'ਨਿਰਗੁਣ ਬ੍ਰਹਮ' ਬਾਰੇ ਮਨੁੱਖ ਨੂੰ ਕੁਝ ਪਤਾ ਨਹੀਂ ਲਗ ਸਕਦਾ, ਉੱਥੇ ਸਰਗੁਣ ਬ੍ਰਹਮ ਬਾਰੇ ਬਹੁਤ ਕੁਝ ਪਤਾ ਲੱਗ ਸਕਦਾ ਹੈ। ਪਰਮਾਤਮਾ ਦਾ ਪਤਾ ਉਸ ਦੇ ਵਿਚਿਤ੍ਰ ਕਰਮਾਂ ਤੋਂ ਲੱਗਦਾ ਹੈ। ਕਰਮ ਦਾ ਭਾਵ ਹਰ ਰੂਪ ਹੈ ਜਾਂ ਪਰਮਾਤਮਾ ਦਾ ਹਰ ਵਿਸ਼ੇਸ਼ਣ ਹੈ। ਇਹੋ ਨਾਮ ਦਾ ਸਿਧਾਂਤ ਹੈ। 'ਸਚੁ' ਦੇ ਦ੍ਰਿਸ਼ਟਮਾਨ ਸਰੂਪ ਨੂੰ ਨਾਮ ਕਹਿੰਦੇ ਹਨ, ਦ੍ਰਿਸ਼ਟਮਾਨ ਸਰੂਪ ਜਾਂ ਕਿਸੇ ਤਰ੍ਹਾਂ ਅਨੁਭਵ ਹੋ ਸਕਣ ਵਾਲਾ ਸਰੂਪ।

ਇੱਥੇ ਵੱਡਮੁੱਲਾ ਸਿਧਾਂਤ ਇਹ ਹੈ ਕਿ ਸੱਚ ਦਾ ਕੋਈ ਲਾਭ ਨਹੀਂ ਹੈ ਜੇ ਉਹ ਕਰਮ ਜਾਂ ਵਤੀਰੇ ਵਿਚ ਪ੍ਰਗਟ ਨਹੀਂ ਹੁੰਦਾ। 'ਸਚੁ' ਸੁੰਦਰ ਹੈ, ਗਿਆਨੀ ਹੈ, ਨਿਆਂਕਾਰੀ ਹੈ ਤੇ ਸੁਹਜਵਾਦੀ ਹੈ, ਪਰ ਇਸ ਦੀ ਮਹਾਨਤਾ ਉਦੋਂ ਬਣਦੀ ਹੈ ਜਦੋਂ ਕਿਸੇ ਸਰਗੁਣ ਸਰੂਪ ਵਿਚ ਪਰਮਾਤਮਾ ਇਹ ਕਰਮ ਕਰਦਾ ਜਾਪਦਾ ਹੈ। ਭਗਤ ਦੇ ਸਰੂਪ ਵਿਚ ਨਿਰਗੁਣ ਬ੍ਰਹਮ, ਸਰਗੁਣ ਸਰੂਪ ਹੋ ਕੇ ਸੁੰਦਰ ਰੂਪ ਧਾਰਨ ਕਰਦਾ ਹੈ, ਬ੍ਰਹਮ ਗਿਆਨੀ ਜਾਂ ਗੁਰੂ ਦੇ ਰੂਪ ਵਿਚ ਨਿਰਗੁਣ ਹੀ ਕਰਮ ਧਾਰਨ ਕਰਦਾ ਹੈ, ਕਿਸੇ ਜੋਧੇ ਜਾਂ ਸ਼ਹੀਦ ਦੇ ਰੂਪ ਵਿਚ ਨਿਰਗੁਣ ਬ੍ਰਹਮ ਸਰਗੁਣ ਸਰੂਪ ਧਾਰਨ ਕਰਦਾ ਹੈ ਅਤੇ ਅਨਿਆਂ ਨੂੰ ਰੋਕਦਾ ਹੈ, ਜਬਰ ਦਾ ਨਾਸ਼ ਕਰਦਾ ਹੈ, ਕਿਸੇ ਅਰਸ਼ੀ ਕਵੀ ਦੇ ਰੂਪ ਵਿਚ ਉਹ ਸਰਗੁਣ ਰੂਪ ਧਾਰਨ ਕਰਦਾ ਹੈ ਅਤੇ ਬਾਣੀ ਦੇ ਰੂਪ ਵਿਚ ਪ੍ਰਗਟ ਹੁੰਦਾ ਹੈ।

SIKHBOOKCLUB.COM

ਇਸੇ ਤਰ੍ਹਾਂ 'ਸਚੁ' ਤਾਂ ਉਹ ਹੀ ਹੈ, ਜੋ ਮਨੁੱਖੀ ਕਰਤੱਵ ਵਿਚੋਂ ਪ੍ਰਗਟ ਹੁੰਦਾ ਹੈ। ਭਾਵ ਜਦੋਂ ਮਨੁੱਖ ਮਨੁੱਖ ਨੂੰ ਪਿਆਰ ਕਰਦਾ ਹੈ, ਮਨੁੱਖ ਮਨੁੱਖ ਲਈ ਸੁੰਦਰਤਾ ਉਤਪੰਨ ਕਰਦਾ ਹੈ, ਮਨੁੱਖ ਨਿਆਂ ਲਈ ਲੜਦਾ ਮਰਦਾ ਹੈ ਜਾਂ ਮਨੁੱਖ ਉਸਾਰੂ ਸਾਹਿਤਕਾਰ ਜਾਂ ਕਲਾਕਾਰ ਬਣਦਾ ਹੈ, ਉਦੋਂ ਉਹ ਆਪ ਹੀ ਬ੍ਰਹਮ-ਸਰੂਪ ਹੁੰਦਾ ਹੈ। ਦਿਆਨਤਦਾਰ, ਈਮਾਨਦਾਰ, ਧਰਮੀ ਮਨੁੱਖ ਹੀ ਪਰਮਾਤਮਾ ਦਾ ਸਰੂਪ ਹੁੰਦਾ ਹੈ, ਬੀਰ-ਜੋਧਾ ਹੀ ਬ੍ਰਹਮ ਸਰੂਪ ਹੈ, ਉਸਾਰੂ ਕਲਾਕਾਰ ਹੀ ਰੱਬ ਹੈ।

## ੬.

ਗੁਰੂ ਗੋਬਿੰਦ ਸਿੰਘ ਜੀ ਨੇ ਸਰਗੁਣ ਬ੍ਰਹਮ ਦੇ ਨੌਂ ਪ੍ਰਕਾਰ ਦੇ ਕਰਮ ਨਾਮ ਜਾਪੁ ਸਾਹਿਬ ਵਿਚ ਦਿੱਤੇ ਹਨ। ਭੂਮਿਕਾ ਦੇ ਰੂਪ ਵਿਚ ਆਪ ਨੇ ਪਹਿਲਾ ਛੰਦ ਲਿਖਿਆ ਹੈ ਅਤੇ ਇਸ ਵਿਚ ਨੌਂ ਪ੍ਰਕਾਰ ਦੇ ਕਰਮ ਨਾਮ (ਦ੍ਰਿਸ਼ਟਮਾਨ ਜਾਂ ਅਨੁਭਵ ਹੋ ਸਕਣ ਵਾਲੇ ਸਰੂਪ) ਦਾ ਸੰਕੇਤ ਦਿੱਤਾ ਹੈ। ਇਸ ਭੂਮਿਕਾ ਵਿਚੋਂ ਨੌਂ ਪ੍ਰਕਾਰ ਦੇ ਕਰਮ ਨਾਮ ਲੱਭਦੇ ਹਨ :—

**ਚਕ੍ਰ ਚਿਹਨ ਅਰੁ ਬਰਨ ਜਾਤਿ ਅਰੁ ਪਾਤਿ ਨਹਿਨ ਜਿਹ॥**
**ਰੂਪ ਰੰਗ ਅਰੁ ਰੇਖ ਭੇਖ ਕੋਊ ਕਹਿ ਨ ਸਕਤ ਕਿਹ॥**

**ਅਚਲ ਮੂਰਤਿ ਅਨਭਉ ਪ੍ਰਕਾਸ ਅਮਿਤੋਜਿ ਕਹਿੱਜੈ॥**
**ਕੋਟਿ ਇੰਦ੍ਰ ਇੰਦ੍ਰਾਣ ਸਾਹ ਸਾਹਾਣਿ ਗਣਿੱਜੈ॥**
**ਤ੍ਰਿਭਵਣ ਮਹੀਪ ਸੁਰ ਨਰ ਅਸੁਰ ਨੇਤ ਨੇਤ ਬਨ ਤ੍ਰਿਣ ਕਹਤ॥**
**ਤਵ ਸਰਬ ਨਾਮ ਕਥੈ ਕਵਨ ਕਰਮ ਨਾਮ ਬਰਨਤ ਸੁਮਤ॥ ੧॥**

ਕਰਮ ਨਾਮ ਦੀ ਨੌਂ ਪ੍ਰਕਾਰ ਦੀ ਵੰਡ ਇਹ ਹੈ : (੧) ਚਕ੍ਰ ਚਿਹਨ ਨਹੀਂ ਹੈ; (੨) ਬਰਨ ਜਾਤਿ ਅਰੁ ਪਾਤਿ ਨਹੀਂ ਹੈ; (੩) ਰੂਪ ਰੰਗ ਨਹੀਂ ਹੈ; (੪) ਰੇਖ ਭੇਖ ਨਹੀਂ ਹੈ; (੫) ਅਚਲ ਮੂਰਤਿ ਹੈ; (੬) ਅਨਭਉ ਪ੍ਰਕਾਸ ਹੈ; (੭) ਅਮਿਤੋਜਿ ਹੈ; (੮) ਨੇਤ ਨੇਤ ਹੈ, ਬੇਅੰਤ ਕਰਮ ਕਰਦਾ ਹੈ; (੯) ਜਿਨ੍ਹਾਂ ਕਰਕੇ ਉਸ ਦੇ ਕਰਮ ਨਾਮ ਬਣਦੇ ਹਨ।

ਪਹਿਲੇ ਚਾਰ ਪ੍ਰਕਾਰ ਦੇ ਨਾਮ ਮਨਫ਼ੀ ਹਨ ਕਿ ਪਰਮਾਤਮਾ ਦਾ ਚਕ੍ਰ ਚਿਹਨ, ਬਰਨ-ਜਾਤਿ, ਰੂਪ-ਰੰਗ ਅਤੇ ਰੇਖ ਭੇਖ ਨਹੀਂ ਹਨ ਪਰ ਅਸਲ ਵਿਚ ਇਹ ਵੀ ਮਨਫ਼ੀ ਨਾਮ ਨਹੀਂ ਹਨ ਜਿਵੇਂ ਕਿ ਪਿੱਛੇ ਅਸੀਂ ਨਿਸਚਿਤ ਕੀਤਾ ਹੈ। ਇਹਨਾਂ ਦਾ ਭਾਵ ਵੀ ਇਹ ਹੈ ਕਿ ਹਰ ਚਕ੍ਰ ਚਿਹਨ ਵਿਚ ਪਰਮਾਤਮਾ ਹੈ, ਹਰ ਬਰਨ-ਜਾਤਿ, ਰੂਪ-ਰੰਗ ਤੇ ਰੇਖ-ਭੇਖ ਵਿਚ ਪਰਮਾਤਮਾ ਦਾ ਵਜੂਦ ਹੈ।

'ਜਾਪੁ' ਸਾਹਿਬ ਵਿਚੋਂ ਇਹਨਾਂ ਨੌਂ ਕਰਮ ਨਾਮਾਂ ਦੇ ਰੂਪ ਵਿਚ ਨੌਂ ਸੂਚੀਆਂ ਇਸ ਤਰ੍ਹਾਂ ਹੋਣਗੀਆਂ :—

(੧) ਚੱਕ੍ਰ ਚਿਹਨ ਨਹੀਂ—

SIKHBOOKCLUB.COM

ਅਕਾਏ, ਅਨੰਗੇ।

(੨) ਬਰਨ ਜਾਤਿ ਅਰੁ ਪਾਤਿ ਨਹੀਂ—

ਅਨੀਲੇ, ਅਬਾਹੇ, ਅਜਾਤੇ, ਅਪਾਤੇ, ਅਬਰਨੇ, ਨ੍ਰਿਸਾਕੇ, ਨ੍ਰਿਸ੍ਰੀਕ, ਨ ਪੋਤ੍ਰੈ, ਨ ਸਤ੍ਰੈ, ਨ ਪੋਤ੍ਰੈ, ਨ ਮਿਤ੍ਰੈ, ਨ ਤਾਤੈ, ਨਾ ਮਾਤੈ, ਨਾ ਜਾਤੈ, ਨਾ ਪਾਤੈ, ਨ੍ਰਿਸਾਕੰ ਸਰੀਕ ਹੈ।

(੩) ਰੂਪ ਰੰਗ ਨਹੀਂ—

ਅਰੂਪੇ, ਅਰੰਗੇ, ਅਨੀਲੇ, ਰੂਪ ਰਸਾਲ।

(੪) ਰੇਖ ਭੇਖ ਨਹੀਂ—

ਅਭੇਖ, ਨ੍ਰਿਭੇਸੇ, ਅਮਜਬੇ, ਅਭੇਸੇ।

(੫) ਅਚਲ ਮੂਰਤਿ ਹੈ—

ਅਗੰਜੇ, ਅਭੰਜੇ, ਅਜੀਤੇ, ਅਭੀਤੇ, ਅਢਾਹੇ, ਅਛੇਦੇ, ਨ੍ਰਿਧਾਤੇ, ਨ੍ਰਿਘਾਤੇ, ਅਸੋਕੇ, ਅਮਰਨੇ, ਅਬੂਝ, ਅਝੰਝ, ਅਖਿਜੇ, ਅਭਿਜੇ, ਆਦਿ ਰੂਪ, ਅਨਾਦਿ ਮੂਰਤਿ, ਏਕ ਮੂਰਤਿ, ਅਨੇਕ ਦਰਸ਼ਨ, ਆਸਨ ਅਭੰਗ, ਅਚਲ ਪ੍ਰਕਾਸ਼, ਅਨਭਿਜ ਅੰਗ, ਆਸਨ ਅਭੰਗ, ਏਕੈ ਸਦਾਹੁ॥

(੬) ਅਨਭਉ ਪ੍ਰਕਾਸ ਹੈ—

ਅਜਾਏ, ਅਭੂਤ, ਅਥਾਪੇ, ਰੰਮੇ, ਦੇਵੇ, ਅਜਨਮੇ, ਭਾਨ ਭਾਨੇ, ਚੰਦ੍ਰ, ਚੰਦ੍ਰੇ,

ਗੀਤ ਗੀਤੇ, ਤਾਨ ਤਾਨੇ, ਨਿਤ੍ਰ ਨਿਤ੍ਰੇ, ਨਾਦ ਨਾਦੇ, ਗਿਆਤਾ, ਅਜੋਨਿ ਪੁਰਖ, ਅਨਭਉ ਪ੍ਰਕਾਸ, ਪ੍ਰਚੰਡ, ਅਜਨਮੰ, ਅਜਬ ਸਰੂਪ।

(੭) ਅਮਿਤੋਜਿ ਹੈ—

ਅਨੂਪੇ, ਅਲੇਖੇ, ਅਪਾਰੇ, ਤ੍ਰਿਮਾਨੇ, ਅਜਬੇ, ਅਨੰਤੇ, ਮਹੰਤੇ, ਅਲੇਖ, ਨ੍ਰਿਬੂਝ, ਅਸੂਝ, ਅਸੰਭ, ਮਿਤਿ ਗਤਿ ਅਖੰਡ, ਅਮਿਤੋ ਅਮੀਕ ਹੈ, ਅਮਿਤੋ ਸੁਬਾਸ।

(੮) ਨੇਤ ਨੇਤ ਹੈ—

ਅਕਾਲੇ, ਅਨਾਮੇ, ਅਕਰਮੰ, ਅਨਾਦੇ, ਅਗਾਧੇ, ਨ੍ਰਿਨਾਮੇ, ਅਬੰਧੇ, ਅਮੀਕ, ਅਗੰਮ, ਅਨਭੰਡ, ਅਤਤੰ, ਅਨੰਕੇ, ਅਨੇਕੇ ਅਨੂਪੇ, ਨ੍ਰਿਭਰਮੇ।

(੯) ਬੇਅੰਤ ਕਰਮ ਕਰਦਾ ਹੈ—

ਕਰਮ ਨਾਮ—ਕ੍ਰਿਪਾਲੇ, ਉਦਾਰੇ, ਨਿਧਾਨੇ, ਪ੍ਰਭੋਗੇ, ਸੁਜੋਗੇ, ਜਲਾਸਰੇ, ਨਿਰਾਸਰੇ, ਸਰਬ ਕਾਲੇ, ਦਿਆਲੇ, ਸਰਬ ਰੂਪੇ, ਸਰਬ ਭੂਪੇ, ਸਰਬ ਖਾਪੇ, ਸਰਬ ਥਾਪੇ, ਸਰਬ ਪਾਲੇ, ਸਰਬ ਗਉਨੇ, ਸਰਬ ਰੰਗੇ, ਸਰਬ ਭੰਗੇ, ਕਾਲ ਕਾਲੇ, ਜਰਾਰੰ, ਕ੍ਰਿਤਾਰੰ, ਸਰਬ ਧੰਧੇ, ਰਹੀਮੇ, ਕਰੀਮੇ, ਰਾਗੇ, ਸੁਹਾਗੇ, ਸਰਬੰ ਸੋਖੰ, ਸਰਬ ਪੋਖੰ, ਸਰਬੰ ਕਰਤਾ, ਸਰਬੰ ਭਰਤਾ, ਜੋਗ ਜੋਗੇ, ਭੋਗ ਭੋਗੇ, ਰਫ਼ੀਕ।

ਕਰਮ ਨਾਮ—ਰਾਜੇਸੁਰੰ, ਪਰਮ ਬ੍ਰਿਧੇ, ਸਸਤ੍ਰ ਪਾਣੇ, ਅਸਤ੍ਰ ਮਾਣੇ, ਲੋਕ ਮਾਤਾ, ਜੋਗੇਸੁਰੰ, ਨਾਰਾਇਣੇ, ਕ੍ਰੂਰ ਕਰਮ, ਸੁਧਰਮੇ, ਰੋਗ ਹਰਤਾ, ਰਾਗ ਰੂਪੇ, ਸਾਹ, ਭੂਪੇ, ਦਾਨੇ, ਮਾਨੰ, ਇਸਨਾਨੰ, ਮੰਤ੍ਰ, ਜੰਤ੍ਰ, ਇਸਟੇ, ਤੰਤ੍ਰ, ਸਚਦਾਨੰਦ, ਸਿਧ, ਬੁਧ, ਓਘ, ਹਰਤਾ, ਪਰਮੇਸੁਰ, ਪਾਲੰ, ਸਮਸਤਸਤ ਧਾਮੰ, ਅਨੰਦੀ, ਸਰਬ ਦੇਸੇ, ਸਰਬ ਭੇਸੇ, ਸਰਬ ਗਿਆਨੰ, ਪਰਮ ਤਾਨੰ, ਸਰਬ ਕ੍ਰਿਸੰ।

SIKHBOOKCLUB.COM

ਕਰਮ ਨਾਮ—ਸੁ ਏਕੇ, ਅਨੇਕੇ, ਅਜੂਪੇ, ਨ੍ਰਿਕਰਮੇ, ਨ੍ਰਿਭਰਮੇ, ਨ੍ਰਿਦੇਸੇ, ਨ੍ਰਿਧੂਤੇ, ਅਤੋਲੇ, ਨ੍ਰਿਤਾਪੇ, ਅਗਾਹੇ, ਤ੍ਰਿਬਰਗੇ, ਅਸਰਗੇ, ਅਦੇਸੇ, ਨਿਰਧਾਮੇ, ਅਭੇਵੇ, ਨ੍ਰਿਲੰਭ, ਅਛੂਤ, ਅਸੋਕ, ਨੇਕਲੰਕੀ, ਸਸਤ੍ਰ ਪਾਣੇ, ਅਸਤ੍ਰ ਮਾਣੇ।

ਕਰਮ ਨਾਮ—ਸਰਬ ਰੰਗੇ, ਜੀਵ ਜੀਵੰ, ਬੀਜ ਬੀਜੇ, ਭਰਣਾਢਯ, ਗੁਬਿੰਦੇ, ਮੁਕੰਦੇ, ਹਰੀਅੰ, ਕਰੀਅੰ, ਕਲੀਮੈ, ਫ਼ਹੀਮੈ, ਅਲਾਮੈ, ਸਾਹਿਬ ਕਲਾਮੈ, ਹੁਸਨਲ ਵਜੂ, ਤਮਾਮੁਲ ਰੁਜੂ, ਹਮੇਸੁਲ ਸਲਾਮੈ, ਗਨੀਮੁਲ ਸ਼ਿਕਸਤੈ, ਗਰੀਬੁਲ ਪਰਸਤੈ, ਬਿਲੰਦੁਲ ਮਕਾਨੈ, ਤਮੀਜੁਲ ਤਮਾਮੈਂ, ਹਰੀਫ਼ਲ ਅਜੀਮੈਂ, ਰਜ਼ਾਇਕ ਯਕੀਨੈ, ਅਨੇਕੁਲ ਤਰੰਗ ਹੈਂ, ਅਜੀਜ਼ਲ ਨਿਵਾਜ਼, ਗਨੀਮੁਲ ਖਿਰਾਜ।

ਕਰਮ ਨਾਮ—ਜ਼ਾਹਰ ਜ਼ਹੂਰ, ਹਾਜ਼ਰ ਹਜ਼ੂਰ, ਸਮਸਤੁਲ ਕਲਾਮ, ਸਾਹਿਬ ਦਿਮਾਗ, ਹੁਸਨਲ ਚਰਾਗ, ਰੋਜ਼ੀ ਦਿਹਿੰਦ, ਰਾਜ਼ਕ ਰਹਿੰਦ, ਹੁਸਨਲ ਜਮਾਲ, ਸਮਸਤੁਲ ਜ਼ੁਬਾਂ, ਬਹਿਸਤੁਲ ਨਿਵਾਸ, ਸਰਬੁਲ ਗਵੰਨ, ਹਮੇਸੁਲ ਰਵੰਨ, ਤਮਾਮੁਲ ਤਮੀਜ਼, ਸਮਸਤੁਲ ਅਜ਼ੀਜ਼, ਜੁਰਅਤਿ ਜਮਾਲ ਹੈਂ, ਆਡੀਠ ਧਰਮ, ਅਤਿਢੀਠ ਕਰਮ, ਕਰੁਣਾਲਯ ਜਗਤੇਸੁਰ, ਧ੍ਰਿਤ ਕੇ ਧਰਣ, ਜਗ ਕੇ ਕਰਣ, ਸਰਬ ਪਾਲਿਯ, ਬ੍ਰਹਮੰਡ ਹੈਂ, ਖਲ ਖੰਡਸ, ਅੰਮ੍ਰਿਤਾਮ੍ਰਿਤ, ਪਰਮੇਸੁਰ, ਅੰਧਕਾਰੇ, ਤੇਜ ਤੇਜੇ, ਬੀਜ ਬੀਜੇ।

ਕਰਮ ਨਾਮ—ਰਾਜਸੰ, ਤਾਮਸੰ, ਸਾਤ ਰੂਪੇ, ਪਰਮ ਤਤੰ, ਜੁਧ ਜੁਧੇ, ਕਲਹ ਕਰਤਾ, ਸਾਂਤ ਰੂਪੇ।

੭.

ਪਰਤੀਤ ਇਉਂ ਹੁੰਦਾ ਹੈ ਕਿ 'ਜਾਪੁ' ਸਾਹਿਬ ਕੇਵਲ ਨਾਮਾਂ ਦੀ ਇਕ ਸੂਚੀ ਹੈ, ਪਰ ਜੇ ਧਿਆਨ ਨਾਲ ਸੋਚੀਏ ਤਾਂ ਹਰ ਭਾਗ ਵਿਚ ਜੋ ਕਿ ਛੰਦਾਂ ਵਿਚ ਵੰਡੇ ਹੋਏ ਹਨ, ਇਕ ਲੜੀ-ਬੱਧ ਖ਼ਿਆਲ ਹੈ। ਭਾਗਾਂ ਅਨੁਸਾਰ ਸਮੁੱਚੇ ਵਿਚਾਰ ਇਸ ਪ੍ਰਕਾਰ ਹਨ—

ਪਹਿਲੇ ਭਾਗ (ਛਪੈ ਛੰਦ) ਵਿਚ ਵਿਚਾਰ ਇਹ ਹੈ ਕਿ ਬ੍ਰਹਮ ਸਰਬ-ਵਿਆਪੀ ਹੈ, ਕਿਸੇ ਵਿਸ਼ੇਸ਼ ਚਕ੍ਰ ਚਿਹਨ ਰੂਪ, ਰੰਗ ਜਾਂ ਰੇਖ-ਭੇਖ ਦਾ ਨਹੀਂ ਹੈ, ਕਿਸੇ ਵਿਸ਼ੇਸ਼ ਕੌਮ, ਦੇਸ਼, ਧਰਮ ਜਾਂ ਬੋਲੀ ਦਾ ਨਹੀਂ ਹੈ, ਸਾਰਿਆਂ ਦਾ ਹੈ।

ਦੂਜੇ ਭਾਗ (ਭੁਜੰਗ ਪ੍ਰਯਾਤ ਛੰਦ, ੨-੨੮) ਵਿਚ ਵਿਚਾਰ ਇਹ ਹੈ ਕਿ ਸੱਚਾਈ ਸਮੇਂ 'ਜਾਂ' ਸਥਾਨ ਦੀ ਕੈਦ ਵਿਚ ਨਹੀਂ ਹੈ, ਉਹ ਅਸੀਮ ਹੈ।

ਤੀਜੇ ਭਾਗ (ਚਾਚਰੀ ਛੰਦ, ਨੰ: ੨੯-੪੩) ਵਿਚ ਵਿਚਾਰ ਅਸੀਮਤਾ ਦਾ ਹੀ ਹੈ, ਪਰ 'ਅਨੇਕ ਹੈ' ਫਿਰ 'ਏਕ ਹੈ' 'ਤੇ ਜ਼ੋਰ ਹੈ।

ਚੌਥੇ ਭਾਗ (ਭੁਯੰਗ ਪ੍ਰਯਾਤ, ਨੰ: ੪੪-੬੧) ਵਿਚ ਵਿਚਾਰ ਇਹ ਹੈ ਕਿ ਪਰਮਾਤਮਾ ਹੀ ਕਰਣ ਕਾਰਣ ਹੈ, ਉਸ ਤੋਂ ਹੀ ਸਭ ਦੇਵੀ ਦੇਵਤੇ ਤੇ ਸ਼ਕਤੀਆਂ ਉਤਪੰਨ ਹੋਈਆਂ ਹਨ।

SIKHBOOKCLUB.COM

ਪੰਜਵੇਂ ਭਾਗ (ਤੇਰਾ ਜੋਰ-ਚਾਚਰੀ ਛੰਦ ਨੰ: ੬੨-੬੪) ਵਿਚ ਉਸ ਦੀ ਸਰਬ ਵਿਆਪਕਤਾ ਦੱਸੀ ਹੈ।

ਛੇਵੇਂ ਭਾਗ (ਭੁਯੰਤ ਪ੍ਰਯਾਤ, ਨੰ: ੬੪-੭੩) ਵਿਚ ਉਸ ਦੇ 'ਕੁਕਰਮੰ ਪ੍ਰਣਾਸੀ' (ਪਾਪ ਖੰਡਨ) ਰੂਪ 'ਤੇ ਜ਼ੋਰ ਹੈ।

ਸੱਤਵੇਂ ਭਾਗ (ਚਰਪਟ ਛੰਦ, ਨੰ: ੭੪—੭੮) ਵਿਚ ਉਸ ਦੇ ਕਰਮਾਂ ਨੂੰ ਅੰਮ੍ਰਿਤ ਤੇ ਸਦੀਵੀ ਮੰਨਿਆ ਜਾਂਦਾ ਹੈ।

ਅੱਠਵੇਂ ਭਾਗ—(ਰੂਆਲ ਛੰਦ, ਨੰ: ੭੯-੮੬) ਵਿਚ 'ਕੋਟਿ ਸਿੰਮ੍ਰਿਤ ਪੁਰਾਨ ਸਾਸਤ੍ਰ ਨ ਆਵਈ ਵੁਹ ਚਿਤ' ਦਾ ਵਿਚਾਰ ਪ੍ਰਧਾਨ ਹੈ।

ਨੌਵੇਂ ਭਾਗ (ਮਧੁਭਾਰ ਛੰਦ, ਨੰ: ੮੭-੯੩) ਵਿਚ ਉਸ ਦੀ 'ਮਹਿਮਾ ਅਪਾਰ' ਮੰਨੀ ਹੈ।

ਦਸਵੇਂ ਭਾਗ (ਚਾਚਰੀ ਛੰਦ, ਨੰ: ੯੪-੯੫) ਵਿਚ ਉਸ ਨੂੰ ਗੋਬਿੰਦ ਜਾਂ ਸਰਬ ਪਾਲਕ ਮੰਨਿਆ ਜਾਂਦਾ ਹੈ।

ਗਿਆਰ੍ਹਵੇਂ ਭਾਗ (ਭੁਯੰਗ ਪ੍ਰਯਾਤ ਛੰਦ, ਨੰ: ੯੬-੯੮) ਵਿਚ 'ਚਤ੍ਰ ਚਕ੍ਰ ਵਰਤੀ' ਰੂਪ ਨੂੰ ਪ੍ਰਧਾਨਤਾ ਦਿੱਤੀ ਹੈ।

ਬਾਰ੍ਹਵੇਂ ਭਾਗ (ਚਾਚਰੀ ਛੰਦ, ਨੰ: ੯੯-੧੦੨) ਵਿਚ ਉਸ ਨੂੰ 'ਅਜਨਮੰ ਤੇ ਅਜਾਏ' ਮੰਨਿਆ ਹੈ।

ਤੇਹਰਵੇਂ ਭਾਗ (ਭਗਵਤੀ ਛੰਦ, ਨੰ: ੧੦੩-੧੩੨) ਵਿਚ ਉਸ ਨੂੰ 'ਧਰਮ ਧੁਜਾ' ਮੰਨਿਆ ਹੈ, 'ਅਨੇਕੁਲ ਤਰੰਗ' ਮੰਨਿਆ ਹੈ ਤੇ ਉਸ ਦਾ ਸ਼ਾਸਨ ਸਰਬੱਤ ਦਰਸਾਇਆ ਹੈ।

ਚੌਧਵੇਂ ਭਾਗ (ਚਾਚਰੀ ਛੰਦ, ਨੰ: ੧੩੩-੧੪੧) ਵਿਚ ਉਸ ਨੂੰ 'ਅਨਾਸ ਤੇ ਪ੍ਰਕਾਸ' ਮੰਨਿਆ ਹੈ।

ਪੰਦਰ੍ਹਵੇਂ ਭਾਗ (ਚਰਪਟ ਛੰਦ, ਨੰ: ੧੪੨-੧੪੪) ਵਿਚ 'ਸਰਬੰ ਹੰਤਾ' ਦਾ ਖ਼ਿਆਲ ਪ੍ਰਧਾਨ ਹੈ।

ਸੋਹਲਵੇਂ ਭਾਗ (ਰਸਾਵਲ ਛੰਦ, ਨੰ: ੧੪੫-੧੪੯) ਵਿਚ ਸਦਾ 'ਸਰਬ ਸਾਥੇ' ਦਾ ਖ਼ਿਆਲ ਪ੍ਰਧਾਨ ਹੈ।

ਸਤਾਰ੍ਹਵੇਂ ਭਾਗ (ਭਗਵਤੀ ਛੰਦ, ਨੰ: ੧੫੦-੧੬੦) ਵਿਚ ਉਸ ਦੇ ਦਿਮਾਗ਼, ਹੁਸਨ, ਕਰਮ, ਜੁਰਅਤ ਦੀ ਉਪਾਸ਼ਨਾ ਕੀਤੀ ਹੈ।

ਅਠਾਰ੍ਹਵੇਂ ਭਾਗ (ਮਧੁਭਾਰ ਛੰਦ, ਨੰ: ੧੬੧-੧੭੦) ਵਿਚ 'ਅਤਿ-ਢੀਠ ਕਰਮ' ਦੱਸਿਆ ਹੈ, ਭਾਵ ਉਹ ਆਪਣੇ 'ਕਰਮ' ਲਗਾਤਾਰ ਕਰੀ ਜਾਂਦਾ ਹੈ।

ਉਨ੍ਹੀਵੇਂ ਭਾਗ (ਹਰਿ ਬੋਲ ਮਨਾ ਛੰਦ, ਨੰ: ੧੭੧-੧੮੪) ਵਿਚ ਉਸ ਨੂੰ ਕਿਰਪਾ ਦਾ ਘਰ 'ਕਰਣਾਲਯ' ਮੰਨਿਆ ਹੈ।

ਵੀਹਵੇਂ ਭਾਗ (ਭੁਯੰਗ ਪ੍ਰਯਾਤ ਛੰਦ, ਨੰ: ੧੮੫-੧੮੮) ਵਿਚ ਉਸ ਦੇ ਅਦ੍ਵੈਤ ਸਰੂਪ ਦਾ ਬਿਆਨ ਹੈ ਕਿ ਉਹ ਹਰ ਸਰੂਪ ਵਿਚ ਆਪ ਹੀ ਵਿਆਪਕ ਹੈ।

SIKHBOOKCLUB.COM

ਇੱਕੀਵੇਂ ਭਾਗ—(ਏਕ ਅਛਰੀ ਛੰਦ, ਨੰ: ੧੮੯-੧੯੬) ਵਿਚ ਉਸ ਨੂੰ ਸਰੀਰ, ਸਮੇਂ, ਸਥਾਨ ਦੀ ਸੀਮਾ ਤੋਂ ਪਰ੍ਹੇ ਮੰਨਿਆ ਹੈ।

ਬਾਈਵੇਂ ਭਾਗ (ਭੁਯੰਗ ਪ੍ਰਯਾਤ, ਛੰਦ ਨੰ: ੧੯੭-੧੯੯) ਵਿਚ ਉਸ ਨੂੰ 'ਸਦਾ ਅੰਗ ਸੰਗੇ' ਦੱਸਿਆ ਹੈ।

ਸ੍ਰੀ 'ਜਾਪੁ' ਸਾਹਿਬ ਕੇਵਲ ਇਕੋ ਵਿਸ਼ੇ 'ਤੇ ਰਚਨਾ ਹੈ ਅਤੇ ਉਹ ਵਿਸ਼ਾ ਹੈ ਬ੍ਰਹਮ ਦੀ ਵਿਆਖਿਆ। 'ਜਾਪੁ' ਸਾਹਿਬ ਪ੍ਰਭੂ ਪਰਤਾਪ (Greatness) ਨੂੰ ਸਪੱਸ਼ਟ ਕਰਦਾ ਹੈ ਤੇ ਗੁਰੂ ਦਾ ਦੱਸਿਆ ਮਹਾਨ ਅਸੂਲ ਇਹ ਹੈ ਕਿ 'ਪਰਤਾਪ' ਦੀ ਸਮਝ ਆ ਜਾਏ ਤਾਂ ਮਨੁੱਖ 'ਪਰਤਾਪੀ' ਬਣ ਜਾਂਦਾ ਹੈ। ਜੇ ਤੁਸੀਂ ਵੱਡੇ ਬਣਨਾ ਚਾਹੁੰਦੇ ਹੋ ਤਾਂ ਸਮਝੋ ਵਡਿਆਈ ਕੀ ਹੈ? ਪਰਮਾਤਮਾ ਦੀ ਵਡਿਆਈ 'ਧਰਮ ਧੁਜਾ' (Hall Mark of Virtues) ਹੋਣ ਵਿਚ ਹੈ, ਸਾਹਿਬ ਦਿਮਾਗ਼, ਹੁਸਨਲ ਚਰਾਗ਼, ਕਾਮਲ ਕਰੀਮ, ਜੀਤ ਜੀਤੇ, ਜੁਰਅਤਿ ਜਮਾਲ ਹੋਣ ਵਿਚ ਹੈ। ਇਸ ਵਡਿਆਈ ਜਾਂ ਪਰਤਾਪ ਨੂੰ ਪ੍ਰੇਮ ਕਰਨਾ ਹੀ ਭਗਤੀ ਹੈ। 'ਜਾਪੁ' ਸਾਹਿਬ ਭਗਤੀ ਭਾਵ ਦੀ ਬੜੀ ਮਹਾਨ ਰਚਨਾ ਹੈ। ਪ੍ਰਭੂ ਦੀ ਵਡਿਆਈ ਸਮਝਣਾ ਹੀ ਨਾਮ ਹੈ। ਪਰਤਾਪ ਤੇ ਨਾਮ ਇਕੋ ਗੱਲ ਹੈ।

## ੮.

'ਜਾਪੁ' ਸਾਹਿਬ ਦਾ ਪਰਮਾਤਮਾ ਖ਼ਾਲਸੇ ਦਾ ਪੂਜ ਹੈ। ਖ਼ਾਲਸੇ ਨੇ ਇਸ ਪੂਜ

ਵਰਗਾ ਬਣਨਾ ਹੈ—

ਚੰਦ੍ਰ ਚੰਦ੍ਰੇ, ਭਾਨ ਭਾਨੇ, ਗੀਤ ਗੀਤੇ, ਤਾਨ ਤਾਨੇ, ਨ੍ਰਿਤ ਨ੍ਰਿਤੇ, ਨਾਦ ਨਾਦੇ, ਵਰਗਾ; ਸਸਤ੍ਰ ਪਾਣੇ, ਅਸਤ੍ਰ ਮਾਣੇ ਵਰਗਾ; ਸਾਹਿਬ ਦਿਮਾਗ਼, ਹੁਸਨਲ ਚਰਾਗ਼, ਕਾਮਲ ਕਰੀਮ, ਹੁਸਨਲ ਜਮਾਲ, ਗਰੀਬੁਲ ਨਿਵਾਜ਼, ਹਰੀਫੁਲ ਸ਼ਿਕੰਨ, ਹਿਰਾਸੁਲ ਫਿਕੰਨ, ਜੁਰਅਤਿ ਜਮਾਲ ਵਰਗਾ।

ਇਹ ਕੀਮਤਾਂ ਹੀ 'ਧਰਮੰ ਧੁਜਾ' ਹਨ, ਖ਼ਾਲਸੇ ਨੇ ਇਸੇ ਧੁਜਾ ਵੱਲ ਵੇਖਣਾ ਹੈ ਅਤੇ ਉੱਚਾ ਹੋਣਾ ਹੈ। ਇਸੇ ਲਈ ਇਹ ਬਾਣੀ 'ਅੰਮ੍ਰਿਤ' ਤਿਆਰ ਕਰਨ ਵੇਲੇ ਪੜ੍ਹੀ ਜਾਂਦੀ ਹੈ। ਇਹ ਬਾਣੀ ਅੰਮ੍ਰਿਤ-ਰੂਪ ਬ੍ਰਹਮ ਦਾ ਚਿੰਨ੍ਹ ਹੈ।

'ਜਾਪੁ' ਸਾਹਿਬ ਵਿਚ 'ਨੀਲੇ' ਗਗਨ ਤੇ ਸਾਗਰ ਦੀ ਵਿਸ਼ਾਲਤਾ ਹੈ ਅਤੇ 'ਨੀਲੇ' ਘੋੜੇ ਦੀ ਸਮਰੱਥਾ ਹੈ; ਇਸ ਵਿਚ 'ਚਿੱਟੇ' ਰੰਗ ਦਾ ਪਿਆਰ ਹੈ; ਤੇ 'ਬਾਜ਼' ਦੀ ਸ਼ਕਤੀ ਹੈ। ਇਹ ਰਚਨਾ ਹੀ ਭਾਰਤੀ ਸਾਹਿਤ, ਦਰਸ਼ਨ, ਰਹੱਸਵਾਦ ਦੀ ਕਲਗੀ ਹੈ। ਇਸ ਵਿਚ 'ਨੀਲੇ ਘੋੜੇ' ਦੇ ਟਾਪ ਦੀ ਆਵਾਜ਼ ਹੈ, ਚਿੱਟੇ ਬਾਜ਼ ਦੀ ਉਡਾਰੀ ਹੈ ਅਤੇ ਹੀਰਿਆਂ ਜੜੀ ਕਲਗੀ ਦੀ ਚਮਕ-ਦਮਕ ਹੈ। ਇਸ ਵਿਚ ਛੰਦ-ਨਿਯਮ ਪੂਰਨਤਾ ਦੀ ਹੱਦ ਤੀਕ ਨਿਭਾਏ ਗਏ ਹਨ; ਇੱਥੇ ਭਾਰਤੀ ਅਤੇ ਗ਼ੈਰ-ਭਾਰਤੀ ਬੋਲੀਆਂ ਗਲਵਕੜੀ ਪਾਈ ਦਿਸਦੀਆਂ ਹਨ। ਇੱਥੇ ਸ਼ੁੱਧ ਰੂਪ ਵਿਚ ਨਾਮ-ਦਾਰਸ਼ਨਕ ਤੇ ਰਹੱਸਵਾਦੀ ਵਿਰਸਾ ਪੂਰੀ ਤਰ੍ਹਾਂ ਸੁਰਜੀਤ ਹੋ ਗਿਆ ਪ੍ਰਤੀਤ ਹੁੰਦਾ ਹੈ। ਇੱਥੇ ਯੋਗ, ਗਿਆਨ, ਭਗਤੀ ਤੇ ਕਰਮ ਦਾ ਸੁਮੇਲ ਹੈ, ਪਰ ਕਰਮ ਪ੍ਰਧਾਨ ਹੈ। ਇਹ ਸਾਰੀ ਮਨੁੱਖਤਾ ਲਈ ਸਾਂਝੇ ਆਦਰਸ਼ਾਂ ਦੀ ਰਚਨਾ ਹੈ। ਇੱਥੇ ਕਿਸੇ ਕੌਮ, ਦੇਸ਼, ਬੋਲੀ, ਧਰਮ ਨੂੰ ਉੱਚਾ ਜਾਂ ਨੀਵਾਂ ਨਹੀਂ ਮੰਨਿਆ ਗਿਆ। ਸਾਰੀਆਂ ਕੌਮਾਂ ਤੇ ਦੇਸ਼ਾਂ ਨੂੰ ਸਚਾਈ ਦਾ ਇਕੋ ਜਿਹਾ ਬਰਾਬਰ ਹਿੱਸੇਦਾਰ ਮੰਨਿਆ ਗਿਆ ਹੈ। ਇੱਥੇ ਮਨੁੱਖੀ ਸ਼ਖ਼ਸੀਅਤ ਨੂੰ ਰੱਬਤਾ ਵਿਚ ਵਿਚਰਦਾ ਦਰਸਾਇਆ ਹੈ। ਇਹ ਹੁਸਨਲ ਦਿਮਾਗ਼, ਜੁਰਅਤ, ਕਰਮ ਦਾ ਚਿੱਤਰ ਹੈ।

SIKHBOOKCLUB.COM

ਜਾਪੁ ਸਾਹਿਬ ਗੁਰੂ ਗੋਬਿੰਦ ਸਿੰਘ ਦਾ ਸਾਕਾਰ ਸਰੂਪ ਤੇ ਆਦਰਸ਼ ਹੈ; ਜਾਪੁ ਸਾਹਿਬ ਗੁਰੂ ਗੋਬਿੰਦ ਸਿੰਘ ਦੇ ਇਸ਼ਟ 'ਖ਼ਾਲਸੇ ਦਾ ਸਰੂਪ ਹੈ; 'ਜਾਪੁ' ਮਨੁੱਖਤਾ ਦੀ ਉੱਚਤਮ ਹੋਣੀ ਦੀ ਧੁਜਾ ਹੈ। 'ਜਾਪੁ' ਧਰਤੀ ਤੇ ਤੁਰਦੇ ਫਿਰਦੇ ਰੱਬ ਦਾ ਚਿੱਤਰ ਹੈ; ਇਹ ਸਾਕਾਰ ਹੋਈ ਰੱਬਤਾ ਹੈ। 'ਜਾਪੁ' ਮਨੁੱਖੀ ਗਿਆਨ ਦਾ ਸਿਖ਼ਰ ਹੈ। 'ਜਾਪੁ' ਮਨੁੱਖੀ ਏਕਤਾ, ਬਰਾਬਰੀ ਤੇ ਹੁਸਨ ਦਾ ਚਿੰਤਨ ਹੈ। ਮਨੁੱਖ ਦੀ ਹੋਣੀ 'ਜਾਪੁ' ਦੇ ਚਿੱਤਰ ਤੋਂ ਵੱਧ ਉੱਜਲ ਨਹੀਂ ਹੋ ਸਕਦੀ।

# ਅਕਾਲ ਉਸਤਤ ਵਿਚੋਂ ਤ੍ਵਪ੍ਰਸਾਦਿ ਸਵੱਯੇ

'ਤ੍ਵਪ੍ਰਸਾਦਿ ਸਵੱਯੇ' ਅੰਮ੍ਰਿਤ ਵੇਲੇ ਦੇ ਨਿਤਨੇਮ ਦੀ ਬਾਣੀ ਹੈ। ਇਸ ਬਾਣੀ ਦੀ ਪੂਰੀ ਮਹਾਨਤਾ ਤਦ ਹੀ ਸਮਝੀ ਜਾ ਸਕਦੀ ਹੈ ਜੇ ਪੂਰਨ ਬਾਣੀ 'ਅਕਾਲ ਉਸਤਤ' ਦੀ ਸਮਝ ਹੋਵੇ ਜਿਸ ਦਾ ਇਹ 'ਸਵੱਯੇ' ਭਾਗ ਹਨ। 'ਅਕਾਲ ਉਸਤਤ' ਦੇ ਵਿਸ਼ੇ ਨੂੰ ਇਹਨਾਂ ਪੱਖਾਂ ਦੇ ਅਧੀਨ ਵਿਚਾਰਿਆ ਜਾਣਾ ਚਾਹੀਦਾ ਹੈ।

(ੳ) ਮਨੁੱਖ ਨੂੰ ਕਿਸੇ ਇਸ਼ਟ ਦੀ ਉਸਤਤ ਅਰਾਧਨਾ ਕਰਨ ਦੀ ਕਿਉਂ ਲੋੜ ਹੈ ਤੇ ਉਸਤਤ ਅਰਾਧਨਾ ਕਰਨ ਦੇ ਯੋਗ ਇਸ਼ਟ ਕੌਣ ਹੋ ਸਕਦਾ ਹੈ?

(ਅ) ਉਸਤਤ ਅਰਾਧਨਾ ਕਰਨ ਦੇ ਭਾਰਤ ਵਿਚ ਜਾਂ ਸੰਸਾਰ ਵਿਚ ਕੀ-ਕੀ ਤਰੀਕੇ ਵਰਤੇ ਜਾਂਦੇ ਰਹੇ ਹਨ ਤੇ ਗੁਰੂ ਗੋਬਿੰਦ ਸਿੰਘ ਜੀ ਦੀ ਨਜ਼ਰ ਵਿਚ ਉਹਨਾਂ ਸਾਧਨਾਂ ਦੀ ਕੀ ਕੀਮਤ ਹੈ?

(ੲ) ਗੁਰੂ ਗੋਬਿੰਦ ਸਿੰਘ ਜੀ ਅਨੁਸਾਰ ਉਸਤਤ ਅਰਾਧਨਾ ਦਾ ਠੀਕ ਸਾਧਨ ਕੀ ਹੈ ਤੇ ਉਹ ਸਾਧਨ ਕਿਉਂ ਠੀਕ ਤੇ ਸਰਵੋਤਮ ਹੈ? ਅਤੇ ਇਹਨਾਂ ਸਾਧਨਾਂ ਦੇ ਨਿਰੂਪਣ ਕਰਨ ਵਿਚ 'ਤ੍ਵਪ੍ਰਸਾਦਿ ਸਵੱਯੇ' ਦੀ ਕੀ ਮਹਾਨਤਾ ਹੈ?

SIKHBOOKCLUB.COM

## (ੳ)

ਪਹਿਲਾ ਸੁਆਲ ਬੜਾ ਜ਼ਰੂਰੀ ਤੇ ਬੁਨਿਆਦੀ ਹੈ ਕਿ ਮਨੁੱਖ ਅਰਾਧਨਾ ਕਰੇ ਹੀ ਕਿਉਂ? ਇਹ ਸੁਆਲ ਸੰਸਾਰ ਦੇ ਸਾਰੇ ਧਰਮਾਂ ਲਈ ਸਾਂਝਾ ਵੀ ਹੈ। ਸੰਸਾਰ ਵਿਚ ਧਰਮ ਦਾ ਵਿਕਾਸ ਕੁਝ ਵਿਸ਼ੇਸ਼ ਸੁਆਲਾਂ ਦੇ ਉੱਤਰ ਲੱਭਣ ਲਈ ਹੋਇਆ, ਦਰਸ਼ਨ ਦਾ ਵਿਕਾਸ ਤਾਂ ਮਨੁੱਖੀ ਆਸ਼ਾਵਾਂ ਤੇ ਆਦਰਸ਼ਾਂ ਦੀ ਤ੍ਰਿਪਤੀ ਦੇ ਸਾਧਨ ਲੱਭਣ ਲਈ ਹੋਇਆ ਹੈ। ਮਨੁੱਖ ਦੀ ਪ੍ਰਥਮ ਇੱਛਾ ਇਹੋ ਹੈ ਕਿ ਉਹ ਮਨੁੱਖ ਵੀ ਰਹੇ, ਪਰ ਉਸ ਵਿਚ ਮਨੁੱਖੀ ਪ੍ਰਕਿਰਤੀ ਸਰੂਪ ਦੀਆਂ ਮਜਬੂਰੀਆਂ ਨਾ ਹੋਣ, ਉਸ ਦੀ ਪਹੁੰਚ, ਉਡਾਰੀ, ਸਮਰੱਥਾ, ਯੋਗਤਾ ਤੇ ਪੱਧਰ ਉੱਚੇ ਤੇ ਵਿਸ਼ਾਲ ਹੋਣ। ਸਰੀਰਕ ਤੌਰ 'ਤੇ ਮਨੁੱਖ ਦੀਆਂ ਮਜਬੂਰੀਆਂ ਹਨ ਕਿ ਉਹ ਸਮੇਂ, ਸਥਾਨ ਤੇ ਕਾਰਜ ਦੀ ਕੈਦ ਵਿਚ ਰਹਿੰਦਾ ਹੈ ਪਰ ਮਨੁੱਖੀ ਕਲਪਨਾ ਤੇ ਜਜ਼ਬਾ ਉਸ ਵਿਚ ਉਹ ਬਲ ਪੈਦਾ ਕਰ ਦਿੰਦੇ ਹਨ ਕਿ ਉਹ ਕੈਦ ਵਿਚ ਨਹੀਂ ਰਹਿੰਦਾ। ਮਨੁੱਖ ਦੇ ਮਨ ਦਾ ਬਲ ਮਨੁੱਖ ਨੂੰ ਹਰ ਕੈਦ ਵਿਚੋਂ ਕੱਢ ਸਕਦਾ ਹੈ। ਇਹ ਬਲ ਉਸ ਨੂੰ ਅਸਲ ਵਿਚ ਸਮੇਂ, ਸਥਾਨ, ਕਾਰਜ ਤੇ ਪ੍ਰਕ੍ਰਿਤਕ ਮਜਬੂਰੀਆਂ ਤੋਂ ਮੁਕਤ ਨਹੀਂ ਕਰਦਾ, ਸਗੋਂ ਮਨੁੱਖ ਅੰਦਰ ਉਹਨਾਂ ਮਜਬੂਰੀਆਂ ਤੋਂ ਬੇਪਰਵਾਹ ਰਹਿ ਸਕਣ ਦੀ ਸਮਰੱਥਾ ਪੈਦਾ ਕਰਦਾ ਹੈ। ਮਨੁੱਖ ਨੂੰ

ਰੋਗ ਲੱਗ ਨਹੀਂ ਸਕਦਾ, ਜੇ ਮਨ ਅਰੋਗ ਹੋਵੇ, ਜੇ ਰੋਗ ਲੱਗ ਜਾਏ, ਤਾਂ ਮਨੁੱਖ ਰੋਗ ਦਾ ਦਰਦ ਨਹੀਂ ਮੰਨਦਾ, ਜੇ ਮਨ ਅਡੋਲ ਤੇ ਸਮਰੱਥ ਰਹੇ। ਦੁੱਖ, ਸੁਖ, ਗ਼ਰੀਬੀ, ਅਮੀਰੀ, ਬੰਧਨ ਮੁਕਤੀ, ਆਦਿ ਸਭ ਕੁਝ ਮਨ ਦੀ ਅਵਸਥਾ ਦੇ ਅਨੁਸਾਰ ਹੀ ਬਣਦੇ ਹਨ। ਬਲਵਾਨ ਮਨ ਨਾ ਗ਼ਰੀਬ ਹੁੰਦਾ ਹੈ, ਨਾ ਗ਼ੁਲਾਮ ਹੁੰਦਾ ਹੈ, ਨਾ ਦੁੱਖ ਮੰਨਦਾ ਹੈ। ਬਲਵਾਨ ਮਨ, ਕਲਪਨਾ ਦੀ ਸਹਾਇਤਾ ਨਾਲ, ਦੇਸ਼ ਤੇ ਸਥਾਨ ਤੋਂ ਪਰ੍ਹੇ ਵਿਚਰ ਸਕਦਾ ਹੈ। ਬਲਵਾਨ ਮਨ ਕਿਸੇ ਮਜਬੂਰੀ ਤੋਂ ਸੁਤੰਤਰ ਹੋ ਸਕਦਾ ਹੈ। ਹਰ ਮਨੁੱਖ ਸਮਰੱਥ, ਵਿਸ਼ਾਲ, ਮਹਾਨ ਤੇ ਉੱਚਾ ਹੋਣਾ ਚਾਹੁੰਦਾ ਹੈ। ਇਸ ਲੋੜ ਅਧੀਨ ਹੀ ਉਸ ਨੇ ਐਸੀ ਸ਼ਕਤੀ ਨੂੰ ਲੱਭਿਆ ਤੇ ਪੂਜਿਆ ਹੈ ਜੋ ਇਹਨਾਂ ਮਜਬੂਰੀਆਂ ਤੋਂ ਸੁਤੰਤਰ ਹੋਵੇ। ਉਹ ਪਰਮਾਤਮਾ ਹੈ ਤੇ ਉਸ ਦੀ ਅਰਾਧਨਾ ਮਨੁੱਖ ਨੂੰ ਬਲ ਤੇ ਸੁਤੰਤਰਤਾ ਪ੍ਰਦਾਨ ਕਰਦੀ ਹੈ।

ਹਰ ਮਨੁੱਖ ਉਹ ਕੁਝ ਹੀ ਬਣ ਸਕਦਾ ਹੈ, ਜੋ ਉਸ ਦਾ ਇਸ਼ਟ ਹੈ ਅਤੇ ਜਿਸ ਦੀ ਉਹ ਅਰਾਧਨਾ ਕਰਦਾ ਹੈ। ਮਨੁੱਖ ਨਿੱਕਾ ਜਿਹਾ, ਸ਼ੁਹਦਾ ਤੇ ਵਿਚਾਰਾ ਜਿਹਾ ਨਹੀਂ ਰਹਿਣਾ ਚਾਹੁੰਦਾ। ਇਸੇ ਲਈ ਉਸ ਨੇ ਮਹਾਨ ਪਰਮਾਤਮਾ ਦੀ ਉਪਾਸ਼ਨਾ ਸ਼ੁਰੂ ਕੀਤੀ ਹੈ।

**ਦਾਹਤ ਹੈ ਦੁਖ ਦੋਖਨ ਕੌ**
**ਦਲ ਦੁਜਨ ਕੇ ਪਲ ਮੈ ਦਲ ਡਾਰੈ॥**
**ਖੰਡ ਅਖੰਡ ਪ੍ਰਚੰਡ ਪਹਾਰਨ**
**ਪੂਰਨ ਪ੍ਰੇਮ ਕੀ ਪ੍ਰੀਤ ਸਭਾਰੈ॥**
**ਪਾਰ ਨ ਪਾਇ ਸਕੈ ਪਦਮਾਪਤਿ**
**ਬੇਦ ਕਤੇਬ ਅਭੇਦ ਉਚਾਰੈ॥**

SIKHBOOKCLUB.COM

ਅਤੇ ਜੋ,

**ਆਦਿ ਅਨੰਤ ਅਗਾਧ ਅਦ੍ਵੈਖ**
**ਸੁ ਭੂਤ ਭਵਿਖ ਭਵਾਨ ਅਭੈ ਹੈ॥**
**ਅੰਤਿ ਬਿਹੀਨ ਅਨਾਤਮ ਆਪ**
**ਅਦਾਗ ਅਦੋਖ ਅਛਿਦ੍ਰ ਅਛੈ ਹੈ॥**
**ਲੋਗਨ ਕੇ ਕਰਤਾ ਹਰਤਾ**
**ਜਲ ਮੈ ਥਲ ਮੈ ਭਰਤਾ ਪ੍ਰਭ ਵੈ ਹੈ॥**

ਅਤੇ ਜੋ,

**ਕਾਮ ਨ ਕ੍ਰੋਧ ਨ ਲੋਭ ਨ ਮੋਹ**
**ਨ ਰੋਗ ਨ ਸੋਗ ਨ ਭੋਗ ਨ ਭੈ ਹੈ॥**

ਮਨੁੱਖ ਇਤਨਾ ਹੀ ਅਖੰਡ, ਪ੍ਰਚੰਡ, ਅਨੰਤ, ਅਗਾਧ, ਅਦ੍ਵੈਖ, ਅਨਾਤਮ, ਅਦਾਗ, ਅਦੋਖ, ਅਛਿਦ੍ਰ, ਅਛੈ ਹੋਣਾ ਚਾਹੁੰਦਾ ਹੈ; ਉਹ ਇਤਨਾ ਹੀ ਕਾਮ, ਕ੍ਰੋਧ, ਲੋਭ, ਮੋਹ ਤੋਂ ਮੁਕਤ ਹੋਣਾ ਚਾਹੁੰਦਾ ਹੈ ਜਿਤਨਾ ਉਸ ਦਾ ਇਸ਼ਟ ਹੈ। ਇਸ ਅਸੀਮ ਬਣਨ ਦੀ ਇੱਛਾ ਨੇ ਹੀ ਮਨੁੱਖ ਨੂੰ ਇਸ਼ਟ ਦਿੱਤਾ ਹੈ, ਜਿਸ ਦਾ ਸਰੂਪ ਅਖੰਡ, ਪ੍ਰਚੰਡ,

ਅਨੰਤ, ਅਗਾਧ, ਅਦੋਖ, ਅਛਿਦ੍ਰ ਤੇ ਅਛੈ ਹੈ। ਮਨੁੱਖ ਅਨੰਤ ਹੋ ਜਾਣਾ ਚਾਹੁੰਦਾ ਹੈ, ਅਸੀਮ ਹੋ ਜਾਣਾ ਚਾਹੁੰਦਾ ਹੈ। ਇਹ ਕੁਝ ਉਹ ਤਦ ਹੀ ਹੋ ਸਕਦਾ ਹੈ ਜੇ ਉਸ ਦਾ ਇਸ਼ਟ ਇਹ ਕੁਝ ਹੋਵੇ। ਪਰਮਾਤਮਾ ਉਹ ਇਸ਼ਟ ਹੈ ਜੋ ਇਹ ਕੁਝ ਹੈ। ਇਸੇ ਲਈ ਮਨੁੱਖ ਉਸ ਦੀ ਅਰਾਧਨਾ ਕਰਦਾ ਹੈ।

'ਅਕਾਲ ਉਸਤਤ' ਦਾ ਅਕਾਲ ਪੁਰਖ, ਇਹ ਹੈ ਅਤੇ ਇਹ ਹੀ ਅਰਾਧਨਾ ਦੇ ਯੋਗ ਇਸ਼ਟ ਹੋ ਸਕਦਾ ਹੈ :

(੧) 'ਸਰਬ ਲੋਹ ਜੀ ਦੀ ਸਦਾ ਰਛਿਆ ਹਮਨੈ'—'ਸਰਬ ਲੋਹ' ਹੈ।

(੨) ਆਦਿ ਪੁਰਖੁ ਅਬਿਗਤਿ ਅਬਿਨਾਸੀ॥
ਲੋਕ ਚਤ੍ਰੁਦਸ ਜੋਤਿ ਪ੍ਰਕਾਸੀ॥ ੧॥

(੩) ਹਸਤ ਕੀਟ ਕੇ ਬੀਚ ਸਮਾਨਾ॥
ਰਾਵ ਰੰਕ ਜਿਹ ਇਕ ਸਰ ਜਾਨਾ॥ ੨॥

(੪) ਸਭ ਕੋ ਕਾਲ ਸਭਨ ਕੋ ਕਰਤਾ॥
ਰੋਗ ਸੋਗ ਦੋਖਣ ਕੋ ਹਰਤਾ॥
ਏਕ ਚਿਤ ਜਿਹ ਇਕ ਛਿਨ ਧਿਆਇਓ॥
ਕਾਲ ਫਾਸ ਕੇ ਬੀਚ ਨ ਆਇਓ॥ ੧੦॥

(੫) ਕਹੂੰ ਗੀਤ ਕੇ ਗਵਯਾ, ਕਹੂੰ ਬੇਨ ਕੇ ਬਜਯਾ,
ਕਹੂੰ ਨਿਰਤ ਕੇ ਨਚਯਾ, ਕਹੂੰ ਨਰ ਕੋ ਅਚਾਰੇ ਹੋ॥ ੧੮॥

(੬) ਜਲੇ ਹਰੀ॥ ਥਲੇ ਹਰੀ॥
ਪੁਰੇ ਹਰੀ॥ ਬਨੇ ਹਰੀ॥ ੫੧॥

SIKHBOOKCLUB.COM

(੭) ਨਾ ਕਾਮ ਹੈ ਨ ਕ੍ਰੋਧ ਹੈ ਲੋਭ ਹੈ ਨ ਮੋਹ ਹੈ॥
ਨ ਦ੍ਵੈਖ ਹੈ ਨਾ ਭੇਖ ਹੈ ਨ ਦੂਈ ਹੈ ਨਾ ਦ੍ਰੋਹ ਹੈ॥
ਨਾ ਕਾਲ ਹੈ ਨਾ ਬਾਲ ਹੈ ਸਦੀਵ ਦਇਆਲ ਰੂਪ ਹੈ॥
ਅਗੰਜ ਹੈ ਅਭੰਜ ਹੈ ਅਭਰਮ ਹੈ ਅਭੂਤ ਹੈ॥ ੧੭੪॥

(੮) ਦੁਸਟ ਗੰਜਨ ਸੱਤ੍ਰੁ ਭੰਜਨ ਪਰਮ ਪੁਰਖੁ ਪ੍ਰਮਾਥ॥
ਦੁਸਟ ਹਰਤਾ ਸ੍ਰਿਸਟਿ ਕਰਤਾ ਜਗਤ ਮੈ ਜਿਹ ਗਾਥ॥
ਭੂਤ ਭਵਿ ਭਵਿਖ ਭਵਾਨ ਪ੍ਰਮਾਨ ਦੇਵ ਅਗੰਜ॥
ਆਦਿ ਅੰਤ ਅਨਾਦਿ ਸ੍ਰੀ ਪਤਿ ਪਰਮ ਪੁਰਖ ਅਭੰਜ॥ ੧੬੨॥

(੯) ਦੀਨਨ ਕੀ ਪ੍ਰਤਿਪਾਲ ਕਰੈ ਨਿਤ ਸੰਤ ਉਬਾਰ ਗਨੀਮਨ ਗਾਰੈ॥
ਪਛ ਪਸੂ ਨਗ ਨਾਗ ਨਰਾਧਿਪ ਸਰਬ ਸਮੇ ਸਭ ਕੋ ਪ੍ਰਤਿਪਾਰੈ॥
ਪੋਖਤ ਹੈ ਜਲ ਮੈ ਥਲ ਮੈ ਪਲ ਮੈ ਕਲ ਕੇ ਨਹੀ ਕਰਮ ਬਿਚਾਰੈ॥
ਦੀਨ ਦਇਆਲ ਦਇਆ ਨਿਧਿ, ਦੋਖਨ
ਦੇਖਤ ਹੈ, ਪਰ ਦੇਤ ਨ ਹਾਰੈ॥ ੨੪੩॥

(੧੦) ਅਦ੍ਵੈ ਅਨਾਸ ਆਸਨ ਅਡੋਲ॥
ਅਦ੍ਵੈ ਅਨੰਤ ਉਪਮਾ ਅਤੋਲ॥
ਅਛੈ ਸਰੂਪ ਅਬ੍ਯਕਤ ਨਾਥ॥
ਆਜਾਨੁ ਬਾਹੁ ਸਰਬਾ ਪ੍ਰਮਾਥ॥ ੨੬੭॥

(ਅ)

ਮਨੁੱਖ ਲਈ ਅਰਾਧਨਾ ਦਾ ਮੰਤਵ ਕੀ ਹੈ ਅਤੇ ਉਸ ਅਰਾਧਨਾ ਦਾ ਯੋਗ ਇਸ਼ਟ ਕੌਣ ਹੈ? ਜਦੋਂ ਇਹਨਾਂ ਸੁਆਲਾਂ ਦੇ ਉੱਤਰ ਮਿਲ ਗਏ ਤਾਂ ਮਨੁੱਖ ਨੇ ਇਹ ਲੱਭਣਾ ਸ਼ੁਰੂ ਕੀਤਾ ਕਿ ਅਰਾਧਨਾ ਦੇ ਯੋਗ ਸਾਧਨ ਕੀ ਹਨ ਜਿਹਨਾਂ ਦੁਆਰਾ ਪਰਮਾਤਮਾ ਛੇਤੀ ਪ੍ਰਸੰਨ ਹੋ ਜਾਵੇ ਅਤੇ ਮਨੁੱਖੀ ਸ਼ਖ਼ਸੀਅਤ ਛੇਤੀ ਵਿਕਾਸ ਕਰ ਜਾਵੇ? ਅਨੇਕ ਅਰਾਧਨਾ ਦੇ ਸਾਧਨ ਭਾਰਤ ਵਿਚ ਸਮੇਂ-ਸਮੇਂ ਪ੍ਰਚੱਲਤ ਰਹੇ, ਗੁਰੂ ਨਾਨਕ ਸਾਹਿਬ ਨੇ ਸੋਚ, ਚੁਪ, ਭੁਖ, ਸਿਆਣਪ ਦੇ ਸਾਧਨ ਜਪੁ ਜੀ ਵਿਚ ਗਿਣੇ ਹਨ (ਵੇਖੋ ਪਉੜੀ ੧) ਅਤੇ ਗੁਰੂ ਅਰਜਨ ਸਾਹਿਬ ਨੇ ਸੁਖਮਨੀ ਸਾਹਿਬ ਦੀ ਤੀਜੀ ਅਸਟਪਦੀ ਵਿਚ ਉਹਨਾਂ ਸਾਧਨਾਂ ਦੀ ਸੂਚੀ ਦਿੱਤੀ ਹੈ :

ਜਾਪ ਤਾਪ ਗਿਆਨ ਸਭਿ ਧਿਆਨ ॥
ਖਟ ਸਾਸਤ੍ਰ ਸਿਮ੍ਰਿਤਿ ਵਿਖਿਆਨ ॥
ਜੋਗ ਅਭਿਆਸ ਕਰਮ ਧ੍ਰਮ ਕਿਰਿਆ ॥
ਸਗਲ ਤਿਆਗਿ ਬਨ ਮਧੇ ਫਿਰਿਆ ॥
ਅਨਿਕ ਪ੍ਰਕਾਰ ਕੀਏ ਬਹੁ ਜਤਨਾ ॥
ਪੁੰਨ ਦਾਨ ਹੋਮੇ ਬਹੁ ਰਤਨਾ ॥
ਸਰੀਰੁ ਕਟਾਇ ਹੋਮੈ ਕਰਿ ਰਾਤੀ ॥
ਵਰਤ ਨੇਮ ਕਰੈ ਬਹੁ ਭਾਤੀ ॥
... ... ...
ਨਉ ਖੰਡ ਪ੍ਰਿਥਮੀ ਫਿਰੈ ਚਿਰੁ ਜੀਵੈ ॥
ਮਹਾ ਉਦਾਸੁ ਤਪੀਸਰੁ ਥੀਵੈ ॥
ਅਗਨਿ ਮਾਹਿ ਹੋਮਤ ਪਰਾਨ ॥
ਕਨਿਕ ਅਸ੍ਵ ਹੈਵਰ ਭੂਮਿ ਦਾਨ ॥
ਨਿਉਲੀ ਕਰਮ ਕਰੈ ਬਹੁ ਆਸਨ ॥
ਜੈਨ ਮਾਰਗ ਸੰਜਮ ਅਤਿ ਸਾਧਨ ॥
... ... ...
ਮਨ ਕਾਮਨਾ ਤੀਰਥ ਦੇਹ ਛੁਟੈ ॥
ਗਰਬੁ ਗੁਮਾਨੁ ਨ ਮਨ ਤੇ ਹੁਟੈ ॥
ਸੋਚ ਕਰੈ ਦਿਨਸੁ ਅਰੁ ਰਾਤਿ ॥
ਮਨ ਕੀ ਮੈਲੁ ਨ ਤਨ ਤੇ ਜਾਤਿ ॥
ਇਸੁ ਦੇਹੀ ਕਉ ਬਹੁ ਸਾਧਨਾ ਕਰੈ ॥
ਮਨ ਤੇ ਕਬਹੂ ਨ ਬਿਖਿਆ ਟਰੈ ॥
... ... ...

ਗੁਰੂ ਅਰਜਨ ਸਾਹਿਬ ਨੇ ਹੀ ਸਾਰੇ ਪ੍ਰਚੱਲਤ ਭਾਰਤੀ ਸਾਧਨਾਂ ਦੀ ਇਕ ਸੂਚੀ 'ਪਾਠੁ ਪੜਿਓ ਅਰੁ ਬੇਦ ਬੀਚਾਰਿਓ ਨਿਵਲਿ ਭੁਅੰਗਮ ਸਾਧੇ' (ਸੋਰਠਿ ਮ: ੫, ਪੰਨਾ ੬੪੧-੪੨) ਸ਼ਬਦ ਵਿਚ ਦਿੱਤੀ ਹੈ।

SIKHBOOKCLUB.COM

ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਵਿਕੋਲਿਤ੍ਰੇ, ਕਟਾਖਸ਼ਮਈ, ਹਾਸਰਸੀ, ਵਿਅੰਗਾਤਮਕ ਢੰਗ ਨਾਲ ਪ੍ਰਚੱਲਤ ਪੁਰਾਤਨ ਭਾਰਤੀ ਸਾਧਨਾਂ ਦੀ ਨਿਰਾਰਥਕਤਾ 'ਅਕਾਲ ਉਸਤਤ' ਦੇ ੭੧ ਤੋਂ ੮੦ ਤੀਕ ਦੇ ਕਬਿਤਾਂ ਵਿਚ ਦਿੱਤੀ ਹੈ। ਆਪ ਨੇ ਮਲਹਾਰੀ, ਬਿਭੂਤਧਾਰੀ, ਮਸਾਨ ਬਾਸ, ਮਟਬਾਸੀ, ਉਦਾਸੀ, ਮੋਨ ਸਾਧਨਾ, ਬਿੰਦ ਸਾਧਨਾ, ਪਾਇ ਨੰਗੇ ਫਿਰਨ, ਬਨਚਾਰੀ ਹੋਣ, ਦੂਧਾਧਾਰੀ ਰਹਿਣ, ਪਉਨ ਅਹਾਰੀ ਰਹਿਣ, ਤ੍ਰਿਣ ਭਛਯਾ ਹੋਣ, ਭੂਮਵਾਸੀ ਹੋਣ, ਫਲਾਹਾਰੀ ਹੋਣ, ਆਦਿ ਬਾਰੇ ਸਾਧਨਾਂ ਦਾ ਬੜਾ ਚੁਭਵਾਂ ਤੇ ਤਿੱਖਾ ਮਖ਼ੌਲ ਉਡਾਇਆ ਹੈ, ਇਹ ਦੱਸਣ ਲਈ ਕਿ ਪ੍ਰਭੂ-ਮਿਲਾਪ, ਮੁਕਤੀ ਜਾਂ ਸ਼ਖ਼ਸੀਅਤ ਵਿਕਾਸ ਲਈ ਇਹਨਾਂ ਸਾਧਨਾਂ ਦਾ ਕੋਈ ਮੁੱਲ ਨਹੀਂ ਹੈ।

ਖੂਕ ਮਲਹਾਰੀ ਗਜ ਗਦਹਾ ਬਿਭੂਤਧਾਰੀ,
ਗਿਦੂਆ ਮਸਾਨ ਬਾਸ ਕਰਿਓ ਈ ਕਰਤ ਹੈ॥
ਘੁਘੂ ਮਟ ਬਾਸੀ, ਲਗੇ ਡੋਲਤ ਉਦਾਸੀ, ਮ੍ਰਿਗ,
ਤਰਵਰ ਸਦੀਵ ਮੋਨ ਸਾਧੇ ਹੀ ਮਰਤ ਹੈ॥
ਬਿੰਦ ਕੇ ਸਧੱਯਾ, ਤਾਹਿ ਹੀਜ ਕੀ ਬਡਯਾ ਦੇਤ॥
ਬੰਦਰਾ ਸਦੀਵ ਪਾਇ ਨਾਗੇ ਹੀ ਫਿਰਤ ਹੈ॥
ਅੰਗਨਾ ਅਧੀਨ, ਕਾਮ ਕ੍ਰੋਧ ਮੈ ਪਬੀਨ,
ਏਕ ਗਿਆਨ ਕੇ ਬਿਹੀਨ, ਛੀਨ ਕੈਸੇ ਕੈ ਤਰਤ ਹੈ॥ ੧॥ ੭੧॥
ਭੂਤ ਬਨਚਾਰੀ, ਛਿਤ ਛਉਨਾ ਸਬੈ ਦੂਧਾਧਾਰੀ,
ਪਉਨ ਕੇ ਅਹਾਰੀ ਸੁ ਭੁਜੰਗ ਜਾਨੀਅਤੁ ਹੈਂ॥
ਤ੍ਰਿਣ ਕੇ ਭੱਛਯਾ, ਧਨ ਲੋਭ ਕੇ ਤਜੱਯਾ,
ਤੇਤੋ ਗਊਅਨ ਕੇ ਜੱਯਾ ਬ੍ਰਿਖਭੱਯਾ ਮਾਨੀਅਤ ਹੈਂ॥
ਨਭ ਕੇ ਉਡੱਯਾ, ਤਾਹਿ ਪੰਛੀ ਕੀ ਬਡੱਯਾ ਦੇਤ,
ਬਗੁਲਾ ਬਿੜਾਲ ਬ੍ਰਿਕ ਧਿਆਨੀ ਠਾਨੀਅਤੁ ਹੈਂ॥
ਜੇਤੇ ਬਡੇ ਗਿਆਨੀ, ਤਿਨੋ ਜਾਨੀ ਪੈ ਬਖਾਨੀ ਨਾਹਿ,
ਐਸੇ ਨ ਪ੍ਰਪੰਚ ਮਨ ਭੂਲ ਆਨੀਅਤੁ ਹੈਂ॥ ੨॥ ੭੨॥
ਭੂਮ ਕੇ ਬਸੱਯਾ, ਤਾਹਿ ਭੂਚਰੀ ਕੇ ਜੱਯਾ ਕਹੈਂ,
ਨਭ ਕੇ ਉਡੱਯਾ ਸੋ ਚਿਰੱਯਾ ਕੈ ਬਖਾਨੀਐ॥
ਫਲ ਕੇ ਭਛੱਯਾ ਤਾਹਿ ਬਾਂਦਰੀ ਕੇ ਜੱਯਾ ਕਹੈ,
ਆਦਿਸ ਫਿਰੱਯਾ ਤੇਤੋ ਭਤ ਕੇ ਪਛਾਨੀਐ॥
ਜਲ ਕੇ ਤਰੱਯਾ ਕੋ ਗੰਗੇਰੀ ਸੀ ਕਹਤ ਜਗ,
ਆਗ ਕੇ ਭਛੱਯਾ ਸੁ ਚਕੋਰ ਸਮ ਮਾਨੀਐ॥
ਸੂਰਜ ਸਿਵੱਯਾ ਤਾਹਿ ਕੌਲ ਕੀ ਬਜਾਈ ਦੇਤ,
ਚੰਦ੍ਰਮਾ ਸਿਵੱਯਾ ਕੋ ਕਵੀ ਕੈ ਪਹਿਚਾਨੀਐ॥ ੩॥ ੧੩॥

ਗੁਰੂ ਨਾਨਕ ਸਾਹਿਬ ਨੇ ਵੀ ਬੜੇ ਵਿਅੰਗਮਈ ਤਰੀਕੇ ਨਾਲ ਹੀ ਐਸੇ ਸਾਧਨਾਂ ਦੀ ਨਿਰਾਰਥਕਤਾ ਪ੍ਰਗਟ ਕੀਤੀ ਸੀ :

ਲਿਖਿ ਲਿਖਿ ਪੜਿਆ॥ ਤੇਤਾ ਕੜਿਆ॥
ਬਹੁ ਤੀਰਥ ਭਵਿਆ॥ ਤੇਤੋ ਲਵਿਆ॥
ਬਹੁ ਭੇਖ ਕੀਆ॥ ਦੇਹੀ ਦੁਖੁ ਦੀਆ॥
ਸਹੁ ਵੇ ਜੀਆ ਅਪਣਾ ਕੀਆ॥
ਅੰਨੁ ਨ ਖਾਇਆ ਸਾਦੁ ਗਵਾਇਆ॥
ਬਹੁ ਦੁਖੁ ਪਾਇਆ ਦੂਜਾ ਭਾਇਆ॥
ਬਸਤ੍ਰ ਨ ਪਹਿਰੈ॥ ਅਹਿਨਿਸਿ ਕਹਰੈ॥
ਮੋਨਿ ਵਿਗੂਤਾ॥ ਕਿਉ ਜਾਗੈ ਗੁਰ ਬਿਨੁ ਸੂਤਾ॥
ਪਗ ਉਪੇ ਤਾਣਾ॥ ਅਪਣਾ ਕੀਆ ਕਮਾਣਾ॥
ਅਲਮਲੁ ਖਾਈ॥ ਸਿਰਿ ਛਾਈ ਪਾਈ॥
ਮੂਰਖਿ ਅੰਧੈ ਪਤਿ ਗਵਾਈ॥
ਵਿਣੁ ਨਾਵੈ ਕਿਛੁ ਥਾਇ ਨ ਪਾਈ॥...

(ਵਾਰ ਆਸਾ, ਸਲੋਕ ੯–੨)

ਇਸੇ ਤਰ੍ਹਾਂ 'ਤ੍ਵਪ੍ਰਸਾਦਿ ਸਵੱਯੇ' ਵਿਚ ਆਪ ਨੇ ਮਨੁੱਖੀ ਮਹਾਨਤਾ ਪ੍ਰਾਪਤੀ ਦੇ ਹੋਰ ਉੱਪਰ ਦੱਸੇ ਕਈ ਸਾਧਨਾਂ ਜਾਂ ਹਾਲਤਾਂ ਨੂੰ ਵੀ ਰੱਦਿਆ ਹੈ ਜਿਵੇਂ ਸ੍ਰਾਵਗ, ਸਿਧ, ਸੂਰਮਾ, ਭੂਪਤਿ, ਬੀਰ, ਧਨੀ ਆਦਿ ਹੋਣ ਨੂੰ। ਇਹਨਾਂ ਲੋਕਾਂ ਦੀ ਕੋਈ ਮਹਾਨਤਾ ਨਹੀਂ ਜੋ–

SIKHBOOKCLUB.COM

੧. ਜੀਤ ਫਿਰੈ ਸਭ ਦੇਸ ਦਿਸਾਨ ਕੋ ਬਾਜਤ ਢੋਲ ਮ੍ਰਿਦੰਗ ਨਗਾਰੇ॥
੨. ਤੀਰਥ ਨਾਨ ਦਇਆ ਦਮ ਦਾਨ ਸੰਜਮ ਨੇਮ ਅਨੇਕ ਬਿਸੇਖੈ॥
੩. ਭਾਰੀ ਗੁਮਾਨ ਭਰੇ ਮਨ ਮੈਂ ਕਰ ਪਰਬਤ ਪੰਖ ਹਲੇ ਨ ਹਲੈਂਗੇ॥
੪. ਬੀਰ ਅਪਾਰ ਬਡੇ ਬਰਿਆਰ, ਅਬਿਚਾਰਹਿ ਸਾਰ ਕੀ ਧਾਰ ਭਛੱਯਾ॥
੫. ਮਾਨਵ ਇੰਦ੍ਰ ਗਜਿੰਦ੍ਰ ਮਰਾਧਿਪ ਜੌਨ ਤ੍ਰਿਲੋਕ ਕੋ ਰਾਜ ਕਰੈਂਗੇ।
੬. ਕਹਾ ਭਯੋ ਜੋ ਦੋਊ ਲੋਚਨ ਮੂੰਦਕੈ ਬੈਠਿ ਰਹਿਓ ਬਕ ਧਿਆਨ ਲਗਾਇਓ॥
੭. ਕਾਹੂ ਲੈ ਪਾਹਨ ਪੂਜ ਧਰਯੋ ਸਿਰ ਕਾਹੂ ਲੈ ਲਿੰਗ ਗਰੇ ਲਟਕਾਇਓ॥
੮. ਕੋਊ ਬੁਤਾਨ ਕੋ ਪੂਜਤ ਹੈ ਪਸੁ ਕੋਊ ਮ੍ਰਿਤਾਨ ਕਉ ਪੂਜਨ ਧਾਇਓ॥

ਇਹ ਸਾਰੇ ਸਾਧਨ ਵਰਤੇ ਜਾਂਦੇ ਰਹੇ ਹਨ ਅਤੇ ਵਰਤੇ ਜਾ ਰਹੇ ਹਨ, ਪਰ ਭਗਤੀ ਲਹਿਰ ਦੇ ਸੰਤਾਂ ਤੇ ਗੁਰੂਆਂ ਦਾ ਨਿਰਣਾ ਇਹ ਹੈ ਕਿ ਇਹ ਸਾਧਨ ਪ੍ਰਭੂ ਮਿਲਾਪ ਕਰਕੇ ਮਨੁੱਖੀ ਸ਼ਖਸੀਅਤ ਨੂੰ ਅਖੰਡ, ਅਨੰਤ, ਅਦੋਖ, ਅਛਿਦ੍ਰ ਬਣਾਉਣ ਦੇ ਸਮਰੱਥ ਨਹੀਂ।

## (ੲ)

ਹੁਣ ਵਿਚਾਰ ਇਹ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਆਪ ਕੀ ਸਾਧਨ ਸੁਝਾਇਆ ਹੈ, ਜਿਸ ਦੁਆਰਾ ਮਨੁੱਖ ਅਖੰਡ, ਅਨੰਤ, ਅਦ੍ਵੈ, ਅਦੋਖ, ਅਛੈ ਹੋ ਸਕਦਾ ਹੈ? ਇਸ ਦਾ ਇਕ-ਦਮ ਸਿੱਧਾ ਸਪੱਸ਼ਟ ਉੱਤਰ ਆਪ ਨੇ 'ਤ੍ਵਪ੍ਰਸਾਦਿ ਸਵੱਯੇ' ਵਿਚ ਹੀ ਦਿੱਤਾ ਹੈ–

ਸਾਚ ਕਹੌਂ, ਸੁਨ ਲੇਹੁ ਸਭੈ,
ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭ ਪਾਇਓ॥

ਇਸੇ ਸਿਧਾਂਤ ਨੂੰ ਆਪ ਨੇ ਬਾਕੀ ਸੁਆਲਾਂ ਵਿਚ ਵੀ ਦ੍ਰਿੜ੍ਹਾਇਆ ਹੈ, ਜਿਵੇਂ:

(੧) ਸ੍ਰੀ ਭਗਵਾਨ ਕੀ ਭਾਇ ਕ੍ਰਿਪਾ ਹੂ ਤੇ ਏਕ ਰਤੀ ਬਿਨੁ ਏਕ ਰਤੀ ਕੈ॥
(੨) ਸ੍ਰੀ ਪਤਿ ਸ੍ਰੀ ਭਗਵਾਨ ਭਜੇ ਬਿਨੁ ਅੰਤ ਕੋ ਅੰਤ ਕੇ ਧਾਮ ਸਿਧਾਰੇ॥
(੩) ਸ੍ਰੀ ਭਗਵਾਨ ਭਜੇ ਬਿਨੁ ਭੂਪਤਿ ਏਕ ਰਤੀ ਬਿਨੁ ਏਕ ਨ ਲੇਖੈ॥
(੪) ਸ੍ਰੀ ਪਤਿ ਸ੍ਰੀ ਭਗਵਾਨ ਕ੍ਰਿਪਾ ਬਿਨੁ ਤਿਆਗ ਜਹਾਨੁ ਨਿਦਾਨ ਚਲੈਗੇ॥
(੫) ਸਾਧ ਸਮੂਹ ਪ੍ਰਸੰਨ ਫਿਰੈ ਜਗ ਸੱਤ੍ਰ ਸਭੈ ਅਵਲੋਕ ਚਪੈਗੇ॥
(੬) ਜੇ ਨਰ ਸ੍ਰੀ ਪਤਿ ਕੇ ਪ੍ਰਸ ਹੈਂ ਪਗ ਤੇ ਨਰ ਫੇਰ ਨ ਦੇਹ ਧਰੈਂਗੇ॥

(ਅਕਾਲ ਉਸਤਤ)

ਹੁਣ ਜਾਂਚਣਾ ਇਹ ਹੈ ਕਿ 'ਪ੍ਰੇਮ' ਕਰਨ ਦਾ ਭਾਵ ਕੀ ਹੈ? ਅਕਾਲ ਉਸਤਤ ਵਿਚੋਂ ਇਸ ਪ੍ਰਸ਼ਨ ਦੇ ਉੱਤਰ ਇਹ ਪ੍ਰਾਪਤ ਹੁੰਦੇ ਹਨ—

(੧) ਸਾਰੀ ਕੁਦਰਤ ਤੇ ਮਨੁੱਖਤਾ ਦਾ ਇਸ ਤਰ੍ਹਾਂ ਸਤਿਕਾਰ ਕਰੋ ਕਿ ਇਹ ਪਰਮਾਤਮਾ ਹੀ ਹੈ :—

ਜੈਸੇ ਏਕ ਆਗ ਤੇ ਕਨੂਕਾ ਕੋਟ ਆਗ ਉਠੇ,
ਨਿਆਰੇ ਨਿਆਰੇ ਹੋਇ ਕੇ, ਫੇਰਿ ਆਗ ਮੇ ਮਿਲਾਹਿਗੇ॥
ਜੈਸੇ ਏਕ ਧੂਰ ਤੇ ਅਨੇਕ ਧੂਰ ਪੂਰਤ ਹੈ,
ਧੂਰ ਕੇ ਕਨੂਕਾ ਫੇਰ ਧੂਰ ਹੀ ਸਮਾਹਿਗੇ॥
ਜੈਸੇ ਏਕ ਨਦ ਤੇ ਤਰੰਗ ਕੋਟ ਉਪਜਤ ਹੈ,
ਪਾਨ ਕੇ ਤਰੰਗ ਸਬੈ ਪਾਨ ਹੀ ਕਹਾਹਿਗੇ॥
ਤੈਸੇ ਬਿਸ੍ਵ ਰੂਪ ਤੇ ਅਭੂਤ ਭੂਤ ਪ੍ਰਗਟ ਹੋਇ,
ਤਾਹੀ ਤੇ ਉਪਜ ਸਬੈ ਤਾਹੀ ਮੈ ਸਮਾਹਿਗੇ॥ ੧੭॥ ੮੭॥

(ਅਕਾਲ ਉਸਤਤ)

(੨) ਸਾਰੇ ਧਰਮਾਂ, ਗ੍ਰੰਥਾਂ ਤੇ ਪੂਜਾ ਢੰਗਾਂ ਦਾ ਸਤਿਕਾਰ ਕਰੋ—

ਦੇਹੁਰਾ ਮਸੀਤ ਸੋਈ ਪੂਜਾ ਔ ਨਿਵਾਜ ਓਈ,
ਮਾਨਸ ਸਬੈ ਏਕ ਪੈ ਅਨੇਕ ਕੋ ਭ੍ਰਮਾਉ ਹੈ॥
ਦੇਵਤਾ ਅਦੇਵ ਜੱਛ ਗੰਧਰਬ ਤੁਰਕ ਹਿੰਦੂ,
ਨਿਆਰੇ ਨਿਆਰੇ ਦੇਸਨ ਕੇ ਭੇਸ ਕੋ ਪ੍ਰਭਾਉ ਹੈ॥
ਏਕੈ ਨੈਨ ਏਕੈ ਕਾਨ ਏਕੈ ਦੇਹ ਏਕੈ ਬਾਨ,
ਖਾਕ ਬਾਦ ਆਤਸ ਔ ਆਬ ਕੋ ਰਲਾਉ ਹੈ॥
ਅਲਹ ਅਭੇਖ ਸੋਈ, ਪੁਰਾਨ ਔਰ ਕੁਰਾਨ ਓਈ,
ਏਕ ਹੀ ਸਰੂਪ ਸਬੈ ਏਕ ਹੀ ਬਨਾਉ ਹੈ॥

(ਅਕਾਲ ਉਸਤਤ)

(੩) ਆਚਰਨ ਦੇ ਪੱਧਰ ਤੀਕ ਪੁੱਜਣਾ ਪ੍ਰੇਮ ਹੈ, ਜੋ ਪਰਮਾਤਮਾ ਦਾ ਆਚਰਨ ਮੰਨਿਆ ਗਿਆ ਹੈ। ਪਰਮਾਤਮਾ ਮਨੁੱਖੀ ਆਤਮਾ ਦਾ ਹੀ ਉੱਤਮ ਸਰੂਪ ਹੈ।

**ਜਿਨੀ ਆਤਮ ਚੀਨਿਆ ਪਰਮਾਤਮੁ ਸੋਈ॥**
**ਏਕੋ ਅੰਮ੍ਰਿਤ ਬਿਰਖੁ ਹੈ, ਫਲੁ ਅੰਮ੍ਰਿਤੁ ਹੋਈ॥**

(ਆਸਾ ਮਹਲਾ ੧, ਪੰਨਾ ੪੨੧)

ਉਹ ਆਚਰਨ ਉੱਪਰ (ਭਾਗ ੳ) ਵਿਚ ਬਿਆਨ ਕੀਤਾ ਜਾ ਚੁੱਕਾ ਹੈ, ਇਸ ਪ੍ਰਕਾਰ ਦੇ ਆਚਰਨ ਦੀ ਲਗਨ ਹੀ ਸਿਮਰਨ ਹੈ। ਸਿਮਰਨ ਪ੍ਰੇਮ ਕਰਨਾ ਹੈ, ਸਿਮਰਨ ਆਪਣੀ ਮਹਾਨਤਾ ਦਾ ਸਦੀਵੀ ਅਹਿਸਾਸ ਹੈ। ਮਹਾਨਤਾ ਇਹ ਹੈ ਕਿ ਮੇਰਾ ਅਸਲ ਪਰਮਾਤਮਾ ਹੈ ਤੇ ਉਸ ਦਾ ਆਚਰਨ ਮਹਾਨ ਹੈ। ਸਿਮਰਨ ਦਾ ਭਾਵ ਯਾਦ ਰੱਖਣਾ, ਸਦਾ ਇਹ ਯਾਦ ਰੱਖਣਾ ਕਿ ਮੇਰਾ ਅਸਲਾ ਪਰਮਾਤਮਾ ਹੈ ਜੋ ਮੇਰੀ ਆਤਮਿਕ ਪੱਧਰ ਦਾ ਉੱਚਤਮ ਸਰੂਪ ਹੈ, ਮੇਰੇ ਵਿਚ ਇਹ ਆਚਰਨ ਆ ਜਾਣਾ ਚਾਹੀਦਾ ਹੈ, ਜੋ ਮੇਰੇ ਪਰਮਾਤਮਾ ਦਾ ਹੈ।

**ਕਿ ਸਾਹਿਬ ਦਿਮਾਗ਼ ਹੈਂ॥**
**ਕਿ ਹੁਸਨਲ ਚਰਾਗ਼ ਹੈਂ॥**
**ਕਿ ਹੁਸਨਲ ਜਮਾਲ ਹੈਂ॥**
**ਗਨੀਮਲ ਖ਼ਿਰਾਜ ਹੈਂ॥**
**ਗਰੀਬੁਲ ਨਿਵਾਜ ਹੈਂ॥**
**ਹਰੀਫ਼ੁਲ ਸ਼ਿਕੰਨ ਹੈਂ॥**
**ਹਿਰਾਸੁਲ ਫਿਕੰਨ ਹੈਂ॥...**
**ਕਿ ਜੁਅਰਤਿ ਜਮਾਲ ਹੈਂ॥**

SIKHBOOKCLUB.COM

(੪) 'ਅਕਾਲ ਉਸਤਤ' ਵਿਚ ਸਿਮਰਨ ਜਾਂ ਪ੍ਰੇਮ ਦਾ ਇਕ ਸਰੂਪ ਇਹ ਵੀ ਦੱਸਿਆ ਹੈ ਕਿ ਪਰਮਾਤਮਾ 'ਸੰਤ ਉਬਾਰ ਗਨੀਮਨ ਗਾਰੈ' ਹੈ, ਭਾਵ ਭਲੇਮਾਣਸ ਲੋਕਾਂ ਦਾ ਸਹਾਈ ਹੈ। ਸ਼ਰਾਫ਼ਤ ਦਾ ਰਾਖਾ ਹੈ ਅਤੇ ਭੈੜੇ ਲੋਕਾਂ ਦਾ ਨਾਸ਼ ਕਰਨ ਵਾਲਾ ਹੈ। ਇਹ ਗੱਲ ਗੁਰੂ ਗੋਬਿੰਦ ਸਿੰਘ ਜੀ ਨੇ ਆਪਣਾ ਧਰਮ ਮੰਨਿਆ ਹੈ ਕਿ ਸੰਤਾਂ ਨੂੰ ਉਬਾਰਨਾ ਹੈ ਅਤੇ ਦੁਸ਼ਟਾਂ ਦਾ ਨਾਸ਼ ਕਰਨਾ ਹੈ। ਸਿੱਖ ਉਹ ਹੀ ਪ੍ਰੇਮ ਕਰਦਾ ਹੈ ਜੋ ਨੇਕੀ ਦਾ ਸਾਥ ਦਿੰਦਾ ਹੈ ਅਤੇ ਬੁਰਾਈ ਨਾਲ ਟੱਕਰ ਲੈਣ ਦੀ ਜੁਅਰਤ ਰੱਖਦਾ ਹੈ।

**ਦੇਹ ਸ਼ਿਵਾ ਬਰ ਮੋਹਿ ਇਹੈ ਸ਼ੁਭ ਕਰਮਨ ਤੇ ਕਬਹੂ ਨ ਟਰੋਂ॥**

ਜੋ ਸੰਤ ਸੇਵੀ ਹੋਣਾ ਹੈ ਅਤੇ ਬੁਰਾਈ ਦਾ ਮੁਕਾਬਲਾ ਕਰਨਾ ਹੈ।

**ਦੀਨਨ ਕੀ ਪ੍ਰਤਿਪਾਲ ਕਰੈ ਨਿਤ, ਸੰਤ ਉਬਾਰ ਗਨੀਮਨ ਗਾਰੈ॥**

ਇਹ ਪਰਮਾਤਮਾ ਦਾ ਧਰਮ ਹੈ, ਇਹ ਹੀ ਆਤਮਾ ਦਾ ਧਰਮ ਹੈ, ਇਹ ਹੀ 'ਪ੍ਰੇਮ' ਹੈ।

(੫) 'ਪ੍ਰੇਮ' ਤਾਂ 'ਅਖੜੀਆ ਬਿਅੰਨਿ' ਦਾ ਕਰਤੱਵ ਹੈ। ਜਿਹਨਾਂ ਅੱਖਾਂ ਨਾਲ ਦਿੱਸਦਾ ਹੈ ਕਿ—

**ਜਲੇ ਹਰੀ॥ ਥਲੇ ਹਰੀ॥ ਪੁਰੇ ਹਰੀ॥ ਬਨੇ ਹਰੀ॥ ੧॥ ੫੧॥**
**ਗਿਰੇ ਹਰੀ॥ ਗੁਫੇ ਹਰੀ॥ ਛਿਤੇ ਹਰੀ॥ ਨਭੇ ਹਰੀ॥ ੨॥ ੫੧॥**
**ਈਹਾਂ ਹਰੀ॥ ਊਹਾਂ ਹਰੀ॥ ਜਿਮੀ ਹਰੀ॥ ਜਮਾ ਹਰੀ॥ ੩॥ ੫੧॥**

ਫਿਰ ਮਨੁੱਖ ਡੋਲ ਕਿਵੇਂ ਸਕਦਾ ਹੈ, ਕਿਸੇ ਨਾਲ ਅਨਿਆਂ, ਧੱਕਾ ਕਿਵੇਂ ਕਰ ਸਕਦਾ ਹੈ।

(੬) 'ਪ੍ਰੇਮ' 'ਤੁਹੀ, ਤੁਹੀ' 'ਤੁਹੀ ਤੁਹੀ' ਕਹਿਣਾ ਹੈ, ਮੰਨਣਾ ਹੈ ਤੇ ਰਹਿਣਾ ਹੈ।

**ਜਿਮੀ ਤੁਹੀ॥ ਜਮਾ ਤੁਹੀ॥ ਮਕੀਂ ਤੁਹੀ॥ ਮਕਾ ਤੁਹੀ॥ ੧੬॥ ੬੬॥**
**ਅਭੂ ਤੁਹੀ॥ ਅਭੈ ਤੁਹੀ॥ ਅਛੂ ਤੁਹੀ॥ ਅਛੈ ਤੁਹੀ॥ ੧੭॥ ੬੭॥**
**ਜਤਸ ਤੁਹੀ॥ ਬ੍ਰਤਸ ਤੁਹੀ॥ ਗਤਸ਼ ਤੁਹੀ॥ ਮਤਸ ਤੁਹੀ॥ ੧੮॥ ੬੮॥**
**ਤੁਹੀ ਤੁਹੀ॥ ਤੁਹੀ ਤੁਹੀ॥ ਤੁਹੀ ਤੁਹੀ॥ ਤੁਹੀ ਤੁਹੀ॥ ੧੯॥ ੬੯॥**
**ਤੁਹੀ ਤੁਹੀ॥ ਤੁਹੀ ਤੁਹੀ॥ ਤੁਹੀ ਤੁਹੀ॥ ਤੁਹੀ ਤੁਹੀ॥ ੨੦॥ ੭੦॥**

(ਅਕਾਲ ਉਸਤਤ)

'ਪ੍ਰੇਮ' ਦੀ ਮਸ਼ਕ ਕਰਨ ਲਈ ਇਹ 'ਤੁਹੀ ਤੁਹੀ' 'ਤੁਹੀ ਤੁਹੀ' ਵਾਲਾ ਸਿਧਾਂਤ ਸਭ ਸਾਧਨਾਂ ਤੋਂ ਉੱਤਮ ਹੈ। ਇਸੇ ਲਈ ਗੁਰੂ ਸਾਹਿਬ ਨੇ ਸੋਲਹ ਵਾਰੀ 'ਤੁਹੀ ਤੁਹੀ' ਲਿਖਿਆ ਹੈ। ਪ੍ਰਸਿੱਧ ਹੈ ਕਿ ਵਿਸਮਾਦੀ ਰੰਗ ਵਿਚ ਗੁਰੂ ਸਾਹਿਬ ਨੇ 'ਅਕਾਲ ਉਸਤਤ' ਲਿਖਾਂਦਿਆਂ ਸੋਲਹ ਹਜ਼ਾਰ ਵਾਰੀ ਇਹੋ 'ਤੁਹੀ ਤੁਹੀ' ਲਿਖਾਇਆ ਸੀ ਤੇ ਮਗਰੋਂ ਚਿੰਨ੍ਹ ਰੂਪ ਵਿਚ ਸੋਲਹ ਵਾਰੀ ਰਹਿਣ ਦਿੱਤਾ। 'ਤੁਹੀ ਤੁਹੀ' ਦੀ ਰਟ ਸਿਮਰਨ ਦੀ ਅਵਸਥਾ ਹੈ। 'ਪ੍ਰਭੂ ਅਹਿਸਾਸ' ਵਿਚ ਇਹ ਰਟ ਮਨੁੱਖ ਨੂੰ ਪਰਪੱਕ ਕਰਦੀ ਹੈ, ਜਿਵੇਂ ਪੈਂਤੀ ਦੀ ਮਸ਼ਕ ਤੇ ਰਟ ਮਨੁੱਖ ਨੂੰ ਸਭ ਕੁਝ ਲਿਖਣ ਪੜ੍ਹਨ ਤੇ ਬੋਲਣ ਦੇ ਸਮਰੱਥ ਕਰਦੀ ਹੈ, ਬਿਨਾਂ ਸੋਚਣ ਦੇ ਜਿਵੇਂ ਡਰਾਈਵਰ ਨੂੰ ਪੂਰੀ ਮੁਹਾਰਤ ਤੇ ਮਸ਼ਕ, ਨਿਝੱਕ ਹੋ ਕੇ ਮੋਟਰ ਚਲਾਉਣ ਦੀ ਸਮਰੱਥਾ ਪ੍ਰਦਾਨ ਕਰਦੀ ਹੈ, ਜਿਵੇਂ ਵਜੰਤੀ ਨੂੰ ਪੂਰਨ ਮਸ਼ਕ ਸਾਜ਼ ਵਜਾਉਣ ਦੇ ਸਮਰੱਥ ਕਰਦੀ ਹੈ, ਜਿਵੇਂ ਪਹਾੜਿਆਂ ਦਾ ਅਭਿਆਸ ਸੁਤੇ-ਸਿਧ ਹੀ ਬੱਚੇ ਨੂੰ ਗੁਣਾ ਕਰਨ ਵਿਚ ਸਮਰੱਥਾ ਦਿੰਦਾ ਹੈ, ਤਿਵੇਂ 'ਤੁਹੀ ਤੁਹੀ' ਦੀ ਰਟ ਪ੍ਰੇਮ ਉਪਜਾਂਦੀ ਹੈ। ਪ੍ਰੇਮ ਮਨੁੱਖ ਨੂੰ ਸਮਰੱਥ ਬਣਾਉਂਦਾ ਹੈ। ਸੋ ਪ੍ਰੇਮ ਕਰਨ ਦੇ ਸਾਰੇ ਸਰੂਪਾਂ ਵਿਚ ਉੱਤਮ ਸਰੂਪ ਹੈ :

**ਤੁਹੀ ਤੁਹੀ॥ ਤੁਹੀ ਤੁਹੀ॥ ਤੁਹੀ ਤੁਹੀ॥ ਤੁਹੀ ਤੁਹੀ॥**
**ਤੁਹੀ ਤੁਹੀ॥ ਤੁਹੀ ਤੁਹੀ॥ ਤੁਹੀ ਤੁਹੀ॥ ਤੁਹੀ ਤੁਹੀ॥**

ਇਹ ਹੈ :

'ਸਾਚੁ ਕਹੋਂ ਸੁਨ ਲੇਹੁ ਸਭੈ, ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭ ਪਾਇਓ।' 'ਤ੍ਵਪ੍ਰਸਾਦਿ ਸਵਯੇ' ਦਾ ਸਿਧਾਂਤ। 'ਤੁਹੀ ਤੁਹੀ' ਨਾਲ ਮਨੁੱਖ ਪ੍ਰਭੂ ਨੂੰ ਪਾ ਲੈਂਦਾ ਹੈ। ਪਰ ਹਾਥੀਆਂ, ਘੋੜਿਆਂ, ਫ਼ੌਜਾਂ, ਸ਼ਸਤਰਾਂ, ਧਨ ਪਦਾਰਥ, ਦੇਸ਼ਾਂ ਮੁਲਕਾਂ ਦੀ ਮਾਲਕੀ ਨਾਲ ਪ੍ਰਭੂ ਨੂੰ ਨਹੀਂ ਪਾ ਸਕਦਾ।

(੭) 'ਅਕਾਲ ਉਸਤਤ' ਵਿਚ ਇਕ ਸੁੰਦਰਤਾ ਦਾ ਬਿਆਨ, ਜੋ ਅਬਿਨਾਸ਼ੀ ਹੈ, ਅਕਾਲ ਹੈ। ਇਹ ਸੁੰਦਰਤਾ ਮਨੁੱਖ ਦੀ ਆਤਮਾ ਦੇ ਪਰਮਾਤਮਾ ਸਰੂਪ ਦੀ ਹੈ। ਉਸਤਤ ਦਾ ਭਾਵ ਉਸ ਸੁੰਦਰਤਾ ਦੀ ਪਹਿਚਾਣ ਹੈ। ਮਨੁੱਖੀ ਆਤਮਾ ਦਾ ਸੁੰਦਰ ਸਰੂਪ ਉਸਤਤ ਜੋਗ ਹੈ।

'ਅਕਾਲ ਉਸਤਤ' ਇਹ ਵਿਸ਼ਵਾਸ ਹੈ ਕਿ ਅਬਿਨਾਸੀ ਸੁੰਦਰਤਾ ਹਰ ਮਨੁੱਖ ਦਾ ਭਾਗ ਹੈ ਅਤੇ ਹਰ ਮਨੁੱਖ ਨੂੰ ਪ੍ਰਾਪਤ ਹੋ ਸਕਦੀ ਹੈ। ਹਰ ਮਨੁੱਖ 'ਅਕਾਲ ਉਸਤਤ' ਹੈ, ਕੇਵਲ ਉਸ ਨੂੰ ਅਹਿਸਾਸ ਹੋਣਾ ਚਾਹੀਦਾ ਹੈ। ਜਦੋਂ ਉਸਨੂੰ ਆਪਣੀ ਅਕਾਲ ਸੁੰਦਰ ਹੋਣੀ ਦਾ ਅਹਿਸਾਸ ਹੋ ਜਾਏ, ਉਹ ਅਕਾਲ ਸੁੰਦਰਤਾ ਹੋ ਜਾਂਦਾ ਹੈ।

'ਅਕਾਲ ਉਸਤਤ' ਦਾ ਪੁਜਾਰੀ ਹਰ ਥਾਂ, ਹਰ ਧਰਮ, ਪੁਸਤਕ ਵਿਚੋਂ ਸੁੰਦਰਤਾ ਲੱਭਣ ਦੇ ਸਮਰੱਥ ਹੋ ਜਾਂਦਾ ਹੈ। ਸੰਸਾਰ ਦੇ ਸਾਰੇ ਜੀਵ ਤੇ ਲੋਕ ਸੁੰਦਰ ਹਨ।

ਬ੍ਰਹਿਮੰਡ ਵਿਚ ਸਭ ਕੁਝ ਉਸਤਤ ਦੇ ਯੋਗ ਹੈ। ਇੱਥੇ ਹੋਰ ਹੈ ਹੀ ਕੀ? ਕੇਵਲ 'ਅਕਾਲ' ਹੀ ਤਾਂ ਸਭ ਥਾਂ ਵਿਆਪਕ ਹੈ।

ਇਹ ਹੈ, ਅਕਾਲ ਉਸਤਤ ਦਾ ਸੁਨੇਹਾ। ਇਹ ਹੈ 'ਸਿਮਰਨ' ਜਾਂ 'ਪ੍ਰੇਮ'।

(੮) 'ਅਕਾਲ ਉਸਤਤ' ਦੀ ਕਾਵਿ ਰਚਨਾ ਵਿਚ ਕਿਧਰੇ ਇਕ ਮਾਤ੍ਰਾ ਦਾ ਫ਼ਰਕ ਨਹੀਂ ਹੈ ਛੰਦ ਰੂਪ ਵਿਚ। ਇਸ ਦੇ ਛੰਦ, ਚਾਲ ਤੇ ਗਤੀ ਨਿਰੰਤਰ ਤੇ ਸੁੰਦਰ ਹੈ। ਇਸ ਵਿਚ ਅਨੋਖਾ ਰਾਗ ਹੈ, ਲੈਅ ਹੈ, ਇਸ ਵਿਚ ਤਾਲ ਹੈ। ਇਹ ਜ਼ਬਤ ਰਾਗ, ਲੈਅ ਤੇ ਤਾਲ ਸੰਸਾਰ ਦੀਆਂ ਸਾਰੀਆਂ ਕੌਮਾਂ ਵਿਚ ਹੋਣੇ ਚਾਹੀਦੇ ਹਨ ਅਤੇ ਹਰ ਕੌਮ ਦੇ ਮਨੁੱਖਾਂ ਵਿਚ ਹੋਣੇ ਚਾਹੀਦੇ ਹਨ।

ਸੁੰਦਰਤਾ, ਜ਼ਬਤ ਤੇ ਰਾਗ ਇਸ ਰਚਨਾ ਦੇ ਸਾਹਿਤਕ ਗੁਣ ਹਨ। ਇਹੋ ਹੀ 'ਪ੍ਰੇਮ' ਦਾ ਪ੍ਰਮਾਣ ਹਨ। 'ਪ੍ਰੇਮ' ਸੁੰਦਰਤਾ ਹੈ, ਜ਼ਬਤ ਵਾਲਾ ਹੈ ਅਤੇ ਰਾਗਮਈ ਹੈ।

SIKHBOOKCLUB.COM

# ਰਹਰਾਸਿ

## ੧.

## 'ਹਰਿ ਕੀਰਤਿ ਹਮਰੀ ਰਹਰਾਸਿ'

ਨਿਤਨੇਮ ਦੀਆਂ ਬਾਣੀਆਂ ਲਈ ਸਮਿਆਂ ਦੀ ਵੰਡ ਜ਼ਰੂਰ ਕਿਸੇ ਮਨੋਵਿਗਿਆਨਕ ਸੂਝ ਅਨੁਸਾਰ ਕੀਤੀ ਗਈ ਹੋਣੀ ਹੈ। ਤਿੰਨ ਸਮੇਂ ਸਾਡੇ ਹਰ ਰੋਜ਼ ਦੇ ਜੀਵਨ ਵਿਚ ਵਿਸ਼ੇਸ਼ਤਾ ਰੱਖਦੇ ਹਨ—ਸਵੇਰੇ ਅੰਮ੍ਰਿਤ ਵੇਲੇ ਜਾਗਣ ਦਾ ਸਮਾਂ, ਸ਼ਾਮ ਨੂੰ ਸਾਰੇ ਦਿਨ ਦੇ ਕੰਮ-ਕਾਜ ਤੋਂ ਵਿਹਲੇ ਹੋ ਕੇ ਰਾਤ ਦੇ ਖਾਣੇ ਲਈ ਤਿਆਰੀ ਦਾ ਸਮਾਂ ਅਤੇ ਰਾਤ ਨੂੰ ਦਿਨ ਭਰ ਦੀ ਥਕਾਵਟ ਤੋਂ ਆਰਾਮ ਪ੍ਰਾਪਤ ਕਰਨ ਲਈ ਸੌਣ ਦੀ ਤਿਆਰੀ ਦਾ ਸਮਾਂ। ਸਾਡੇ ਨਿਤਾ ਪ੍ਰਤੀ ਦੇ ਜੀਵਨ ਵਿਚ ਇਹ ਤਿੰਨ ਤਬਦੀਲੀਆਂ ਹੁੰਦੀਆਂ ਹਨ। ਹਰ ਤਬਦੀਲੀ ਦਾ ਸਮਾਂ ਵਿਸ਼ੇਸ਼ ਮਨੋਵਿਗਿਆਨਕ ਘੜੀ ਹੁੰਦਾ ਹੈ।

SIKHBOOKCLUB.COM

ਸ਼ਾਮ ਨੂੰ 'ਰਹਰਾਸਿ' ਦਾ ਪਾਠ ਕਰਨਾ ਜਾਂ ਸੁਣਨਾ ਹੈ। ਪਰ ਸ਼ਾਮ ਦੇ ਪਾਠ ਵਿਚ ਮਨ ਉਸ ਪੁਰਸ਼ ਦਾ ਲੱਗ ਸਕਦਾ ਹੈ ਜਿਸ ਨੇ ਆਪਣੇ ਦਿਨ ਦੇ ਸਾਰੇ ਧਰਮ-ਫ਼ਰਜ਼ ਨੂੰ ਪੂਰੀ ਦਿਆਨਤਦਾਰੀ ਨਾਲ ਨਿਭਾਇਆ ਹੈ, ਜਿਸ ਨੇ ਦਿਨ ਭਰ ਵਿਚ ਜਪੁ, ਸਵਯੇ ਤੇ ਜਾਪੁ ਦੀ ਰੌਸ਼ਨੀ ਵਿਚ ਆਪਣਾ ਕਰਤੱਵ ਕੀਤਾ ਹੈ; ਜਿਸਨੇ ਦਿਨ ਭਰ ਵਿਚ ਕੁਝ ਉਸਾਰੂ ਕੰਮ ਕੀਤਾ ਹੈ, ਜਿਸ ਨੇ ਮਨ ਵਿਚ ਕਿਸੇ ਲਈ ਕੋਈ ਮਾੜਾ ਵਿਚਾਰ ਨਹੀਂ ਲਿਆਂਦਾ, ਸਾਥੀਆਂ ਨਾਲ ਦਿਨ ਸੋਹਣਾ ਨਿਭਿਆ ਹੈ, ਕਿਸੇ ਦੀ ਨਿੰਦਾ ਚੁਗਲੀ ਨਹੀਂ ਕੀਤੀ, ਭਾਵ ਸਵੇਰੇ ਦੀ ਅਰਦਾਸ ਵਿਚ ਮੰਗੇ ਆਚਰਨ 'ਤੇ ਨਿਭਿਆ ਹੈ, ਅਤੇ ਜਿਸ ਨੇ ਦਸਾਂ ਨਹੁੰਆਂ ਦੀ ਕਿਰਤ ਕੀਤੀ ਹੈ। ਇਸ ਤਰ੍ਹਾਂ 'ਰਹਰਾਸਿ' ਦਾ ਪਾਠ ਮਨੁੱਖ ਦੇ ਮਾਨਸਿਕ ਪੱਧਰ ਦੀ ਪ੍ਰੀਖਿਆ ਲਈ ਰੋਜ਼ਾਨਾ ਦੀ ਕਸਵੱਟੀ ਹੈ। ਸੁਤੇ-ਸਿਧ ਹੀ ਇਸ ਪਾਠ ਸਮੇਂ ਮਨੁੱਖ ਦੀ ਮਾਨਸਿਕ ਅਵਸਥਾ ਦਸਦੀ ਹੈ ਕਿ ਦਿਨ ਭਰ ਦਾ ਮਨੁੱਖ ਦਾ ਆਚਰਨਕ ਤੇ ਆਤਮਿਕ ਪੱਧਰ ਕਿੱਥੇ ਰਿਹਾ ਹੈ।

ਥਕਿਆ ਹੋਇਆ ਸਰੀਰ ਵੀ ਵਿਚਾਰਾਂ ਨੂੰ ਗ੍ਰਹਿਣ ਕਰਨ ਲਈ ਸਮਰੱਥ ਹੁੰਦਾ ਹੈ, ਕਿਉਂਕਿ ਉਸ ਵੇਲੇ ਦਿਨ ਦੇ ਕੰਮ ਮੁੱਕ ਜਾਣ ਨਾਲ ਮਨ ਨਿਸਚਿੰਤ ਹੋਣ ਕਰਕੇ ਉਸ ਵਿਚ ਇਕ ਖ਼ੁਸ਼ੀ ਤੇ ਕੁਝ ਤਾਜ਼ਗੀ ਵੀ ਆਈ ਹੁੰਦੀ ਹੈ। ਬਹੁਤੇ ਲੋਕਾਂ ਦਾ ਕੰਮ ਸਰੀਰਕ ਹੈ, ਉਹਨਾਂ ਨੂੰ ਸ਼ਾਮ ਨੂੰ ਮਾਨਸਿਕ ਖ਼ੁਰਾਕ ਦੀ ਵੀ ਲੋੜ ਹੁੰਦੀ ਹੈ। ਸ਼ਾਮ ਨੂੰ ਮੁੜ ਲੋਕੀਂ ਸੰਗਤ ਰੂਪ ਵਿਚ ਇਕੱਤਰ ਹੁੰਦੇ ਹਨ ਅਤੇ ਦਿਨ ਭਰ ਦੇ ਜੀਵਨ

ਤੇ ਪ੍ਰਸਪਰ ਵਿਚਾਰ ਵੀ ਕਰ ਲੈਂਦੇ ਹਨ। ਦਿਨ ਭਰ ਦੇ ਤਜਰਬੇ ਇਕ ਦੂਜੇ ਨਾਲ ਸਾਂਝੇ ਕਰਦੇ ਹਨ। 'ਰਹਰਾਸਿ' ਹਰ ਪ੍ਰਕਾਰ ਦੇ ਜੀਵਨ ਲਈ ਵਸੀਲਾ ਬਣ ਜਾਂਦੀ ਹੈ।

## ੨.

ਆਪਣੇ ਇਸ ਰੂਪ ਵਿਚ 'ਰਹਰਾਸਿ' ਦੀ ਇਕ ਹੋਰ ਮਹਾਨਤਾ ਹੈ। 'ਰਹਰਾਸਿ' ਵਿਚ ਬਹੁਤ ਸ਼ਬਦ ਰਾਗ ਆਸਾ ਵਿਚੋਂ ਲਏ ਗਏ ਹਨ। ਆਸਾ ਸੰਝ ਨੂੰ ਵੀ ਗਾਏ ਜਾਣ ਵਾਲਾ ਰਾਗ ਹੈ ਭਾਵੇਂ ਇਸ ਦੇ ਗਾਇਨ ਦਾ ਪ੍ਰਮੁੱਖ ਸਮਾਂ ਅੰਮ੍ਰਿਤ ਵੇਲਾ ਹੀ ਮੰਨਿਆ ਹੋਇਆ ਹੈ। 'ਰਹਰਾਸਿ' ਦੀ ਸੋਦਰੁ ਦੀ ਪਉੜੀ ਤਾਂ ਅਸਲੋਂ ਗਾਇਨ ਹੀ ਹੁੰਦੀ ਹੈ। ਸਮੇਂ ਅਨੁਕੂਲ ਰਾਗ ਦਾ ਗਾਇਨ ਮਨੁੱਖੀ ਮਨ ਨੂੰ ਪ੍ਰਭਾਵਤ ਕਰਦਾ ਹੈ, ਸੁਖ ਤੇ ਸ਼ਾਂਤੀ ਦਿੰਦਾ ਹੈ। ਉਸ ਦੁਆਰਾ ਦਿੱਤੇ ਵਿਚਾਰ ਵੀ ਵਧੇਰੇ ਪ੍ਰਭਾਵਤ ਕਰਦੇ ਹਨ।

'ਰਹਰਾਸਿ' ਗੁਰ-ਨਾਨਕ-ਜੋਤ ਦੀ ਪੂਰੀ ਪ੍ਰਤਿਨਿਧਤਾ ਕਰਨ ਵਾਲੀ ਬਾਣੀ ਹੈ। ਇਸ ਵਿਚ ਗੁਰੂ ਨਾਨਕ ਸਾਹਿਬ, ਗੁਰੂ ਅਮਰਦਾਸ ਜੀ, ਗੁਰੂ ਰਾਮਦਾਸ ਜੀ, ਗੁਰੂ ਅਰਜਨ ਸਾਹਿਬ ਤੇ ਗੁਰੂ ਗੋਬਿੰਦ ਸਿੰਘ ਜੀ ਦੀ ਰਚਨਾ ਵਿਚੋਂ ਸ਼ਬਦ ਜਾਂ ਬਾਣੀ ਲਈ ਗਈ ਹੈ। 'ਗੁਟਕਾ' ਬਣਾਉਣ ਦਾ ਇਹ ਬੜਾ ਸੋਹਣਾ ਤਜਰਬਾ ਹੈ। 'ਗੁਟਕਾ' ਸੰਸਕ੍ਰਿਤ ਦਾ ਸ਼ਬਦ ਹੈ। 'ਗੁਟਕਾ' ਦਾ ਭਾਵ ਹੈ ਬਹੁਮੁੱਲੇ ਹੀਰਿਆਂ ਤੇ ਜਵਾਹਰਾਂ ਦੇ ਰੱਖਣ ਲਈ ਥੈਲੀ ਜਾਂ ਕੋਸ਼। ਨਾਨਕ ਜੋਤਿ ਦਾ ਇਹ ਗੁਟਕਾ ਹੈ। ਇਹ ਬੜੀ ਹੀ ਪ੍ਰਤਿਨਿਧ ਬਾਣੀ ਹੈ।

SIKHBOOKCLUB.COM

ਪ੍ਰਤਿਨਿਧ ਬਾਣੀ ਹੋਣ ਕਰਕੇ, ਇਹ ਸਿੱਖ ਪੰਥ ਦੀ ਵਿਸ਼ਿਸ਼ਟ ਰੁਚੀ ਨੂੰ ਪ੍ਰਗਟ ਕਰਦੀ ਹੈ। ਨਿਸਚੇ ਨਾਲ ਦੱਸਣਾ ਕਠਿਨ ਹੈ ਕਿ ਇਸ ਬਾਣੀ ਨੇ ਆਪਣਾ ਹੁਣ ਵਾਲਾ ਸੰਗ੍ਰਹਿ ਸਰੂਪ ਕਦੋਂ ਤੇ ਕਿਵੇਂ ਗ੍ਰਹਿਣ ਕੀਤਾ। ਪਹਿਲੇ ਨੌਂ ਸ਼ਬਦ ਤਾਂ ਗੁਰੂ ਅਰਜਨ ਸਾਹਿਬ ਦੇ ਸਮੇਂ ਤੀਕ ਸ਼ਾਮ ਸਮੇਂ ਦੇ ਪਾਠ ਲਈ ਚੁਣੇ ਜਾ ਚੁੱਕੇ ਸਨ, ਬਾਕੀ ਬਾਣੀ ਸ਼ਾਇਦ ਗੁਰੂ ਗੋਬਿੰਦ ਸਿੰਘ ਜੀ ਨੇ ਚੋਣ ਕਰਕੇ ਸ਼ਾਮਲ ਕੀਤੀ ਹੋਵੇ ਜਾਂ ਪੰਥ ਨੇ ਆਪ ਹੀ ਗੁਰੂ ਰੂਪ ਵਿਚ 'ਗੁਟਕਾ' ਤਿਆਰ ਕਰ ਲਿਆ ਹੈ। ਪੰਥ ਦੇ ਗੁਰੂ-ਪਦ ਦਾ ਇਹ ਪ੍ਰਮਾਣ ਹੈ।

ਸੰਪਾਦਿਤ ਰੂਪ ਇਸ ਬਾਣੀ ਦਾ ਵੇਰਵਾ ਇਸ ਪ੍ਰਕਾਰ ਹੈ—

ਗੁਰੂ ਨਾਨਕ ਸਾਹਿਬ ਦੀ ਰਚਨਾ=ਚਾਰ ਸ਼ਬਦ।

ਗੁਰੂ ਅਮਰਦਾਸ ਜੀ ਦੀ ਰਚਨਾ=ਛੇ ਪਉੜੀਆਂ ਅਨੰਦ ਸਾਹਿਬ ਵਿਚੋਂ।

ਗੁਰੂ ਰਾਮਦਾਸ ਜੀ ਦੀ ਰਚਨਾ=ਤਿੰਨ ਸ਼ਬਦ।

ਗੁਰੂ ਅਰਜਨ ਸਾਹਿਬ ਦੀ ਰਚਨਾ=ਦੋ ਸ਼ਬਦ ਤੇ ਮੁੰਦਾਵਣੀ।

ਗੁਰੂ ਗੋਬਿੰਦ ਸਿੰਘ ਜੀ ਦੀ ਰਚਨਾ=ਚੌਪਈ।

## ੩.

ਜਿਵੇਂ ਸਮੁੱਚੀ ਬਾਣੀ ਬਾਰੇ ਇਹ ਕਥਨ ਠੀਕ ਹੈ ਤਿਵੇਂ ਇਸ ਬਾਣੀ ਬਾਰੇ ਵੀ, ਕਿ ਇਸ ਵਿਚ ਕੋਈ ਪੱਖਵਾਦੀ ਜਾਂ ਫ਼ਿਰਕਾਦਾਰਾਨਾ ਵਿਚਾਰ ਨਹੀਂ ਹੈ ਸਗੋਂ ਸਰਬ

ਸਾਂਝੇ ਵਿਸ਼ਵ ਕਲਿਆਨ ਲਈ ਕੁਝ ਅਸੂਲ ਇਸ ਵਿਚ ਅੰਕਤ ਹਨ।

ਇਸ ਸਾਰੇ ਸੰਗ੍ਰਹਿ ਵਿਚ ਵਿਚਾਰ-ਲੜੀ ਹੈ। ਇਹ ਲੜੀ ਹਰ ਕੋਈ ਆਪੋ ਆਪਣੀ ਸੂਝ ਅਨੁਸਾਰ ਅਸਥਾਪਨ ਕਰੇਗਾ। ਇੱਥੇ ਇਕ ਸੁਝਾਅ ਪੇਸ਼ ਹੈ :

(੧) ਜੀਵਨ ਦਾ ਕੁਝ ਮੰਤਵ ਹੈ। ਇਸੇ ਲਈ ਜੀਵਨ ਦੀ ਮਹਾਨਤਾ ਹੈ। ਉਹ ਮੰਤਵ ਬੜਾ ਸਪੱਸ਼ਟ ਹੈ। ਗੁਰੂ ਸਾਹਿਬ ਲਈ ਤਾਂ ਉਹ ਬਿਲਕੁਲ ਹੀ ਸਪੱਸ਼ਟ ਹੈ। ਉਹ ਮੰਤਵ ਆਪ ਦੇ ਆਪਣੇ ਸ਼ਬਦਾਂ ਵਿਚ ਇਹ ਹੈ :—

**ਭਈ ਪਰਾਪਤਿ ਮਾਨੁਖ ਦੇਹੁਰੀਆ॥**
**ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ॥**
**ਅਵਰ ਕਾਜ ਤੇਰੈ ਕਿਤੈ ਨ ਕਾਮ॥**
**ਮਿਲੁ ਸਾਧ ਸੰਗਤਿ ਭਜੁ ਕੇਵਲ ਨਾਮ॥**
**ਸਰੰਜਾਮਿ ਲਾਗੁ ਭਵਜਲੁ ਤਰਨ ਕੈ॥**
**ਜਨਮੁ ਬ੍ਰਿਥਾ ਜਾਤ ਰੰਗਿ ਮਾਇਆ ਕੈ॥**

ਜੀਵਨ ਦਾ ਮੰਤਵ 'ਭਵਜਲ' ਵਿਚੋਂ ਪਾਰ ਹੋ ਸਕਣਾ ਹੈ। ਭਵਜਲ ਤੋਂ ਪਾਰ ਹੋਣ ਦਾ ਭਾਵ ਮਾਇਆ ਦੇ ਜੀਵਨ ਦੀਆਂ ਕਮਜ਼ੋਰੀਆਂ ਨੂੰ ਪਛਾਣ ਸਕਣਾ ਹੈ। ਜੇ ਇਹ ਸੰਭਵ ਹੋ ਜਾਏ ਤਾਂ ਇਸ ਨੂੰ ਪ੍ਰਭੂ-ਮਿਲਾਪ ਦੀ ਅਵਸਥਾ ਮੰਨਣਾ ਚਾਹੀਦਾ ਹੈ।

SIKHBOOKCLUB.COM

ਮਨੁੱਖ ਲਈ ਆਪਣੀ ਮਹਾਨਤਾ ਤੇ ਹਸਤੀ ਦਾ ਅਹਿਸਾਸ ਜ਼ਰੂਰੀ ਹੈ। ਇਹ ਅਹਿਸਾਸ ਜੀਵਨ ਮੰਤਵ ਦੇ ਅਹਿਸਾਸ ਨਾਲ ਹੀ ਪੈਦਾ ਹੋ ਸਕਦਾ ਹੈ। ਮਨੁੱਖ ਪ੍ਰਭੂ ਤੀਕ ਪੁੱਜਣ ਦੇ ਸਮਰੱਥ ਹੋ ਸਕਦਾ ਹੈ ਜਾਂ ਸਮਰੱਥ ਹੈ। ਜੇ ਉਸ ਨੂੰ ਜੀਵਨ ਮੰਤਵ ਚੇਤੇ ਰਹੇ। ਮਨੁੱਖ ਕਾਮਾਦਿਕ ਕਮਜ਼ੋਰੀਆਂ ਦਾ ਸ਼ਿਕਾਰ ਹੋਣ ਲਈ ਜਾਂ ਮਾਇਆ ਦੀ ਗ਼ੁਲਾਮੀ ਕਰਨ ਲਈ ਨਹੀਂ ਬਣਾਇਆ ਗਿਆ, ਪਰ ਉਸ ਨੂੰ ਆਪਣੀ ਮਹਾਨਤਾ ਦਾ ਚੇਤਾ ਹੋਵੇ ਤਾਂ।

(੨) ਜੀਵਨ ਮੰਤਵ ਦੀ ਸਿੱਧੀ ਲਈ ਕੇਵਲ 'ਭਗਤੀ' ਹੀ ਸਾਧਨ ਹੈ। ਇਸ ਭਗਤੀ ਦੇ ਕਈ ਰੂਪ 'ਰਹਰਾਸਿ' ਵਿਚ ਦਿੱਤੇ ਗਏ ਹਨ। ਭਗਤੀ ਉੱਚਤਮ ਕੀਮਤਾਂ ਤੇ ਆਦਰਸ਼ਾਂ ਦਾ ਪਿਆਰ ਹੈ ਅਤੇ ਉਹਨਾਂ ਕੀਮਤਾਂ ਨੂੰ ਆਪਣੇ ਜੀਵਨ ਵਿਚ ਧਾਰਨ ਕਰਨਾ ਹੈ। ਭਗਤੀ ਤੇ ਵਿਚਾਰ-ਮਹੱਲ ਨੂੰ ਸਾਰੇ ਗੁਰੂਆਂ ਤੇ ਹੋਰ ਮਹਾਨ ਪੁਰਸ਼ਾਂ ਨੇ ਰਲ ਕੇ ਬਣਾਇਆ ਹੈ। 'ਰਹਰਾਸਿ' ਵਿਚੋਂ ਇਸ ਤਰ੍ਹਾਂ ਭਗਤੀ ਦੇ ਦਰਸ਼ਨ ਹੁੰਦੇ ਹਨ।

## (੧) ਸੋਦਰੁ

ਇਸ ਵਿਸ਼ਾਲ ਜੀਵਨ ਵਿਚ ਇਕ ਦਰੁ ਐਸਾ ਹੈ ਜੋ ਸਭ ਲਈ ਖੁੱਲ੍ਹਾ ਹੈ, ਜਿੱਥੇ ਸੰਗੀਤ ਦੀ ਧੁਨੀ ਹੈ ਭਾਵ ਜਿੱਥੇ ਹਰ ਇਕ ਲਈ ਪਿਆਰ ਹੈ, ਜਿੱਥੇ ਸਾਰੇ ਮਹਾਨ ਪੁਰਸ਼ਾਂ ਦਾ ਪ੍ਰਤੀਬਿੰਬ ਹੈ—ਬ੍ਰਹਮਾ, ਵਿਸ਼ਨੂੰ, ਇੰਦਰ ਦੇਵੀ-ਦੇਵਤਿਆਂ ਦਾ— ਜਿੱਥੋਂ ਕੋਈ ਨਿਰਾਸ਼ ਨਹੀਂ ਹੁੰਦਾ, ਜਿਥੋਂ ਸਭ ਦੀ ਸੰਭਾਲ ਹੁੰਦੀ ਹੈ। ਇਸ ਲਈ ਕਦੇ ਵੀ ਜੀਵਨ ਵਿਚ ਨਿਰਾਸ਼ ਹੋਣ ਦੀ ਸੰਭਾਵਨਾ ਨਹੀਂ ਹੈ। ਸਭ ਕੁਝ ਖਤਮ ਹੋਣ 'ਤੇ

ਵੀ ਇਕ 'ਦਰ' ਬਾਕੀ ਰਹਿੰਦਾ ਹੈ। ਇਹ ਦਰੁ ਪ੍ਰਭੂ ਦਾ ਦਰ ਹੈ। ਪਰ 'ਪ੍ਰਭੂ' ਤਾਂ ਮੇਰਾ ਆਪਾ ਹੀ ਹੈ—ਪ੍ਰਭੂ ਦਾ ਨਿਵਾਸ ਜੇ ਮਨੁੱਖ ਦੇ ਹਿਰਦੇ ਵਿਚ ਨਹੀਂ ਤਾਂ ਹੋਰ ਕਿੱਥੇ ਹੈ? ਸੋ ਮਨੁੱਖ ਹਿਰਦਾ ਹੀ ਉਹ 'ਦਰੁ' ਹੈ ਜਿਸ ਦੀ ਆਸ਼ਾ ਸਦਾ ਹੀ ਸਾਡੇ ਲਈ ਮੌਜੂਦ ਹੈ। ਜੋ ਕੁਝ ਤੁਸੀਂ ਚਾਹੁੰਦੇ ਹੋ, ਆਪਣੀ ਸ਼ਕਤੀ ਤੋਂ ਪ੍ਰਾਪਤ ਕਰੋ, ਤੁਹਾਡਾ ਆਪਾ ਹੀ ਤੁਹਾਡਾ ਪਰਮਾਤਮਾ ਹੈ। ਇਸ 'ਸੋਦਰੁ' ਦਾ ਅਸੂਲ ਹੈ ਤੇ ਸਿੱਖ 'ਸੋਦਰੁ' ਦਾ ਵਾਸੀ ਹੈ। ਗੁਰੂ ਨਾਨਕ ਨੇ ਉਸਨੂੰ 'ਸੋਦਰੁ' ਦਾ ਵਾਸੀ ਬਣਾ ਦਿੱਤਾ ਹੈ, ਇਹ ਸੂਝ 'ਭਗਤੀ' ਹੈ।

## (੨) ਸੱਚ ਦੀ ਸਮਰੱਥਾ

ਗੁਰੂ ਨਾਨਕ ਸਾਹਿਬ ਨੇ ਭਗਤੀ ਦਾ ਇਕ ਹੋਰ ਅਸੂਲ ਇਹ ਦਿੱਤਾ ਹੈ ਕਿ 'ਸਚੁ' ਜੀਵਨ ਨੂੰ 'ਸਵਾਰਣਹਾਰਾ' ਹੈ—'ਨਾਨਕ ਸਚੁ ਸਵਾਰਣਹਾਰਾ'। ਜੇ ਮਨੁੱਖ 'ਸੋਦਰੁ' ਨੂੰ ਸਮਝਣਾ ਚਾਹੁੰਦਾ ਹੈ ਤਾਂ ਉਸ ਨੂੰ ਆਪਣਾ ਆਪ, ਆਪਣੀ ਸ਼ਖ਼ਸੀਅਤ ਨੂੰ ਸਵਾਰਣਾ ਪਵੇਗਾ। ਸੰਵਰਿਆ ਹੋਇਆ 'ਆਪਾ' ਹੀ 'ਸੋਦਰੁ' ਹੈ। ਪਰ ਆਪ ਨੂੰ ਸੰਵਾਰੇ ਕੌਣ? 'ਸਚੁ'। ਸੱਚ ਦਾ ਧਾਰਨੀ ਹੋਣ ਨਾਲ ਮਨੁੱਖੀ ਸ਼ਖ਼ਸੀਅਤ ਸੰਵਾਰੀ ਤੇ ਲਿਸ਼ਕਾਈ ਜਾ ਸਕਦੀ ਹੈ. 'ਸਚੁ' ਦਾ ਪਿਆਰ ਹੀ ਭਗਤੀ ਹੈ ਤੇ 'ਸਚੁ' ਹੀ ਪ੍ਰਭੂ ਹੈ। ਭਗਤ ਸੱਚ ਦਾ ਧਾਰਨੀ ਹੁੰਦਾ ਹੈ। ਇਸ ਤਰ੍ਹਾਂ ਦਿਨੋ-ਦਿਨ ਉਸ ਦੀ ਸ਼ਖ਼ਸੀਅਤ ਵਿਕਾਸ ਕਰਦੀ ਹੈ ਅਤੇ ਖੇੜੇ ਨੂੰ ਪੁੱਜਦੀ ਹੈ। ਜੀਵਨ ਵਿਕਾਸ ਤੇ ਉੱਨਤੀ ਲਈ, 'ਨਾਨਕ ਸਚੁ ਸਵਾਰਣਹਾਰਾ'—ਬਹੁਤ ਹੀ ਆਸ਼ਾਵਾਦੀ ਜ਼ਾਮਨੀ ਹੈ। ਇਹ ਕਦੇ ਗ਼ਲਤ ਸਾਬਤ ਹੋਣ ਵਾਲੀ ਨਹੀਂ।

SIKHBOOKCLUB.COM

## (੩) ਵਡਿਆਈ ਦਾ ਤੋਲ

ਵਿਕਾਸ ਕਰਦਾ-ਕਰਦਾ ਮਨੁੱਖ ਵੱਡਾ ਹੁੰਦਾ ਹੈ, ਭਾਵ ਮਹਾਨ ਬਣ ਜਾਂਦਾ ਹੈ, ਮਨੁੱਖ 'ਸਨਾਤਿ' ਜਾਂ 'ਕਮਜਾਤਿ' ਨਹੀਂ ਰਹਿੰਦਾ। ਜਨਮ, ਰੰਗ, ਬੂ, ਦੇਸ਼, ਕਾਲ, ਸਥਾਨ ਨਾ ਕਿਸੇ ਨੂੰ ਵੱਡਾ ਬਣਾਉਂਦੇ ਹਨ, ਨਾ ਕਿਸੇ ਨੂੰ ਛੋਟਾ ਕਰਦੇ ਹਨ। ਵਡਿਆਈ ਦਾ ਤੋਲ ਇਹ ਹੈ :

**ਖਸਮੁ ਵਿਸਾਰਹਿ ਤੇ ਕਮਜਾਤਿ॥**
**ਨਾਨਕ ਨਾਵੈ ਬਾਝੁ ਸਨਾਤਿ॥**

ਨੀਚਤਾ ਜਾਂ ਕਮਜ਼ੋਰੀ ਕੇਵਲ ਉਨ੍ਹਾਂ ਲੋਕਾਂ ਵਿਚ ਆ ਸਕਦੀ ਹੈ ਜਿਨ੍ਹਾਂ ਕੋਲ ਸਿਮਰਨ ਨਹੀਂ ਹੈ। ਇਹ ਸਿਮਰਨ ਕਿ ਉਹ ਪਰਮਾਤਮਾ ਦੀ ਅੰਸ਼ ਹਨ, ਉਹਨਾਂ ਵਿਚ ਉਹ ਗੁਣ ਹੋਣੇ ਚਾਹੀਦੇ ਹਨ ਜੋ ਪਿਤਾ-ਪਰਮਾਤਮਾ ਦੇ ਹਨ ਅਤੇ ਉਹਨਾਂ ਦਾ ਵਤੀਰਾ ਕਦੇ ਦੈਵੀ-ਵਤੀਰੇ ਤੋਂ ਥੱਲੇ ਨਹੀਂ ਜਾਣਾ ਚਾਹੀਦਾ, ਕਿਉਂਕਿ ਉਹ ਦੈਵੀ-ਅੰਸ਼ ਹਨ। ਸਿਮਰਨ ਵੀ ਆਪਣੇ ਅਸਲੇ ਦੀ ਪਹਿਚਾਣ ਹੈ, ਸਿਮਰਨ ਹੀ ਸਾਧਨ ਹੈ ਆਪਣੀ ਬਿਰਤੀ ਉੱਚੀ ਰੱਖਣ ਦਾ। ਪਰਮਾਤਮਾ ਦੀ ਯਾਦ ਮਨੁੱਖ ਲਈ ਇਹ ਹੈ ਕਿ ਉਸ ਵਿਚ ਆਚਰਨ ਦਾ ਪੱਧਰ ਉਹੀ ਰਹਿਣਾ ਚਾਹੀਦਾ ਹੈ ਜੋ ਪਰਮਾਤਮਾ ਦਾ ਹੈ। ਜਦੋਂ ਅਸੀਂ ਕੋਈ ਕਮਜ਼ੋਰੀ ਵਿਖਾਂਦੇ ਹਾਂ—ਰਿਸ਼ਵਤ ਲੈਂਦੇ ਹਾਂ, ਧੱਕਾ ਕਰਦੇ ਹਾਂ, ਘੱਟ ਤੋਲਦੇ ਹਾਂ, ਕਾਮ ਦੇ ਅਧੀਨ ਹੋ ਜਾਂਦੇ ਹਾਂ, ਸਾਨੂੰ ਅਸਲ ਵਿਚ ਭੁੱਲਿਆ ਹੋਇਆ ਹੁੰਦਾ

ਹੈ ਕਿ ਅਸੀਂ ਗੁਰੂ ਗੋਬਿੰਦ ਸਿੰਘ ਦੇ ਪੁੱਤਰ ਹਾਂ, ਅਸੀਂ ਪੜ੍ਹੇ-ਲਿਖੇ ਸਿੱਖ ਹਾਂ, ਜਾਂ ਸਾਡਾ ਕੋਈ ਧਰਮ ਹੈ। ਸਿਮਰਨ ਜਾਂ ਯਾਦ ਹੀ ਭਗਤੀ ਹੈ—ਸਿਮਰਨ ਆਪਣੀ ਹਸਤੀ ਦੀ ਯਾਦ ਹੈ। ਇਹ ਸਿਮਰਨ ਨਾ ਹੋਵੇ ਤਾਂ ਨੀਚਤਾ (ਸਨਾਤਿ) ਪੈਦਾ ਹੋ ਜਾਂਦੀ ਹੈ।

## (੪) ਗੁਣ ਪਰਗਾਸ

ਜੀਵਨ ਦਾ ਰਾਹੇ-ਰਾਸਤ (ਰਹਰਾਸਿ) ਇਹ ਹੈ ਕਿ ਮਨੁੱਖ ਦਾ ਵਤੀਰਾ ਗਿਆਨਵਾਨ ਹੋਵੇ ਭਾਵ ਮਨੁੱਖੀ ਹਿਰਦੇ ਵਿਚ ਪਰਗਾਸ (ਪ੍ਰਕਾਸ਼) ਹੋਵੇ। 'ਪਰਗਾਸਿ' ਇਹ ਹੈ :—

**ਹਮ ਕੀਰੇ ਕਿਰਮ ਸਤਿਗੁਰ ਸਰਣਾਈ**
**ਕਰਿ ਦਇਆ ਨਾਮ ਪਰਗਾਸਿ॥**
**ਧਨੁ ਧੰਨੁ ਸਤ ਸੰਗਤਿ ਜਿਤੁ ਹਰਿ ਰਸੁ ਪਾਇਆ**
**ਮਿਲਿ ਜਨ ਨਾਨਕ ਨਾਮ ਪਰਗਾਸਿ॥**

'ਨਾਮ ਪਰਗਾਸਿ' 'ਗੁਣ ਪਰਗਾਸਿ' ਤੁਲ ਹੈ। ਨਾਮ ਸਿਮਰਨ ਮਨੁੱਖੀ ਹਿਰਦੇ ਵਿਚ ਆਪਣੇ ਅਸਲੇ ਦੀ ਚੇਤਨਤਾ ਪੈਦਾ ਕਰਦਾ ਹੈ। ਇਹ ਪ੍ਰਕਾਸ਼ ਮਨੁੱਖ ਵਿਚ ਗੁਣ ਪੈਦਾ ਕਰਦਾ ਹੈ। ਆਚਰਨ ਦੀਆਂ ਖ਼ੂਬੀਆਂ ਹੀ ਮਹਾਨਤਾ ਵਾਲੀ ਚੀਜ਼ ਹਨ। ਸਿਮਰਨ ਤੋਂ ਛੁੱਟ ਇਹਨਾਂ ਗੁਣਾਂ ਦੀ ਉਤਪਤੀ ਲਈ ਭਲੇ ਪੁਰਸ਼ਾਂ ਦੀ ਸੰਗਤ ਦੀ ਲੋੜ ਹੈ, ਗੁਰਬਾਣੀ ਦੀ ਰੋਜ਼ਾਨਾ ਪ੍ਰੇਰਨਾ ਦੀ ਲੋੜ ਹੈ।

SIKHBOOKCLUB.COM

## (੫) ਸਤਸੰਗਤਿ ਮਿਲੇ ਸੁ ਤਰਿਆ

ਇਸ ਸੰਸਾਰ ਵਿਚ ਤਰਨਾ ਕੀ ਹੈ? ਜਦੋਂ ਵੀ ਮਨੁੱਖ ਸੰਸਾਰਕ ਮਾਇਕ ਖਿੱਚਾਂ ਤੋਂ ਉਚੇਰਾ ਰਹਿ ਸਕੇ; (ਜਿਵੇਂ ਲੱਕੜ ਪਾਣੀ ਵਿਚ ਤਰਦੀ ਹੈ) ਨਿਰਲੇਪ ਰਹਿ ਸਕੇ, ਤਦ ਉਹ ਸੰਸਾਰ ਵਿਚ ਵੀ ਕੰਵਲ ਦੀ ਤਰ੍ਹਾਂ ਰਹਿ ਰਿਹਾ ਹੈ। ਜਹਾਜ਼ ਜਾਂ ਬੇੜੀ ਪਾਣੀ ਨਾਲ ਤੇ ਛੁਹ ਰਹੀ ਹੁੰਦੀ ਹੈ, ਪਾਣੀ ਵਿਚ ਡੁਬਦੀ ਨਹੀਂ। ਇਸੇ ਤਰ੍ਹਾਂ ਮਨੁੱਖ ਨੂੰ ਧਨ-ਪਦਾਰਥ-ਕਾਮ ਆਦਿ ਨਾਲ ਛੁਹਣ ਵਿਚ ਡਰ ਨਹੀਂ ਹੈ, ਉਹਨਾਂ ਵਿਚ ਡੁੱਬਣ ਦਾ ਡਰ ਹੈ। ਤਾਂ ਤੇ ਜੋ ਮਨੁੱਖ ਰੋਟੀ ਤੇ ਪਦਾਰਥਾਂ ਤੋਂ ਕੁਝ ਉਚੇਰਾ ਸੋਚ ਸਕਦਾ ਹੈ ਅਤੇ ਕੁਝ ਕਰ ਸਕਦਾ ਹੈ; ਉਹ ਮਹਾਨ ਹੈ। ਇਹ ਭਗਤੀ ਹੈ। ਭਲੇ ਪੁਰਸ਼ਾਂ ਦੀ ਸੰਗਤ ਵਿਚੋਂ ਇਹ ਜਾਚ ਆਉਂਦੀ ਹੈ। ਨਿਰਾਸ਼ ਹੋਣ ਦੀ ਲੋੜ ਨਹੀਂ, ਅਤਿਅੰਤ ਗਿਰੇ ਹੋਏ ਲੋਕ (ਸੂਕੇ ਕਾਸਟ) ਵੀ ਉੱਚੇ ਹੋ ਸਕਦੇ ਹਨ। ਪਰ ਭਗਤੀ ਹੈ ਇਹੋ ਕਿ ਸੰਸਾਰ ਦੀਆਂ ਕਮਜ਼ੋਰੀਆਂ ਉੱਤੇ ਤਰਦੇ ਰਹਿਣਾ।

## (੬) ਸੋ ਪੁਰਖੁ

'ਸੋ ਪੁਰਖੁ' ਜੋ ਮਹਾਨ ਤੇ ਪ੍ਰਮਾਣੀਕ ਮਨੁੱਖਤਾ ਦਾ ਆਦਰਸ਼ ਹੈ, ਉਸ ਦੀ ਸਾਰੀ ਸੰਭਾਵਨਾ ਮੇਰੇ ਅੰਦਰ ਹੈ ਅਤੇ ਹਰ ਇਕ ਸਾਥੀ ਦੇ ਅੰਦਰ ਹੈ :

**ਤੂੰ ਘਟ ਘਟ ਅੰਤਰਿ ਸਰਬ ਨਿਰੰਤਰਿ ਜੀ ਹਰਿ ਏਕੋ ਪੁਰਖੁ ਸਮਾਣਾ॥**
**ਇਕਿ ਦਾਤੇ ਇਕਿ ਭੇਖਾਰੀ ਜੀ ਸਭਿ ਤੇਰੇ ਚੋਜ ਵਿਡਾਣਾ॥**

'ਸੋ ਪੁਰਖੁ' ਕੇਵਲ 'ਏਕੋ ਪੁਰਖ' ਹੀ ਹੈ ਅਤੇ ਸਾਰੇ 'ਪੁਰਖੁ' ਏਕੋ ਪੁਰਖੁ' ਦਾ ਸਰੂਪ ਹਨ। 'ਸੋ ਪੁਰਖੁ' ਨੂੰ ਹਰ ਪੁਰਖੁ ਵਿਚ ਪਹਿਚਾਣ ਸਕਣਾ ਹੀ ਭਗਤੀ ਹੈ। ਇਹ ਹੈ ਮਨੁੱਖਤਾ ਦੀ ਮਹਾਨਤਾ ਦਾ ਵਿਸ਼ਵਾਸੀ ਹੋਣਾ। ਮਨੁੱਖਤਾ ਦੀ ਮਹਾਨਤਾ ਇਹ ਹੈ ਕਿ 'ਸੋ ਪੁਰਖੁ' 'ਨਿਰਭਉ' ਹੈ ਅਤੇ ਜੋ 'ਸੋ ਪੁਰਖੁ' ਦੇ ਉਪਾਸ਼ਕ ਹਨ ਉਹ ਨਿਰਭਉ ਹੋ ਕੇ :

**'ਜਿਨ ਸੇਵਿਆ ਜਿਨ ਸੇਵਿਆ ਮੇਰਾ ਹਰਿ ਜੀ**
**ਤੇ ਹਰਿ ਹਰਿ ਰੂਪਿ ਸਮਾਸੀ॥'**

ਹਰੀ ਰੂਪ ਹੋ ਜਾਂਦੇ ਹਨ। ਮਨੁੱਖ ਦੀ ਹੋਣੀ ਇੰਨੀ ਉੱਚੀ ਤੇ ਮਹਾਨ ਹੈ।

## (੭) ਖੇਲੁ

ਇਹ ਜੀਵਨ ਇਕ ਦਿਲਚਸਪ ਨਾਟਕ (ਖੇਲ) ਹੈ। ਸਾਰਾ ਨਾਟਕ ਪ੍ਰਭੂ ਵਿਚ ਹੀ ਹੋ ਰਿਹਾ ਹੈ।

**ਤੂੰ ਦਰੀਆਉ ਸਭ ਤੁਝ ਹੀ ਮਾਹਿ॥**
**ਤੁਝ ਬਿਨੁ ਦੂਜਾ ਕੋਇ ਨਾਹਿ॥**
**ਜੀਅ ਜੰਤ ਸਭਿ ਤੇਰਾ ਖੇਲੁ॥....**

ਖੇਲ ਵਿਚ ਕੋਈ ਵਿਦਵਾਨ ਬਣੀ ਬੈਠਾ ਹੈ, ਕੋਈ ਅਫ਼ਸਰ ਬਣੀ ਬੈਠਾ ਹੈ, ਕੋਈ ਦਾਤਾ ਹੈ ਤੇ ਕੋਈ ਭਿਖਾਰੀ ਹੈ। ਅਸਲ ਗੱਲ ਇਹ ਹੈ ਕਿ ਨਾਟਕਕਾਰ (ਪਰਮਾਤਮਾ) ਦੇ ਇਸ਼ਾਰੇ 'ਤੇ ਸਭ ਕੁਝ ਹੋ ਰਿਹਾ ਹੈ। ਅਸੀਂ ਸਾਰੇ ਖੇਲ ਦੇ ਪਾਤਰ ਇਕੋ ਰੂਪ ਹਾਂ, ਕੁਝ ਸਮੇਂ ਸਥਾਨ ਕਰਕੇ ਸਾਡੇ ਵਿਚ ਭਿੰਨਤਾ ਹੈ। ਇਸ ਅਸੂਲ ਦਾ ਵਿਸ਼ਵਾਸ ਭਗਤੀ ਹੈ। ਖੇਲ ਵਿਚ ਵਿਛੋੜਾ ਤੇ ਮਿਲਾਪ ਹੈ।

SIKHBOOKCLUB.COM

## (੮) ਹਰਿ ਬਿਸਰਤ ਤੇਰੇ ਗੁਣ ਗਲਿਆ

ਜਿਵੇਂ 'ਸਚੁ' ਸਵਾਰਣਹਾਰਾ ਹੈ ਤਿਵੇਂ ਆਪਣੀ ਹਸਤੀ ਜੋ ਪ੍ਰਭੂ ਅੰਸ਼ ਹੈ, ਦੀ ਮਹਾਨਤਾ ਤੋਂ ਅਵੇਸਲੇ ਹੋ ਜਾਣ ਨਾਲ ਸਾਰੀਆਂ ਕਮਜ਼ੋਰੀਆਂ ਆ ਘੇਰਦੀਆਂ ਹਨ ਅਤੇ ਮਨੁੱਖ ਵਿਚੋਂ 'ਮਨੁੱਖੀ ਮਹਾਨਤਾ' ਜੋ ਖ਼ੂਬੀਆਂ ਕਰ ਕੇ ਹੁੰਦੀ ਹੈ, ਨਾਸ਼ ਹੋ ਜਾਂਦੀ ਹੈ। ਸਿਮਰਨ ਨਾ ਹੋਣ ਨਾਲ ਗੁਣ ਨਾਸ਼ ਹੋ ਜਾਂਦੇ ਹਨ।

## (੯) ਸਰੰਜਾਮਿ

ਜੀਵਨ ਮੰਤਵ ਤੋਂ ਕਦੇ ਅਵੇਸਲਾ ਨਹੀਂ ਹੋਣਾ ਚਾਹੀਦਾ।

**'ਸਰੰਜਾਮਿ ਲਾਗੁ ਭਵਜਲ ਤਰਨ ਕੈ॥'**

ਜੀਵਨ ਮੰਤਵ ਮਾਇਆ ਦੇ ਰਸਾਂ ਵਿਚ ਗ਼ਲਤਾਨ ਰਹਿਣਾ ਨਹੀਂ ਹੈ, ਸਗੋਂ ਜੀਵਨ ਤੇ ਸ਼ਖ਼ਸੀਅਤ ਦੀ ਉਸਾਰੀ ਹੈ।

**'ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ॥'**

ਮਨੁੱਖ ਤਾਂ ਪ੍ਰਭੂ-ਸਰੂਪ ਹੈ, ਕੇਵਲ ਉਸ ਨੂੰ ਇਹ ਭੁੱਲ ਗਿਆ ਹੈ ਕਿ ਉਹ ਬ੍ਰਹਮ ਸਰੂਪ ਹੈ।

## (੧੦) ਜੀਵਨ ਆਦਰਸ਼

'ਚੌਪਈ' ਵਿਚ ਜੀਵਨ ਆਦਰਸ਼ ਦੇ ਦੋ ਭਾਗ ਹਨ। ਪਹਿਲੀ ਗੱਲ ਇਹ ਸੂਝ ਹੈ ਕਿ ਪਰਮਾਤਮਾ ਸ਼ਰਾਫ਼ਤ ਦਾ ਸਹਾਇਕ ਹੈ, ਸੰਤ ਸ਼ਰੀਫ਼ ਲੋਕ ਹਨ :

**'ਸੰਤਨ ਦੂਖ ਪਾਏ ਤੇ ਦੁਖੀ॥**
**ਸੁਖ ਪਾਏ ਸਾਧਨ ਕੇ ਸੁਖੀ॥**
**ਏਕ ਏਕ ਕੀ ਪੀਰ ਪਛਾਨੈ॥**
**ਘਟ ਘਟ ਕੇ ਪਟ ਪਟ ਕੀ ਜਾਨੈ॥**

ਤਾਂ ਤੇ ਸਦਾ 'ਸੰਤਾਂ' ਦੀ ਜੈ ਲਈ ਯਤਨ ਕਰਨਾ ਹੀ ਜੀਵਨ ਆਦਰਸ਼ ਹੈ।

ਦੂਜੀ ਗੱਲ ਇਹ ਹੈ ਕਿ ਸੰਤ-ਜੈ ਲਈ ਬਦੀ ਨਾਲ ਲੜਨ ਦੀ ਲੋੜ ਹੈ। ਪ੍ਰਭੂ ਸੰਤਾਂ ਦਾ ਸਹਾਈ ਹੈ, ਚੰਗਿਆਈ ਤੇ ਬੁਰਿਆਈ ਦੀ ਟੱਕਰ ਸਦੀਵੀ ਹੈ। ਚੰਗਿਆਈ ਲਈ ਲੜਨਾ ਭਗਤੀ ਹੈ। ਪ੍ਰਭੂ 'ਅਸਿਧੁਜ' ਹੈ, 'ਖੜਗਕੇਤ' ਹੈ।

**ਖੜਗ ਕੇਤ ਮਹਿ ਸਰਣਿ ਤਿਹਾਰੀ॥**
**ਆਪ ਹਾਥ ਦੈ ਲੇਹੁ ਉਬਾਰੀ॥**
**ਸਰਬ ਠੌਰ ਮੋ ਹੋਹੁ ਸਹਾਈ॥**
**ਦੁਸਟ ਦੋਖ ਤੇ ਲੇਹੁ ਬਚਾਈ॥**

ਕਿਉਂਕਿ—

**'ਸਗਲ ਦੁਆਰ ਕਉ ਛਾਡਿ ਕੈ ਗਹਿਓ ਤੁਹਾਰੋ ਦੁਆਰ॥**
**ਬਾਂਹਿ ਗਹੇ ਕੀ ਲਾਜ ਅਸ ਗੋਬਿੰਦ ਦਾਸ ਤੁਹਾਰ॥'**

SIKHBOOKCLUB.COM

ਅਤੇ **ਅਬ ਰੱਛਾ ਮੇਰੀ ਤੁਮ ਕਰੋ॥**
**ਸਿੱਖ ਉਬਾਰਿ ਅਸਿੱਖ ਸੰਘਰੋ॥**
**ਦੁਸ਼ਟ ਜਿਤੇ ਉਠਵਤ ਉਤਪਾਤਾ॥**
**ਸਕਲ ਮਲੇਛ ਕਰੋ ਰਣਘਾਤਾ॥**

ਸਿੱਖ—ਸਾਊ ਤੇ ਨੇਕ ਲੋਕਾਂ ਲਈ ਕਿਹਾ ਹੈ ਅਤੇ ਅਸਿੱਖ, ਦੁਸ਼ਟ ਤੇ ਮਲੇਛ ਬਦ ਲੋਕਾਂ ਲਈ। ਬਦੀ ਨਾਲ ਟੱਕਰ ਹੀ ਭਗਤੀ ਹੈ।

## (੧੧) ਸਹਜ ਅਨੰਦੁ

ਜੀਵਨ ਦੇ ਮੰਤਵ ਵਿਚ ਸਫ਼ਲਤਾ ਹੋਣ ਨਾਲ ਹੀ ਅਨੰਦੁ ਪ੍ਰਾਪਤੀ ਹੋ ਸਕਦੀ ਹੈ। ਜੀਵਨ ਬਦੀ ਨਾਲ ਜੰਗ ਕਰਨਾ ਹੈ ਤੇ ਚੰਗਿਆਈ ਦੀ ਜੈ ਕਰਨਾ ਹੈ। ਇਸ ਮੰਤਵ ਦੀ ਪੂਰਤੀ ਨਾਲ ਅਨੰਦ ਪ੍ਰਾਪਤੀ ਹੋਣੀ ਹੈ। ਪਰ ਇਹ ਮੰਤਵ ਤਦ ਪ੍ਰਾਪਤ ਹੋ ਸਕਦਾ ਹੈ ਜੇ ਮਨੁੱਖ ਪਾਸ ਗਿਆਨ, ਸਹਿਜ ਰਾਗ ਅਤੇ ਸ਼ਬਦ ਹੋਣ। ਅਨੰਦੁ ਸਾਹਿਬ ਦੀ ਪਹਿਲੀ ਪਉੜੀ ਵਿਚ ਇਹ ਗੱਲਾਂ ਕਹੀਆਂ ਹੋਈਆਂ ਹਨ—ਸਤਿਗੁਰ ਪਾਇਆ ਦਾ ਭਾਵ 'ਪੂਰਨ ਗਿਆਨ (Knowledge) ਦੀ ਪ੍ਰਾਪਤੀ ਹੈ, ਸਹਜ ਦਾ ਭਾਵ ਜੀਵਨ ਵਿਚ ਸੰਤੁਲਤ (Balanced) ਰਹਿ ਸਕਣਾ ਹੈ, 'ਰਾਗ' ਦਾ ਭਾਵ ਸਭ ਨਾਲ ਪ੍ਰੇਮ ਦਾ ਸੰਬੰਧ, ਸੰਗੀਤਕ ਸੰਬੰਧ ਰੱਖ ਸਕਣਾ ਹੈ (Harmony) ਅਤੇ 'ਸ਼ਬਦ' ਦਾ ਭਾਵ ਹੈ, ਆਦਰਸ਼, ਪਰਮਾਤਮਾ ਦਾ ਜ਼ਾਤੀ ਤਜਰਬਾ (Direct

experience)। ਗਿਆਨ ਪੂਰਨ ਹੋਵੇ, ਜੀਵਨ ਵਿਚ 'ਸਹਜ' ਹੋਵੇ, ਸਭ ਨਾਲ ਪ੍ਰੇਮ ਹੋਵੇ ਅਤੇ ਵਿਸ਼ਾਲ ਤਜਰਬਾ ਹੋਵੇ, ਇਹ ਮਨੁੱਖ ਨੂੰ ਸਥਿਰ ਆਨੰਦ ਦੇਣਗੇ। ਇਸ ਪ੍ਰਕਾਰ ਦਾ ਜੀਵਨ ਉਤਪੰਨ ਕਰਨ ਦਾ ਯਤਨ ਹੀ ਭਗਤੀ ਹੈ।

## (੧੨) ਤਨੁ ਮਨੁ ਹਰਿਆ

'ਰਹਰਾਸਿ' ਇਹ ਹੈ ਮਨੁੱਖ ਸਤੁ (Truth), ਸੰਤੋਖੁ (Balance) ਅਤੇ ਵੀਚਾਰ (Seriousness) ਦਾ ਧਾਰਨੀ ਹੋਵੇ। ਇਹ ਸਾਰੇ ਗੁਣ ਨਾਮ (Belief) ਦੇ ਆਸਰੇ ਹਨ। ਪਰ ਇਹੋ ਹੀ ਗੁਣ ਹਨ ਜੋ ਮਨੁੱਖ ਦੇ ਤਨ ਮਨ ਨੂੰ ਹਰਾ ਕਰ ਸਕਦੇ ਹਨ, ਮਨੁੱਖੀ ਸ਼ਖ਼ਸੀਅਤ ਦਾ ਵਿਕਾਸ ਕਰ ਸਕਦੇ ਹਨ।

(੩) ਭਗਤੀ ਹੀ 'ਰਹਰਾਸਿ' ਜਾਂ ਠੀਕ ਮਾਰਗ ਹੈ, ਪਰ ਭਗਤੀ ਉੱਪਰ ਦੱਸੇ ਪੱਧਰ ਦਾ ਜੀਵਨ ਹੈ। ਇਹ ਜੀਵਨ ਆਪਣੇ ਆਪ ਵਿਚ ਹੀ ਜੀਵਨ-ਮੰਤਵ ਹੈ। ਇਸ ਪੱਧਰ ਦੀ ਪ੍ਰਾਪਤੀ ਜੀਵਨ-ਮੰਤਵ ਦੀ ਪ੍ਰਾਪਤੀ ਹੈ।

## ੪.

(੧) 'ਗਾਵਨਿ' ਜਾਂ ਸੰਗੀਤ ਬ੍ਰਹਿਮੰਡ ਦਾ ਸਭ ਤੋਂ ਉੱਤਮ ਕ੍ਰਿਸ਼ਮਾ ਹੈ—ਬ੍ਰਹਿਮੰਡ ਵਿਚ ਸਭ ਕੁਝ ਇਕ-ਸੁਰ ਹੈ ਤੇ ਇਸੇ ਲਈ ਬ੍ਰਹਿਮੰਡ ਕਾਇਮ ਹੈ। ਸਾਰੀਆਂ ਸ਼ਕਤੀਆਂ—ਪਵਣ, ਪਾਣੀ, ਬੈਸੰਤਰ, ਈਸਰੁ, ਬ੍ਰਹਮਾ, ਦੇਵੀ, ਇੰਦ੍ਰ ਇੰਦ੍ਰਾਸਣਿ—ਸਭ ਇਕ-ਸੁਰ ਹਨ, ਇਹਨਾਂ ਦੇ ਕਰਤੱਵ ਇਕ-ਸੁਰ ਹਨ। ਇਕ-ਸੁਰਤਾ ਨਾਲ ਉਪਜੀ ਸ਼ਕਤੀ ਹੀ ਬ੍ਰਹਿਮੰਡ ਨੂੰ ਧਾਰਨ ਕਰਦੀ ਹੈ।

SIKHBOOKCLUB.COM

(੨) ਪਰਮਾਤਮਾ ਤਾਂ ਅਨੁਭਵ ਦੀ ਚੀਜ਼ ਹੈ, ਕਥਾ ਕਹਾਣੀਆਂ ਸੁਣਨ ਨਾਲ ਉਸ ਦੀ ਪਰਤੀਤ ਨਹੀਂ ਆ ਸਕਦੀ। ਜਿਨ੍ਹਾਂ ਦਾ ਆਤਮ ਅਨੁਭਵ ਹੁੰਦਾ ਹੈ, ਉਹ 'ਤੇਰੇ ਰਹੇ ਸਮਾਇ' ਹੋ ਜਾਂਦੇ ਹਨ।

(੩) ਸੱਚ ਪਰਮਾਤਮਾ ਦਾ ਗਿਆਨ ਮਨੁੱਖੀ ਦੁੱਖਾਂ ਕਮਜ਼ੋਰੀਆਂ ਦਾ ਨਾਸ਼ ਕਰਨ ਵਾਲਾ ਹੈ ਅਤੇ ਆਤਮਾ ਵਿਚ ਉਸ ਸੱਚ ਨਾਮ ਲਈ ਸਦਾ ਭੁੱਖ ਹੁੰਦੀ ਹੈ। ਉਹ ਭੁੱਖ ਹੀ ਜੀਵਨ ਦਾ ਆਧਾਰ ਹੈ। ਜਿੰਨੇ ਤੀਕ ਸੱਚ ਨੂੰ ਜਾਣਨ ਦੀ ਭੁੱਖ ਹੈ, ਮਨੁੱਖ ਜੀਵਤ ਹੈ, ਨਹੀਂ ਤਾਂ ਮੁਰਦਾ ਲੋਥ।

(੪) ਸ਼ਰਧਾ ਤੇ ਪਿਆਸ ਹੀ ਮਿਲਾਪ ਦਾ ਸਾਧਨ ਬਣਦੇ ਹਨ। ਪ੍ਰਭੂ ਹੋਂਦ ਵਿਚ ਸ਼ਰਧਾ ਤੇ ਉਸ ਦੇ ਮਿਲਾਪ ਲਈ ਤੀਬਰ ਇੱਛਾ।

(੫) ਸੰਬੰਧੀ ਚੰਗੇ ਹਨ। ਪਰ ਸੰਬੰਧੀਆਂ ਦੀ ਖ਼ਾਤਰ ਵੀ ਆਤਮਾ ਨੂੰ ਸੁਕਾਇਆ ਨਹੀਂ ਜਾ ਸਕਦਾ। ਆਤਮਾ ਸੁਕਦੀ ਹੈ ਜਦੋਂ ਮਨੁੱਖ ਸੱਚਾਈ ਤੋਂ ਮੁਖ ਮੋੜ ਲੈਂਦਾ ਹੈ।

(੬) 'ਸੋ ਪੁਰਖੁ' ਮਨੁੱਖਤਾ ਦਾ ਉੱਚਤਮ ਟੀਚਾ ਹੈ। ਆਦਰਸ਼ਕ ਮਨੁੱਖ ਨੇ ਪ੍ਰਭੂ ਜਿੰਨਾ ਉੱਚਾ ਉਠਣਾ ਹੈ। ਉਹ ਭਗਤੀ ਦੁਆਰਾ ਤੇ ਆਦਰਸ਼ ਦੇ ਪ੍ਰੇਮ ਦੁਆਰਾ ਉਠ ਸਕਦਾ ਹੈ।

(੭) ਪ੍ਰਭੂ ਸਚਾਈ ਦਾ ਸਮੁੰਦਰ (ਦਰਿਆਉ) ਹੈ। ਇਸ ਵਿਚੋਂ ਨਾਮ-ਰਤਨ ਲੱਭਣਾ

ਚਾਹੀਦਾ ਹੈ।

(੮) ਆਦਰਸ਼ ਨੂੰ ਭੁੱਲ ਜਾਣ ਨਾਲ ਹੀ ਮਨੁੱਖ ਕਾਮ, ਕ੍ਰੋਧ, ਮੋਹ ਦੀ ਅੱਗ ਵਿਚ ਸੜਦਾ ਹੈ।

(੯) ਸੱਚਾਈ ਨੂੰ ਸਮਝਣਾ ਮਨੁੱਖੀ ਰੂਪ ਵਿਚ, ਪੂਰਨ ਭਾਂਤ ਸੰਭਵ ਹੈ, ਹੋਰ ਜੀਵ ਰੂਪਾਂ ਵਿਚ ਨਹੀਂ।

(੧੦) ਚੌਪਈ ਦਾ ਭਾਵ ਹੈ ਕਿ ਪ੍ਰਭੂ ਉਹਨਾਂ ਦਾ ਸਹਾਈ ਹੈ ਅਤੇ ਉਹਨਾਂ ਦੇ ਅੰਦਰੋਂ ਕੰਮ ਕਰਦਾ ਹੈ ਜੋ ਬੁਰਾਈ ਦਾ ਟਾਕਰਾ ਕਰਦੇ ਅਤੇ ਸੱਚਾਈ ਦੀ ਜੈਕਾਰ ਕਰਦੇ ਹਨ।

'ਰਹਰਾਸਿ' ਵਿਚ ਇਹ ਅਸੂਲ ਦ੍ਰਿੜ੍ਹ ਕਰਾਏ ਹਨ। ਇਹ ਜੀਵਨ ਅਸੂਲ ਹੀ ਇਸ ਨੂੰ ਮਹਾਨ ਸੰਪਾਦਿਤ ਰਚਨਾ ਦਾ ਦਰਜਾ ਦਿੰਦੇ ਹਨ। ਇਸ ਦੇ ਸਾਰੇ ਅਰਸ਼ੀ ਕਵੀ ਇਕ-ਜੋਤਿ ਹਨ। ਵਿਚਾਰ ਦੀ ਸਾਂਝ ਤੇ ਸਾਂਝਾ ਪੱਧਰ ਹੀ ਜੋਤਿ ਦੀ ਸਾਂਝ ਦਾ ਸਬੂਤ ਹੈ। ਇਸ ਜੋਤਿ ਨੂੰ ਸਿੱਖ ਸ਼ਾਮ ਵੇਲੇ ਸਿਰ ਨਿਵਾਂਦਾ ਹੈ ਜਦੋਂ ਉਹ ਰਹਰਾਸਿ ਦਾ ਪਾਠ ਕਰਦਾ ਹੈ।

'ਸੋਦਰੁ' ਅਤੇ 'ਸੋ ਪੁਰਖੁ' ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਦੋ ਉੱਚਤਮ ਅਨੂਪਮ ਦ੍ਰਿਸ਼ (Visions) ਹਨ ਅਤੇ ਉਹ ਦੋਵੇਂ 'ਰਹਰਾਸਿ' ਦਾ ਭਾਗ ਬਣੇ ਹੋਏ ਹਨ। 'ਸੋਦਰੁ' ਜਪੁ ਜੀ ਦਾ ਭਾਗ ਹੈ ਤੇ 'ਰਹਰਾਸਿ' ਉਥੋਂ ਆਰੰਭ ਹੁੰਦੀ ਹੈ ਅਤੇ ਜਾ ਕੇ 'ਮੁੰਦਾਵਣੀ' ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸਮਾਪਤੀ ਹੈ, ਉਥੇ ਜਾ ਕੇ 'ਰਹਰਾਸਿ' ਦੀ ਵੀ ਸਮਾਪਤੀ ਹੁੰਦੀ ਹੈ। ਇਸ ਅਸਲੀਅਤ ਦੇ ਜੋ ਵੀ ਭਾਵ ਲਏ ਜਾਣ, ਸੰਭਾਵਨਾ ਵਿਚ ਹਨ। ਸਾਰੀ ਬਾਣੀ ਵਿਚੋਂ ਇਹ ਰਚਨਾ ਇਕ ਬਹੁਮੁੱਲਾ 'ਗੁਟਕਾ' ਹੈ। 'ਨਾਨਕ ਸਚੁ ਸਵਾਰਣਹਾਰਾ' ਇਸ ਰਚਨਾ ਦਾ ਕੇਂਦਰ ਹੈ। ਸੱਚ ਦਾ ਗਿਆਨ ਸ਼ਖ਼ਸੀਅਤ ਦਾ ਵਿਕਾਸ ਤੇ ਉਸਾਰੀ ਕਰਦਾ ਹੈ।

ਇਸ ਰਚਨਾ ਵਿਚ ਰਾਗ, ਸਚੁ, ਨਾਮ, ਪਰਗਾਸਿ ਹਰਿਆ, ਸੋ ਪੁਰਖੁ (Standard man) ਖੇਲ, ਸਰਣ, ਭਵਜਲ ਤਰਨ, ਰੱਛਾ, ਅਨੰਦ ਤੇ ਅੰਮ੍ਰਿਤ ਸਿੱਖ ਦਰਸ਼ਨ ਤੇ ਧਰਮ ਦੇ ਬੁਨਿਆਦੀ ਸ਼ਬਦ ਹਨ। ਇਹ ਹੀ ਸਾਡੇ ਮੁੱਖ ਸਿਧਾਂਤ ਹਨ। ਸੱਚਾਈ ਦਾ ਮਾਰਗ ਹੀ ਸਾਡਾ ਮਾਰਗ ਹੈ। ਇਹੋ ਹੀ ਸੰਸਾਰ ਮਾਰਗ ਹੈ। ਸੱਚਾਈ ਦਾ ਪ੍ਰੇਮ ਹੀ ਕਿਸੇ ਨੂੰ ਇਸ ਮਾਰਗ 'ਤੇ ਤੋਰ ਸਕਦਾ ਹੈ।

# ਸੋਹਿਲਾ

## ੧.

ਧਰਮ ਕਵਿਤਾ ਦੀ ਚੀਜ਼ ਹੈ, ਮਨੋਵਿਗਿਆਨ ਦੀ ਸ਼ੈ ਹੈ। ਧਰਮ ਭਾਵਕਤਾ ਅਤੇ ਕਲਪਨਾ 'ਤੇ ਆਧਾਰਿਤ ਹੈ; ਆਦਰਸ਼ਾਂ ਨਾਲ ਸੰਬੰਧਿਤ ਹੈ—ਵਿਸ਼ਵਾਸ ਤੇ ਤੁਲਦਾ ਹੈ, ਲਿਵ, ਛੋਹ ਤੇ ਨਿਸਚਿਆਂ ਨਾਲ ਵਗਦਾ ਹੈ—ਇਹ ਹਿਸਾਬੀ ਦਲੀਲਾਂ ਦਾ ਮੁਥਾਜ ਨਹੀਂ, ਨਿਆਏ ਤੋਂ ਉਚੇਰਾ ਰਹਿੰਦਾ ਹੈ, ਸਿਧਾਂਤਾਂ ਤੋਂ ਉਚੇਰਾ ਉੱਡਦਾ ਹੈ। ਇਹ ਜਜ਼ਬਿਆਂ 'ਤੇ ਨੱਚਦਾ ਹੈ, ਦੂਰਦਰਸ਼ੀ ਅੱਖਾਂ ਨਾਲ ਵੇਖਦਾ ਹੈ ਅਤੇ ਮਨੁੱਖਤਾ ਦੇ ਦੂਰ ਭਵਿੱਖ ਨੂੰ ਸਾਕਾਰ ਕਰਕੇ ਵਿਉਂਤਾਂ ਬਣਾਉਂਦਾ ਹੈ। ਧਰਮ ਮਨੁੱਖੀ ਮਨ ਦੀ ਚੀਜ਼ ਹੈ, ਇਹ ਬੁੱਧੀ ਦਾ ਦੁਬੇਲ ਨਹੀਂ। ਜੇ ਇਹ ਠੀਕ ਹੈ, ਤਾਂ ਹੀ ਇਸ ਨਿਯਮ ਵਿਚ ਕੋਈ ਸਾਰਥਕਤਾ ਹੋ ਸਕਦੀ ਹੈ ਕਿ 'ਸੋਹਿਲੇ' ਦਾ ਰਾਤ ਨੂੰ ਵਿਸ਼ਰਾਮ ਸਮੇਂ ਪਾਠ ਕੀਤਾ ਜਾਏ, ਨਹੀਂ ਤਾਂ ਇਸ ਦੀਆਂ ਕੀ ਦਲੀਲਾਂ ਹੋ ਸਕਦੀਆਂ ਹਨ ਕਿ ਇਹ ਬਾਣੀ ਰਾਤ ਨੂੰ ਪੜ੍ਹੀ ਜਾਏ। ਫਿਰ, ਇਹ ਕਿਉਂ ਹੈ ਕਿ 'ਸੋਹਿਲਾ' ਮਿਰਤਕ ਸਰੀਰ ਦਾ ਅੰਤਮ ਸੰਸਕਾਰ ਕਰਨ ਸਮੇਂ ਪੜ੍ਹਿਆ ਜਾਏ ? ਕੀ ਨੀਂਦ ਤੇ ਮੌਤ ਮਿਲਦੀਆਂ ਜੁਲਦੀਆਂ ਗੱਲਾਂ ਨਹੀਂ ?

ਰਾਤ ਹਨੇਰੇ ਨਾਲ ਸੰਬੰਧਿਤ ਹੈ, ਮੌਤ ਇਕ ਲੰਮੀ ਨੀਂਦਰ ਹੈ, ਮੌਤ ਮਗਰੋਂ ਦਾ ਰਸਤਾ ਵੀ ਹਨੇਰਾ ਹੈ। 'ਗੁਰਬਾਣੀ ਇਸ ਜਗ ਮਹਿ ਚਾਨਣੁ' ਹੈ। ਹਨੇਰੇ ਵਿਚ ਚਾਨਣ ਦੀ ਲੋੜ ਹੈ। ਬਾਣੀ ਵਿਚ ਉਮਰ ਨੂੰ ਰੈਣ ਹੀ ਮੰਨਿਆ ਹੈ—

**'ਪਹਿਲੈ ਪਹਰੈ ਰੈਣ ਕੈ ਵਣਜਾਰਿਆ ਮਿਤ੍ਰਾ**
**ਹੁਕਮਿ ਪਇਆ ਗਰਭਾਸਿ ॥'**
**'ਦੂਜੇ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ**
**ਵਿਸਰਿ ਗਇਆ ਧਿਆਨੁ ॥'**

ਜੀਵਨ ਇਕ ਰਾਤ ਹੈ, ਇਸ ਰਾਤ ਵਿਚ ਚਾਨਣ ਦੀ ਲੋੜ ਹੈ. 'ਸੋਹਿਲਾ' ਇਕ ਚਾਨਣ ਹੈ, ਇਹ 'ਜੋਤਿ-ਕਵਿਤਾ' ਹੈ, ਇਹ ਪ੍ਰਕਾਸ਼ ਦੀ ਕਵਿਤਾ ਹੈ। 'ਆਰਤੀ' ਜੋਤਾਂ ਨਾਲ ਹੁੰਦੀ ਹੈ। ਜੀਵਨ-ਰਾਹ ਵਿਚ ਸੋਹਿਲੇ ਦੇ ਅਸੂਲ ਚਾਨਣ ਹਨ। ਇਹ ਜੀਵਨ ਅਸੂਲ ਜੀਵਨ ਵਿਚ ਚਾਨਣ ਕਰਦੇ ਹਨ।

ਆਮ ਮਨੁੱਖ ਜਾਗਦੇ ਵੀ ਸੁੱਤੇ ਰਹਿੰਦੇ ਹਨ, ਭਾਵੇਂ ਉਨ੍ਹਾਂ ਦੀਆਂ ਅੱਖਾਂ ਖੁੱਲ੍ਹੀਆਂ ਹੁੰਦੀਆਂ ਹਨ, ਤਦ ਵੀ ਉਹ ਘੂਕ ਨੀਂਦ ਵਿਚ ਸੁੱਤੇ ਪਏ ਹੁੰਦੇ ਹਨ। ਉਨ੍ਹਾਂ ਦਾ

ਇਕ-ਇਕ ਅੰਗ ਸੁੱਤਾ ਪਿਆ ਹੁੰਦਾ ਹੈ—

**ਨੈਨਹੁ ਨੀਦ ਪਰ ਦ੍ਰਿਸਟਿ ਵਿਕਾਰ॥**
**ਸ੍ਰਵਣ ਸੋਏ ਸੁਣਿ ਨਿੰਦ ਵੀਚਾਰ॥**
**ਰਸਨਾ ਸੋਈ ਲੋਭਿ ਮੀਠੈ ਸਾਦਿ॥**
**ਮਨੁ ਸੋਇਆ ਮਾਇਆ ਬਿਸਮਾਦਿ॥**
**ਇਸੁ ਗ੍ਰਿਹ ਮਹਿ ਕੋਈ ਜਾਗਤੁ ਰਹੈ॥**
**ਸਾਬਤੁ ਵਸਤੁ ਓਹੁ ਅਪਨੀ ਲਹੈ॥**
**ਸਗਲ ਸਹੇਲੀ ਅਪਨੈ ਰਸ ਮਾਤੀ॥**
**ਗ੍ਰਿਹ ਅਪਨੇ ਕੀ ਖਬਰਿ ਨ ਜਾਤੀ॥**
**ਮੁਸਨਹਾਰ ਪੰਚ ਬਟਵਾਰੇ॥**
**ਸੂਨੇ ਨਗਰਿ ਪਰੇ ਠਗਹਾਰੇ॥**
**ਉਨ ਤੇ ਰਾਖੈ ਬਾਪੁ ਨ ਮਾਈ॥**
**ਉਨ ਤੇ ਰਾਖੈ ਮੀਤੁ ਨ ਭਾਈ॥**
**ਦਰਬਿ ਸਿਆਣਪ ਨਾ ਓਇ ਰਹਤੇ॥**
**ਸਾਧ ਸੰਗਿ ਓਇ ਦੁਸਟ ਵਸਿ ਹੋਤੇ॥**

ਇਸ ਨੀਂਦ ਵਿਚੋਂ, ਸੋਹਿਲੇ ਦੇ ਅਸੂਲ ਮਨੁੱਖ ਨੂੰ ਜਗਾਉਂਦੇ ਹਨ ਅਤੇ ਉਹ ਹੋਸ਼ ਵਿਚ ਹੋ ਕੇ ਜੀਵਨ ਜਿਊਣ ਲੱਗਦਾ ਹੈ। ਉਹ ਜਾਗ ਕੇ ਜੀਵਨ ਜਿਊਂਦਾ ਹੈ।

SIKHBOOKCLUB.COM

ਮਨੁੱਖ ਦੀ ਕਿੰਨੀ ਵਾਰੀ ਰੋਜ਼ ਮੌਤ ਹੁੰਦੀ ਹੈ। ਬੁਜ਼ਦਿਲ ਕਈ ਵਾਰੀ ਮਰਦੇ ਹਨ। ਜਦੋਂ ਮਨੁੱਖ ਕਾਮ ਦਾ ਸ਼ਿਕਾਰ ਹੋ ਜਾਂਦਾ ਹੈ, ਉਹ ਮਰਦਾ ਹੈ; ਜਦੋਂ ਮਨੁੱਖ ਲੋਭ ਦਾ ਸ਼ਿਕਾਰ ਹੋ ਕੇ ਆਪਣੀ ਜ਼ਮੀਰ ਨੂੰ ਵੇਚਦਾ ਹੈ, ਉਹ ਮਰਦਾ ਹੈ, ਜਦੋਂ ਉਹ ਆਪਣੇ ਸਾਹਮਣੇ ਅਨਿਆਂ ਜਾਂ ਧੱਕਾ ਹੁੰਦਾ ਵੇਖਦਾ ਹੈ, ਤੇ ਉਸਨੂੰ ਦੂਰ ਕਰਨ ਲਈ ਲੜਦਾ ਨਹੀਂ, ਉਹ ਮਰਦਾ ਹੈ; ਜਦੋਂ ਉਹ ਆਪ ਕਿਸੇ ਉੱਤੇ ਧੱਕਾ ਕਰਦਾ ਹੈ, ਉਹ ਮਰਦਾ ਹੈ—ਇਹ ਸਾਧਾਰਨ ਮੌਤ ਨਾਲੋਂ ਭੈੜੀ ਮੌਤ ਹੈ। 'ਸੋਹਿਲਾ' ਮਨੁੱਖ ਨੂੰ ਇਹ ਮੌਤ ਨਹੀਂ ਮਰਨ ਦਿੰਦਾ। ਸੋਹਿਲੇ ਦੇ ਅਸੂਲ ਮਨੁੱਖ ਨੂੰ ਕਮਜ਼ੋਰੀਆਂ ਦਾ ਸ਼ਿਕਾਰ ਹੋ ਕੇ ਦੁਰਗਤੀ ਦੀ ਮੌਤ ਨਹੀਂ ਮਰਨ ਦਿੰਦੇ। ਇਹ ਅਸੂਲ ਜੀਵਨ ਹਨ; ਇਹ ਕਮਜ਼ੋਰੀਆਂ ਨੂੰ ਪਛਾੜਨ ਵਿਚ ਸਹਾਇਕ ਹੁੰਦੇ ਹਨ। 'ਸੋਹਿਲਾ' ਸਦੀਵੀ ਜੀਵਨ ਦਿੰਦਾ ਹੈ।

ਜੀਵਨ ਰਾਤ ਵਿਚ ਚਾਨਣ ਦੀ ਲੋੜ ਹੈ—ਸੋਹਿਲਾ ਉਹ ਚਾਨਣ ਹੈ; ਇਖ਼ਲਾਕੀ ਨੀਂਦ ਵਿਚ ਜਾਗ੍ਰਿਤੀ ਦੀ ਲੋੜ ਹੈ—ਸੋਹਿਲਾ ਉਹ ਜਾਗ੍ਰਿਤੀ ਹੈ; ਬੁਜ਼ਦਿਲ ਦੀ ਮੌਤ ਸਮੇਂ ਹੌਸਲੇ ਦੀ ਲੋੜ ਹੈ—ਸੋਹਿਲਾ ਉਹ ਹੌਸਲਾ ਹੈ। ਅਗਿਆਨਤਾ ਦੇ ਹਨੇਰੇ ਵਿਚ ਜੋਤਿ ਦੀ ਲੋੜ ਹੈ—ਸੋਹਿਲਾ ਉਹ ਜੋਤਿ ਹੈ। ਸੋ ਸੋਹਿਲੇ ਦੀ ਰਾਤ ਸਮੇਂ ਜਾਂ ਮੌਤ ਸਮੇਂ ਪੜ੍ਹਿਆ ਜਾਣਾ ਇਕ ਚਿੰਨ੍ਹ-ਮਾਤਰ ਹੈ, ਜਿਸ ਚਿੰਨ੍ਹ ਦੇ ਡੂੰਘੇ ਭਾਵ ਹਨ।

ਉਪਰਲੀ ਵਿਚਾਰ ਧਰਮ ਦੀ ਬੋਲੀ ਵਿਚ ਕੀਤੀ ਹੈ ਤੇ ਧਰਮ ਦੀ ਬੁੱਧੀ ਹੀ ਇਹ ਦਲੀਲਾਂ ਪਰਵਾਨ ਕਰ ਸਕਦੀ ਹੈ। ਇਹਨਾਂ ਦਲੀਲਾਂ ਦਾ ਉਸ ਨਿਆਏ ਨਾਲ ਸੰਬੰਧ ਨਹੀਂ ਜੋ ਗੌਤਮ ਦੇ ਸ਼ਾਸਤ੍ਰ 'ਤੇ ਆਧਾਰਿਤ ਹੈ। ਇਹ ਕਵਿਤਾ ਦੀਆਂ ਗੱਲਾਂ

ਹਨ, ਮਨੋਵਿਗਿਆਨਕ ਤੌਰ 'ਤੇ ਠੀਕ ਹਨ, ਕਲਪਨਾ ਤੇ ਆਦਰਸ਼ਾਂ ਦੀ ਵਸਤ ਹਨ, ਇਹ ਕਿਸੇ ਦੂਰਦਰਸ਼ੀ ਬਿਬੇਕ 'ਤੇ ਆਧਾਰਿਤ ਹਨ। ਸੂਰਜ ਹੁੰਦਿਆਂ, ਹਨੇਰਾ ਹੋ ਸਕਦਾ ਹੈ। ਤੁਰਦਿਆਂ ਫਿਰਦਿਆਂ ਮਨੁੱਖ ਡੂੰਘੀ ਨੀਂਦਰ ਸੁੱਤਾ ਹੋ ਸਕਦਾ ਹੈ ਅਤੇ ਸਾਹ ਲੈਂਦਿਆਂ ਮਨੁੱਖ ਮਰ ਸਕਦਾ ਹੈ। ਸੋਹਿਲਾ ਚਾਨਣ ਹੈ, ਜਾਗ੍ਰਿਤੀ ਅਤੇ ਜੀਵਨ ਹੈ। ਸੋਹਿਲੇ ਦੇ ਅਸੂਲ ਚਾਨਣ ਹਨ, ਜਾਗ੍ਰਿਤੀ ਹਨ ਅਤੇ ਜੀਵਨ ਹਨ।

ਸੌਣ ਸਮੇਂ ਸੋਹਿਲੇ ਦੇ ਪਾਠ ਦੁਆਰਾ ਇਹ ਅਸੂਲ ਸਾਰੀ ਰਾਤ ਅਚੇਤ ਮਨ ਵਿਚ ਜਾਂ ਅਰਧ ਚੇਤਨ ਮਨ ਵਿਚ ਕੰਮ ਕਰਦੇ ਹਨ, ਅਤੇ ਫਿਰ ਉਹ ਚੇਤਨ ਜੀਵਨ ਵਿਚ ਸਮਰੱਥ ਹੋ ਨਿਬੜਦੇ ਹਨ।

## ੨.

## ਕੀ ਹਨ ਇਹ ਅਸੂਲ?

ਜੀਵਨ ਦਾ ਵੱਡਾ ਅਸੂਲ ਇਹ ਹੈ ਕਿ ਕੁਝ ਆਦਰਸ਼ਕ ਕੀਮਤਾਂ ਦਾ ਗਿਆਨ ਹੋਵੇ, ਜਿਨ੍ਹਾਂ ਆਦਰਸ਼ਕ ਕੀਮਤਾਂ ਨੂੰ ਪਰਮਾਤਮਾ ਜਾਂ ਨਾਮ ਕਹਿੰਦੇ ਹਨ। ਜੀਵਨ-ਆਦਰਸ਼ ਦਾ ਪਤਾ ਹੋਣਾ ਹੀ ਗਿਆਨ ਹੈ। ਦੂਜੇ ਉਹਨਾਂ ਆਦਰਸ਼ਕ ਕੀਮਤਾਂ ਲਈ ਅਥਾਹ ਪ੍ਰੇਮ ਹੋਵੇ, ਜਿਸ ਨੂੰ ਭਗਤੀ ਕਹਿੰਦੇ ਹਨ। ਪ੍ਰੇਮ ਦਾ ਸਬੂਤ ਇਹ ਹੈ ਕਿ ਭਾਵੇਂ ਕਿੰਨਾ ਹੀ ਖ਼ਤਰਾ ਹੋਵੇ, ਦੁੱਖ ਹੋਵੇ ਪਰ ਆਦਰਸ਼ਕ ਅਸੂਲਾਂ ਨੂੰ ਕੁਰਬਾਨ ਨਾ ਕੀਤਾ ਜਾਏ, ਸਰੀਰ ਭਾਵੇਂ ਕੁਰਬਾਨ ਹੋ ਜਾਏ। ਇਹ ਵਿਚਾਰ ਦੇ ਪਹਿਲੇ ਭਾਗ ਨੂੰ ਜੋਤਿ, ਆਤਮਾ, ਨਾਮ, ਪਰਮਾਤਮਾ ਜਾਂ ਗਿਆਨ ਕਹਿੰਦੇ ਹਨ ਅਤੇ ਦੂਜੇ ਨੂੰ ਭਗਤੀ, ਪ੍ਰੇਮ ਜਾਂ ਆਦਰਸ਼ ਕਹਿੰਦੇ ਹਨ। ਸ਼ਕਤੀ ਆਦਰਸ਼ ਵਿਚ ਹੁੰਦੀ ਹੈ। ਸੋਹਿਲੇ ਵਿਚ 'ਜੋਤਿ' ਜਾਂ ਪ੍ਰਕਾਸ਼' ਦੇ ਰੂਪ ਇਹ ਦਿੱਤੇ ਹਨ—

SIKHBOOKCLUB.COM

### (ੳ) ਨਿਰਭੈਤਾ

'ਜੈ ਘਰਿ ਕੀਰਤਿ ਆਖੀਐ ਕਰਤੇ ਕਾ ਹੋਇ ਬੀਚਾਰੋ ॥' ਦੇ ਸ਼ਬਦ ਵਿਚ ਦੱਸਿਆ ਹੈ ਕਿ ਗਿਆਨਵਾਨ ਪੁਰਸ਼ ਸਦਾ ਨਿਰਭੈ ਹੁੰਦਾ ਹੈ :

**ਭੈ ਕਾਹੂ ਕਉ ਦੇਤ ਨਹਿ, ਨਹਿ ਭੈ ਮਾਨਤ ਆਨਿ ॥**
**ਕਹੁ ਨਾਨਕ ਸੁਨ ਰੇ ਮਨਾ, ਗਿਆਨੀ ਤਾਹਿ ਬਖਾਨਿ ॥**

ਨਿਰਭਉ ਮਨੁੱਖ ਹੀ 'ਸਦਾ ਸੁਖੁ' 'ਹਉ ਵਾਰੀ ਜਿਤੁ ਸੋਹਿਲੈ ਸਦਾ ਸੁਖੁ ਹੋਇ' ਦਾ ਜੀਵਨ ਬਤੀਤ ਕਰ ਸਕਦਾ ਹੈ। ਨਿਰਭਉ ਹੋਣਾ ਜੀਵਨ ਆਦਰਸ਼ ਦੀ ਪੂਰਤੀ ਹੈ। ਨਿਰਭਉ ਹੋਣ ਲਈ ਨਿਰਭਉ ਨੂੰ ਪਿਆਰ ਕਰਨਾ ਚਾਹੀਦਾ ਹੈ। 'ਨਿਰਭਉ' ਦੀ ਭਗਤੀ (ਪ੍ਰੇਮ) ਮਨੁੱਖ ਨੂੰ ਨਿਰਭਉ ਕਰਦੀ ਹੈ। ਇਸ ਸਬੰਧ ਵਿਚ ਮਨੋਵਿਗਿਆਨਕ ਸਿਧਾਂਤ ਇਹ ਹੈ ਕਿ 'ਜੈਸਾ ਸੇਵੈ ਤੈਸਾ ਹੋਵੈ' ਜਾਂ 'ਗੁਣ ਕਹਿ ਗੁਣੀ ਸਮਾਵਣਿਆ'। ਭਗਤੀ ਨੂੰ ਇੱਥੇ ਸੋਹਿਲਾ ਗਾਵਣਾ ਕਿਹਾ ਹੈ। ਪਰਮਾਤਮਾ ਨੂੰ 'ਨਿਰਭਉ' ਕਹਿਣਾ ਮੰਨਣਾ ਹੀ ਉਸ ਦਾ ਸੋਹਿਲਾ ਗਾਵਣਾ ਹੈ। ਜਿਸ ਹਿਰਦੇ (ਘਰਿ) ਵਿਚ ਨਿਰਭਉ ਦਾ ਪ੍ਰੇਮ ਤੇ ਕੀਰਤਿ ਹਨ, ਉੱਥੇ ਨਿਰਭੈਤਾ ਆਵੇਗੀ।

ਪਰ ਪਰਮਾਤਮਾ ਨਿਰਭਉ ਕਿਉਂ ਹੈ ਅਤੇ ਉਸ ਦਾ ਸੋਹਿਲਾ ਮਨੁੱਖ ਨੂੰ ਕਿਵੇਂ

ਨਿਰਭਉ ਕਰ ਸਕਦਾ ਹੈ? ਇਸ ਸ਼ਬਦ ਵਿਚ ਇਹ ਦੱਸਿਆ ਹੈ ਕਿ ਪਰਮਾਤਮਾ ਨਿਰਭਉ ਇਸ ਲਈ ਹੈ ਕਿ ਉਹ ਤਿੰਨ ਗੱਲਾਂ ਵਿਚ ਸਮਰੱਥ ਹੈ—ਉਹ 'ਕਰਤਾ' ਹੈ (ਜੈ ਘਰਿ ਕੀਰਤਿ ਆਖੀਐ ਕਰਤੇ ਕਾ ਹੋਇ ਬੀਚਾਰੋ) ਸਭ ਕਿਸੇ ਨੂੰ ਜਨਮ ਦੇਣ ਵਾਲਾ ਹੈ, ਦੂਜੇ ਉਹ ਹਰ ਕਿਸੇ ਦੀ 'ਸਮਾਲ' ਕਰਨ ਵਾਲਾ ਹੈ (ਨਿਤ ਨਿਤ ਜੀਅੜੇ ਸਮਾਲੀਅਨਿ), ਭਾਵ ਹਰ ਇਕ ਦੀ ਪਾਲਨਾ ਕਰਨ ਵਾਲਾ ਹੈ ਅਤੇ ਤੀਜੇ, ਉਹ ਹਰ ਕਿਸੇ ਦਾ 'ਸਦਣਹਾਰਾ' ਹੈ, ਭਾਵ ਹਰ ਕਿਸੇ ਦਾ ਨਾਸ਼ ਕਰਨ ਦੇ ਸਮਰੱਥ ਹੈ। ਪਰ ਉਹ ਆਪ ਨਾ ਕਿਰਤਮ ਹੈ, ਨਾ ਉਸ ਨੂੰ ਕੋਈ ਤਮਾ ਹੈ ਅਤੇ ਨਾ ਹੀ ਉਸਦਾ ਨਾਸ ਹੋ ਸਕਦਾ ਹੈ। ਇਸੇ ਸਮਰੱਥਾ ਕਰਕੇ ਉਹ ਨਿਰਭਉ ਹੈ।

ਜੋ ਮਨੁੱਖ ਇਹਨਾਂ ਤਿੰਨਾਂ ਸ਼ਕਤੀਆਂ ਵਾਲੀ ਹਸਤੀ ਨੂੰ ਪ੍ਰੇਮ ਕਰਦਾ ਹੈ, ਉਸ ਵਿਚ ਤਿੰਨੇ ਸ਼ਕਤੀਆਂ ਪਰਵੇਸ਼ ਕਰਦੀਆਂ ਹਨ—ਉਹ ਸਮਰੱਥ ਹੋ ਜਾਂਦਾ ਹੈ ਅਤੇ ਨਿਰਭਉ ਵੀ। ਉਸ ਨੂੰ ਨਾ ਰੋਜ਼ੀ ਦਾ ਡਰ ਰਹਿੰਦਾ ਹੈ, ਨਾ ਮੌਤ ਦਾ। ਮੌਤ ਦਾ ਡਰ ਜਿੱਤਿਆ ਗਿਆ ਤੇ ਨਿਰਭੈਤਾ ਆਪੇ ਆ ਗਈ।

ਪਰਮਾਤਮਾ ਦੀ ਨਿਰਭੈਤਾ ਦੀ ਸੂਝ 'ਜੋਤਿ' ਜਾਂ ਗਿਆਨ ਹੈ। ਪ੍ਰੇਮ ਦੁਆਰਾ ਉਹ ਨਿਰਭੈਤਾ ਮਨੁੱਖ ਵਿਚ ਆ ਜਾਂਦੀ ਹੈ।

## (ਅ) ਗੁਰ ਗੁਰ ਏਕੋ

'ਛਿਅ ਘਰ ਛਿਅ ਗੁਰ ਛਿਅ ਉਪਦੇਸ' ਦੇ ਸ਼ਬਦ ਵਿਚ 'ਨਿਰਵੈਰਤਾ' ਨੂੰ 'ਜੋਤਿ' ਜਾਂ ਗਿਆਨ ਕਿਹਾ ਹੈ। ਪਰਮਾਤਮਾ ਜਿੱਥੇ ਨਿਰਭਉ ਹੈ, ਉੱਥੇ ਨਿਰਵੈਰ ਵੀ ਹੈ। 'ਨਿਰਵੈਰੁ' ਇਉਂ ਹੈ ਕਿ ਉਸ ਨੂੰ ਸਾਰੇ ਦੇਸ਼, ਸਭਿਆਚਾਰ, ਧਰਮ, ਪਹਿਰਾਵੇ, ਅਵਤਾਰ ਤੇ ਸਾਰੀਆਂ ਬੋਲੀਆਂ ਤੇ ਜਾਤੀਆਂ ਪਿਆਰੇ ਹਨ। ਉਹ ਕਿਸੇ ਕੌਮ, ਧਰਮ, ਦਰਸ਼ਨ, ਬੋਲੀ, ਵਰਣ, ਅਵਰਣ, ਜਾਤ ਰੰਗ ਆਦਿ ਦਾ ਵਿਤਕਰਾ ਨਹੀਂ ਕਰਦਾ। ਉਹ ਨਿਰਵੈਰ ਤੇ ਨਿਰਪੱਖ ਰਹਿੰਦਾ ਹੈ।

ਗੁਰੂ ਸਾਹਿਬ ਦੇ ਸਮੇਂ ਤੇ ਹੁਣ ਵੀ, ਮਨੁੱਖਾਂ ਨੂੰ ਪਾੜਨ ਵਾਲੀ ਜਾਂ ਮਨੁੱਖਤਾ ਵਿਚ ਵੈਰ ਵਧਾਉਣ ਵਾਲੀ ਚੀਜ਼ ਧਰਮ ਦੀ ਵਿਭਿੰਨਤਾ **ਹੀ** ਸੀ। ਵੱਖੋ-ਵੱਖ ਧਰਮਾਂ ਦੇ ਅਨੁਸਾਰੀ ਇਕ ਦੂਜੇ ਨੂੰ ਘ੍ਰਿਣਾ ਕਰਦੇ ਸਨ ਅਤੇ ਧਰਮ, ਸਭਿਆਚਾਰ, ਬੋਲੀ, ਵਰਣ ਤੇ ਰੰਗ ਦੇ ਵਖੇਵੇਂ ਕਰਕੇ ਲੜਦੇ ਸਨ। ਹੁਣ ਵੀ ਸੰਸਾਰ ਦੀ ਹਾਲਤ ਇਹੋ ਹੈ।

ਗੁਰੂ ਸਾਹਿਬ ਦ੍ਰਿੜ੍ਹ ਕਰਾਂਦੇ ਹਨ ਕਿ ਜਿਸ ਦੇ ਹਿਰਦੇ ਵਿਚ ਪ੍ਰਭੂ ਦੇ ਨਿਰਵੈਰ ਹੋਣ ਦੀ ਸੂਝ ਹੈ ਅਤੇ ਉਸ ਦੇ ਗੁਣਾਂ ਦੀ ਕੀਰਤਿ ਹਿਰਦੈ ਵਿਚ ਹੈ (ਬਾਬਾ ਜੈ ਘਰਿ ਕਰਤੇ ਕੀਰਤਿ ਹੋਇ) ਉਸ ਹਿਰਦੇ ਵਿਚ ਨਿਰਵੈਰਤਾ ਆਉਂਦੀ ਹੈ। ਨਿਰਵੈਰਤਾ ਮਨੁੱਖੀ ਹਿਰਦੇ ਵਿਚ ਪ੍ਰੇਮ ਦੁਆਰਾ ਪਰਵੇਸ਼ ਕਰਦੀ ਹੈ।

ਪਰ ਪਰਮਾਤਮਾ ਕਿਉਂ ਨਿਰਵੈਰ ਹੈ? ਉਹ 'ਗੁਰੂ' ਹੈ, ਉਹ **ਹੀ** ਸੰਸਾਰ ਨੂੰ ਗਿਆਨ, ਦਰਸ਼ਨ ਜਾਂ ਸ਼ਾਸਤ੍ਰ ਭੇਜਦਾ ਹੈ—ਛੇ **ਹੀ** ਸ਼ਾਸਤ੍ਰ ਉਸ ਨੇ ਭੇਜੇ ਹਨ, ਛੇਆਂ ਵਿਚ **ਹੀ** ਉਸ ਬਾਰੇ ਗਿਆਨ ਹੈ। ਛੇਵੇਂ ਸ਼ਾਸਤ੍ਰ ਕਰਤਾ ਨੂੰ ਠੀਕ ਕਹਿੰਦੇ ਹਨ, ਕੇਵਲ **ਉਹ** ਛੇ ਵੱਖੋ-ਵੱਖ ਦ੍ਰਿਸ਼ਟੀਕੋਣਾਂ ਤੋਂ ਸੱਚਾਈ ਨੂੰ ਵੇਖ ਰਹੇ ਹਨ ਤੇ ਪਰਮਾਤਮਾ (ਸਚੁ)

ਨੂੰ ਛੇ ਵੱਖੋ-ਵੱਖ ਦ੍ਰਿਸ਼ਟੀਕੋਣਾਂ ਤੋਂ ਬਿਆਨ ਕਰ ਰਹੇ ਹਨ।

ਇਸੇ ਤਰ੍ਹਾਂ ਵੇਦ, ਪੁਰਾਣ, ਕੁਰਾਨ, ਅੰਜੀਲ, ਤੌਰੇਤ, ਜ਼ਬੂਰ ਸਭ ਮਹਾਨ ਹਨ ਤੇ ਇਕੋ ਸਚਾਈ ਦਾ ਉਲੇਖ ਕਰਦੇ ਹਨ। ਸਾਨੂੰ ਕਿਸੇ ਨਾਲ ਵੈਰ ਨਹੀਂ ਹੈ, ਸਗੋਂ ਹਰ ਇਕ ਦਾ ਸਤਿਕਾਰ ਹੈ। ਇਹ ਅਸੂਲ ਗਿਆਨਵਾਨ ਲੋਕਾਂ ਦਾ ਹੈ, ਇਹ ਨਿਰਵੈਰ ਪ੍ਰਭੂ ਦੀ ਉਪਾਸ਼ਨਾ ਨਾਲ ਮਨੁੱਖੀ ਆਚਰਨ ਵਿਚ ਆਉਂਦਾ ਹੈ। ਇਹ ਮਨੁੱਖੀ ਸੁਖ ਦਾ ਸਾਧਨ ਹੈ।

## (ੲ) ਸਭ ਮਹਿ ਜੋਤਿ ਜੋਤਿ ਹੈ ਸੋਇ

ਜਿਵੇਂ ਸਾਰੇ ਧਰਮ ਗ੍ਰੰਥ ਸਤਿਕਾਰ ਦੇ ਹੱਕਦਾਰ ਹਨ, ਤਿਵੇਂ ਹੀ ਸਾਰੇ ਜੀਵ ਸਤਿਕਾਰ ਦੇ ਹੱਕਦਾਰ ਹਨ। ਇਹ ਹੈ 'ਗਗਨ ਮੈ ਥਾਲੁ' ਦੀ ਆਰਤੀ ਦਾ ਕੇਂਦਰੀ ਖ਼ਿਆਲ। ਸਿੱਖ ਧਰਮ ਦਾ ਬੁਨਿਆਦੀ ਅਸੂਲ ਇਹ ਹੈ ਕਿ ਮਨੁੱਖ-ਮਾਤ੍ਰ ਦੀ ਕਦਰ ਮਨੁੱਖ ਹੋਣ ਕਰਕੇ ਹੋਣੀ ਚਾਹੀਦੀ ਹੈ। ਬੁਨਿਆਦੀ ਤੌਰ 'ਤੇ ਸਾਰੇ ਮਨੁੱਖਾਂ ਨੂੰ ਬਰਾਬਰ ਸਮਝਣਾ ਹੀ ਗਿਆਨਵਾਨ ਪੁਰਸ਼ ਦਾ ਲੱਛਣ ਹੈ। ਇਸ ਸਿਧਾਂਤ ਨੂੰ ਮੰਨਣਾ ਹੀ ਪ੍ਰਭੂ-ਭਗਤੀ ਹੈ ਜਾਂ ਉਸ ਦੀ 'ਆਰਤੀ' ਹੈ। ਸਾਰੇ ਜੀਵਾਂ ਨੂੰ ਪ੍ਰਭੂ ਦਾ ਸਰੂਪ ਮੰਨਣਾ ਹੀ ਉਸ ਦੀ ਉਪਾਸ਼ਨਾ ਹੈ :

**ਸਹਸ ਤਵ ਨੈਨ, ਨਨ ਨੈਨ, ਹਹਿ ਤੋਹਿ ਕਉ**
**ਸਹਸ ਮੂਰਤਿ ਨਨਾ ਏਕ ਤੁੋਹੀ॥**
**ਸਹਸ ਪਦ ਬਿਮਲ, ਨਨ ਏਕ ਪਦ ਗੰਧ ਬਿਨੁ**
**ਸਹਸ ਤਵ ਗੰਧ, ਇਵ ਚਲਤ ਮੋਹੀ॥**

SIKHBOOKCLUB.COM

ਸਾਰੇ ਜੀਵ ਪਰਮਾਤਮਾ ਦਾ ਹੀ ਵਜੂਦ ਹਨ, ਕਿਉਂਕਿ ਸਭ ਵਿਚ ਉਸੇ ਦੀ ਜੋਤਿ ਕੰਮ ਕਰਦੀ ਹੈ ਅਤੇ ਸਭ ਦੇ ਅੰਦਰ ਉਸ ਦੀ ਸੂਝ ਕੰਮ ਕਰਦੀ ਹੈ।

**ਸਭ ਮਹਿ ਜੋਤਿ ਜੋਤਿ ਹੈ ਸੋਇ॥**
**ਤਿਸਦੈ ਚਾਨਣਿ ਸਭ ਮਹਿ ਚਾਨਣੁ ਹੋਇ॥**

ਨਾ ਕੇਵਲ ਮਨੁੱਖਾਂ ਵਿਚ ਸਗੋਂ ਸਾਰੇ ਬ੍ਰਹਿਮੰਡ ਵਿਚ ਇਕੋ 'ਜੋਤਿ' ਹੈ। ਸਾਰਾ ਬ੍ਰਹਿਮੰਡ ਇਸੇ ਲਈ ਪ੍ਰਭੂ ਦੀ ਆਰਤੀ ਕਰ ਰਿਹਾ ਹੈ।

**ਕੈਸੀ ਆਰਤੀ ਹੋਇ॥ ਭਵਖੰਡਨਾ ਤੇਰੀ ਆਰਤੀ॥**

ਪਰਮਾਤਮਾ ਦਾ ਇਹ ਸਰਬ-ਵਿਆਪੀ ਰੂਪ ਜਾਂ ਨਾਮ 'ਕੰਵਲ' ਤੇ 'ਮਕਰੰਦ' ਵਾਂਗ ਹੈ ਅਤੇ ਮਨੁੱਖਤਾ ਵਿਚ ਕੰਵਲ ਵਰਗਾ ਖੇੜਾ, ਮਿਠਾਸ, ਸੁੰਦਰਤਾ ਤੇ ਨਿਰਲੇਪਤਾ ਪੈਦਾ ਕਰ ਸਕਦਾ ਹੈ। ਇਹੋ ਨਾਮ ਵਿਚ ਸਮਾਣਾ ਹੈ। ਇਸ ਅਸੂਲ ਦੇ ਮੰਨਣ ਵਿਚ ਹੀ ਮਨੁੱਖਤਾ ਦਾ ਕਲਿਆਣ ਹੈ।

## (ਸ) ਸਾਧੂ ਅੰਜੁਲੀ

'ਕਾਮਿ ਕਰੋਧਿ ਨਗਰੁ ਬਹੁ ਭਰਿਆ'—ਸ਼ਬਦ ਵਿਚ ਧਨ, ਸੋਭਾ ਤੇ ਸੁਖਾਂ ਦਾ ਮਾਰਗ ਇਹ ਦੱਸਿਆ ਹੈ ਕਿ ਮਨੁੱਖ 'ਹਰਿਨਾਮ' ਵਿਚ ਸਮਾ ਜਾਏ ਅਤੇ ਹਰਿਜਨ ਬਣ ਜਾਏ। ਇਹ ਤਦ ਸੰਭਵ ਹੈ ਜੇ ਉਸ ਵਿਚੋਂ ਹਉਮੈ ਦਾ ਨਾਸ਼ ਹੋਵੇ। ਹਉਮੈ ਦੇ

ਨਾਸ਼ ਦਾ ਭਾਵ ਇਹ ਹੈ ਕਿ ਮਨੁੱਖ ਵਿਚੋਂ ਕਾਮ, ਕਰੋਧ ਅਤੇ ਮਾਇਆ ਦਾ ਲਾਲਚ (ਸਾਕਤਪੁਣਾ) ਨਿਕਲੇ। ਇਹ ਉੱਨਤੀ ਸਾਧੂ-ਗੁਰੂ ਦੇ ਮਿਲਾਪ ਦੁਆਰਾ ਸੰਭਵ ਹੈ।

ਆਤਮਿਕ ਉੱਨਤੀ ਲਈ ਦੋ ਗੱਲਾਂ ਜ਼ਰੂਰੀ ਹਨ—ਲਿਵ ਅਤੇ ਸ਼ਰਧਾ। ਲਿਵ ਕੀ ਹੈ ? 'ਪੂਰਬਿ ਲਿਖਤ ਲਿਖੇ ਗੁਰੂ ਪਾਇਆ ਮਨਿ ਹਰਿ ਲਿਵ ਮੰਡਲ ਮੰਡਾ ਹੇ'—ਹਰੀ ਨਾਮ ਲਿਵ ਲੱਗਣਾ। ਹਰੀ ਲਿਵ ਦਾ ਭਾਵ ਉਹਨਾਂ ਗੁਣਾਂ ਜਾਂ ਉਸ ਸੁਭਾਅ ਲਈ ਪਿਆਰ ਹੈ ਜੋ ਪਰਮਾਤਮਾ ਦਾ ਮੰਨਿਆ ਗਿਆ ਹੈ। ਇਸ ਸ਼ਬਦ ਵਿਚ ਪਰਮਾਤਮਾ ਨੂੰ 'ਸਹਜ' ਵਾਲਾ ਮੰਨਿਆ ਹੈ, ਜਿਸ ਵਿਚ ਕਾਮ ਤੇ ਕਰੋਧ ਦਾ ਜ਼ੋਰ ਨਹੀਂ ਹੈ। ਜੀਵਾਂ ਵਿਚ ਕਾਮਦਾਇਕ ਕਮਜ਼ੋਰੀਆਂ ਮੰਨੀਆਂ ਗਈਆਂ ਹਨ। ਤਾਂ ਤੇ 'ਸਹਜ' ਲਈ ਦੀਰਘ ਇੱਛਾ ਹੀ ਪ੍ਰਭੂ-ਭਗਤੀ ਹੈ। ਸੰਜਮ ਦੇ ਜੀਵਨ ਦੀ ਤੀਬਰ ਲੋਚਾ ਹੀ ਹਰੀ-ਲਿਵ ਹੈ। 'ਸ਼ਰਧਾ' ਹੈ ਸਾਧੂ ਲਈ—ਭਾਵ ਗੁਰੂ ਵਿਚ ਪੂਰਨ ਵਿਸ਼ਵਾਸ—ਕਿ ਉਹ ਮਨੁੱਖ ਦੇ ਕਲਿਆਣ ਲਈ ਸਮਰੱਥ ਹੈ। ਇਹ ਸਿਧਾਂਤ ਦੱਸਿਆ ਹੈ ਕਿ 'ਕਰਿ ਸਾਧੂ ਅੰਜਲੀ ਪੁਨੁ ਵਡਾ ਹੇ॥ ਕਰਿ ਡੰਡਉਤ ਪੁਨੁ ਵਡਾ ਹੇ॥' ਵਿਚ।

ਸੰਸਾਰ ਵਿਚ ਦੋ ਪ੍ਰਕਾਰ ਦੇ ਮਨੁੱਖ ਹਨ—ਸਾਕਤ ਤੇ ਹਰਿਜਨ। ਸਾਕਤ ਕਾਮ, ਕ੍ਰੋਧ ਤੇ ਹਉਮੈ ਵਿਚ ਖਚਤ ਹਨ ਅਤੇ ਇਸੇ ਲਈ ਦੁਖੀ ਹਨ, ਹਰਿ ਜਨ 'ਹਰਿ ਹਰਿ ਨਾਮ ਸਮਾਣੇ' ਹਨ ਅਤੇ ਸ਼ੋਭਾ ਦੇ ਸੁਖ ਨੂੰ ਪ੍ਰਾਪਤ ਹੁੰਦੇ ਹਨ। ਤਾਂ ਤੇ ਜੀਵਨ ਦਾ ਅਸੂਲ ਇਹ ਹੈ ਕਿ ਸਾਕਤ-ਬਿਰਤੀਆਂ ਨੂੰ ਛੱਡ ਕੇ 'ਸਹਜ' ਵਾਲੇ ਜੀਵਨ ਨੂੰ ਧਾਰਨ ਕੀਤਾ ਜਾਏ, ਜਿੱਥੇ ਕਾਮ, ਕ੍ਰੋਧ ਤੇ ਹਉਮੈ ਦਾ ਉਲਾਰਪਨ ਨਹੀਂ ਹੈ।

SIKHBOOKCLUB.COM

### (ਹ) 'ਕਾਜ ਸਵਾਰੇ'

'ਕਰਉ ਬੇਨੰਤੀ ਸੁਣਹੁ ਮੇਰੇ ਮੀਤਾ'—ਸ਼ਬਦ ਵਿਚ ਆਦਰਸ਼ਕ ਜੀਵਨ ਦੇ ਅਸੂਲ ਇਹ ਦਿੱਤੇ ਹਨ ਕਿ ਮਨੁੱਖ ਨੂੰ ਦੂਰਦਰਸ਼ੀ ਹੋ ਕੇ ਵਰਤਣਾ ਚਾਹੀਦਾ ਹੈ, ਮਨੁੱਖੀ ਜੀਵਨ ਦੀ ਮਹਾਨਤਾ ਨੂੰ ਸਮਝਣਾ ਚਾਹੀਦਾ ਹੈ ਅਤੇ ਉਸ ਮੰਤਵ ਦੀ ਪੂਰਤੀ ਲਈ ਯਤਨ ਕਰਨਾ ਚਾਹੀਦਾ ਹੈ। ਇਹ ਸਾਰੀਆਂ ਗੱਲਾਂ ਦੀ ਸੂਝ ਉਸ ਨੂੰ ਪ੍ਰਾਪਤ ਹੁੰਦੀ ਹੈ ਜਿਸ ਨੂੰ 'ਸੰਸਾ' ਨਹੀਂ ਹੈ ਅਤੇ ਜੋ 'ਬ੍ਰਹਮ ਗਿਆਨੀ' ਹੋਇਆ ਹੈ—

**ਇਹੁ ਸੰਸਾਰੁ ਬਿਕਾਰੁ ਸੰਸੇ ਮਹਿ**
**ਤਰਿਓ ਬ੍ਰਹਮ ਗਿਆਨੀ॥**
**ਜਿਸਹਿ ਜਗਾਇ ਪੀਆਵੈ ਇਹੁ ਰਸੁ**
**ਅਕਥ ਕਥਾ ਤਿਨਿ ਜਾਨੀ॥**

'ਸੰਸੇ' ਵਿਚੋਂ ਨਿਕਲਣ ਨਾਲ ਹੀ ਮਨੁੱਖ ਉੱਨਤੀ ਕਰ ਸਕਦਾ ਹੈ। ਇਸ ਸ਼ਬਦ ਵਿਚ ਇਹ ਦੱਸਿਆ ਹੈ ਕਿ ਜਿੰਨੇ ਤੀਕ ਮਨੁੱਖ ਨੂੰ ਵਿਸ਼ਵਾਸ ਨਹੀਂ ਕਿ ਇਸ ਜੀਵਨ ਦੇ ਹਰ ਕਰਮ ਦਾ ਪ੍ਰਤੀਕਰਮ ਹੁੰਦਾ ਹੈ, ਉਹ ਸੰਸੇ ਵਿਚ ਹੀ ਹੈ—'ਈਹਾ ਖਾਟਿ ਚਲਹੁ ਹਰਿ ਲਾਹਾ ਆਗੈ ਬਸਨੁ ਸੁਹੇਲਾ॥' 'ਬ੍ਰਹਮ ਗਿਆਨ' ਇਹ ਹੈ ਕਿ ਪਰਮਾਤਮਾ ਹੈ ਅਤੇ ਉਹ ਹਰ ਮਨੁੱਖੀ ਕਰਮ ਦਾ ਫਲ ਦਿੰਦਾ ਹੈ। ਇਹ ਹੀ ਦੂਰ-ਦ੍ਰਿਸ਼ਟਤਾ ਹੈ। ਜੇ ਇਹ ਵਿਸ਼ਵਾਸ ਬਣ ਜਾਏ ਕਿ ਹਰ ਕਰਮ ਦਾ ਪ੍ਰਤੀਕਰਮ ਹੈ, ਤਦ ਮਨੁੱਖ ਸਮਝਣ ਦਾ ਯਤਨ ਕਰਦਾ ਹੈ ਕਿ ਜੀਵਨ ਦਾ ਕੋਈ ਮੰਤਵ ਹੈ (ਮਨ ਗੁਰਮਿਲਿ ਕਾਜ

ਸਵਾਰੇ)—ਜੀਵਨ ਦਾ 'ਕਾਰਜ' ਹੈ। ਕਾਰਜ ਹੈ 'ਬਹੁਰਿ ਨ ਹੋਇਗੋ ਫੇਰਾ'—ਆਵਾਗਵਨ ਵਿਚੋਂ ਨਿਕਲ ਜਾਣਾ ਜਾਂ ਮਨੁੱਖੀ ਜੀਵਨ ਦੀ ਪੂਰਨਤਾ ਦੀ ਅਵਸਥਾ ਨੂੰ ਪ੍ਰਾਪਤ ਹੋਣਾ। ਮੰਤਵ ਦੀ ਸਿੱਧੀ ਗੁਰੂ ਦੀ ਛੋਹ ਨਾਲ ਪ੍ਰਾਪਤ ਹੁੰਦੀ ਹੈ।

**ਨਾਨਕ ਦਾਸੁ ਇਹੈ ਸੁਖੁ ਮਾਗੈ ਮੋਕਉ ਕਰਿ ਸੰਤਨ ਕੀ ਧੂਰੇ॥**

## ੩.

ਸੋ 'ਸੋਹਿਲਾ' ਪ੍ਰਭੂ ਉਸਤਤ ਜਾਂ ਭਗਤੀ ਉਹ ਹੀ ਕਰਦਾ ਹੈ, ਜੋ ਇਹਨਾਂ ਜੀਵਨ-ਅਸੂਲਾਂ ਨੂੰ ਧਾਰਨ ਕਰਦਾ ਹੈ, ਜੋ ਇਸ ਨਿਤਨੇਮ ਦੀ ਬਾਣੀ ਵਿਚ ਦੱਸੇ ਹਨ। ਜੀਵਨ ਵਿਚ ਕਾਮ, ਕ੍ਰੋਧ, ਹਉਮੈ ਤੇ ਸੰਸੇ ਦਾ ਹਨੇਰਾ ਹੈ। ਗੁਰੂ-ਜੋਤਿ ਦਾ ਇਸ ਹਨੇਰੇ ਵਿਚ ਪ੍ਰਕਾਸ਼ ਹੈ। ਇਸ ਪ੍ਰਕਾਸ਼ ਦੁਆਰਾ ਹੀ ਜੀਵ-ਇਸਤਰੀ ਪ੍ਰਭੂ-ਮੇਲ ਨੂੰ ਪ੍ਰਾਪਤ ਹੁੰਦੀ ਹੈ। ਇਸ ਦ੍ਰਿਸ਼ ਦਾ ਕਿੰਨਾ ਸਮਰੱਥ ਚਿੱਤਰ ਦਿੱਤਾ ਹੈ :

**ਸੰਬਤਿ ਸਾਹਾ ਲਿਖਿਆ ਮਿਲਿ ਕਰਿ ਪਾਵਹੁ ਤੇਲੁ॥**
**ਦੇਹੁ ਸਜਣ ਅਸੀਸੜੀਆ ਜਿਉ ਹੋਵੈ ਸਾਹਿਬ ਸਿਉ ਮੇਲੁ॥**

ਨਿਤਨੇਮ ਦੀਆਂ ਸਾਰੀਆਂ ਬਾਣੀਆਂ ਵਿਚੋਂ ਚਿਤ੍ਰਸ਼ਾਲਾ ਇਸ ਸੰਖੇਪ ਜਿਹੀ ਬਾਣੀ ਦੀ ਵਿਸ਼ਾਲ ਹੈ। ਸੂਰਜ ਦਾ ਦ੍ਰਿਸ਼ ਵੇਖਣ ਯੋਗ ਹੈ, ਕੁਦਰਤ ਦੀ ਸਾਰੀ ਰੌਣਕ ਉਸੇ ਕਰਕੇ ਹੈ ਤੇ ਸਮੇਂ ਦੀ ਤੋਰ ਵੀ।

**ਵਿਸੁਏ ਚਸਿਆ ਘੜੀਆ ਪਹਰਾ ਥਿਤੀ ਵਾਰੀ ਮਾਹੁ ਹੋਆ॥**
**ਸੂਰਜੁ ਏਕੋ ਰੁਤਿ ਅਨੇਕ॥ ਨਾਨਕ ਕਰਤੇ ਕੇ ਕੇਤੇ ਵੇਸ॥**

SIKHBOOKCLUB.COM

ਇਸ ਬਾਣੀ ਦਾ ਸਭ ਚਿੱਤਰਾਂ ਵਿਚੋਂ ਵਧ ਮਨ-ਮੋਹਣਾ ਚਿੱਤਰ ਰਾਤ ਦੇ ਤਾਰਿਆਂ-ਭਰੇ ਆਕਾਸ਼ ਦਾ ਹੈ ਤੇ ਬ੍ਰਹਿਮੰਡ ਦੀ ਕੁਦਰਤ ਦੇ ਦ੍ਰਿਸ਼ ਵੇਖਣ ਯੋਗ ਹਨ :

**ਗਗਨ ਮੈ ਥਾਲੁ ਰਵਿ ਚੰਦੁ ਦੀਪਕ ਬਨੇ ਤਾਰਿਕਾ ਮੰਡਲ ਜਨਕ ਮੋਤੀ॥**
**ਧੂਪੁ ਮਲਆਨਲੋ ਪਵਨ ਚਵਰੋ ਕਰੇ ਸਗਲ ਬਨਰਾਇ ਫੂਲੰਤ ਜੋਤੀ॥**

ਪ੍ਰਭੂ ਲਈ ਤੀਬਰ ਇੱਛਾ ਦਾ ਬਿਆਨ ਵੀ ਕਮਾਲ ਹੈ।

**ਹਰਿ ਚਰਣ ਕਵਲ ਮਕਰੰਦ ਲੋਭਿਤ ਮਨੋ ਅਨਦਿਨੋੁ ਮੋਹਿ ਆਹੀ ਪਿਆਸਾ॥**
**ਕ੍ਰਿਪਾ ਜਲੁ ਦੇਹਿ ਨਾਨਕ ਸਾਰਿੰਗ ਕਉ ਹੋਇ ਜਾਤੇ ਤੇਰੈ ਨਾਇ ਵਾਸਾ॥**

ਗੁਰੂ ਨਾਨਕ ਸਾਹਿਬ ਦੀ ਆਰਤੀ ਦੀ ਕਵਿਤਾ ਜਗਤ ਪ੍ਰਸਿੱਧ ਹੈ। ਧਨਾਸਰੀ ਰਾਗੁ ਵਿਚ ਕਬੀਰ, ਰਵਿਦਾਸ, ਨਾਮਦੇਵ ਸੈਣ ਆਦਿ ਦੀਆਂ ਆਰਤੀਆਂ ਸ਼ਾਮਲ ਹਨ।

ਸੰਸਾਰ ਵਿਚ ਭਾਵਕ ਏਕਤਾ ਤੇ ਧਾਰਮਿਕ ਸਹਿਵਾਸ ਦੀ ਲੋੜ ਹੈ। ਇਸ ਮੰਤਵ ਦੀ ਸਿੱਧੀ ਬਾਣੀ ਵਿਚ ਦੱਸੇ ਅਸੂਲਾਂ, ਵਿਸ਼ੇਸ਼ ਕਰਕੇ 'ਛਿਅ ਘਰ' ਤੇ 'ਆਰਤੀ' ਦੇ ਸ਼ਬਦਾਂ ਵਿਚ ਦਰਸਾਏ ਅਸੂਲਾਂ ਦੁਆਰਾ ਹੀ ਪ੍ਰਾਪਤ ਹੋ ਸਕਦੀ ਹੈ। ਸੰਸਾਰ ਵਿਚ ਭਾਵਕ ਏਕਤਾ ਤੇ ਸਹਿਵਾਸ ਪੈਦਾ ਕਰਨਾ ਹੀ ਉੱਤਮ ਸਾਹਿੱਤ ਦਾ ਮੰਤਵ ਹੈ।

'ਰਹਰਾਸਿ' ਅਤੇ 'ਸੋਹਿਲੇ' ਦੀਆਂ ਬਾਣੀਆਂ ਪੂਰਨ ਤੌਰ 'ਤੇ 'ਨਾਨਕ-ਜੋਤਿ'

ਦਾ ਪ੍ਰਕਾਸ਼ ਹਨ ਕਿਉਂਕਿ ਹੋਰ ਗੁਰ-ਵਿਅਕਤੀਆਂ ਦੀ ਬਾਣੀ ਇਹਨਾਂ ਦੋਹਾਂ ਵਿਚ ਸ਼ਾਮਲ ਹੈ। ਇਹ ਬਾਣੀਆਂ ਸਾਖੀ ਭਰਦੀਆਂ ਹਨ ਕਿ ਸਾਰੇ ਗੁਰੂ ਸਾਹਿਬਾਨ ਸਮਤਾ ਨਾਲ ਸਾਂਝੇ ਜੀਵਨ ਉਦੇਸ਼ਾਂ ਤੇ ਅਸੂਲਾਂ ਦਾ ਪ੍ਰਚਾਰ ਕਰ ਰਹੇ ਹਨ। ਸਾਰੇ ਗੁਰੂ ਸਾਹਿਬਾਨ ਦਾ ਜ਼ਾਤੀ ਤਜਰਬਾ ਸਮਾਨ ਤੇ ਇਕੋ ਸੀ।

ਨਿਤਨੇਮ ਦੀਆਂ ਬਾਣੀਆਂ ਆਦਿ ਗੁਰੂ ਗ੍ਰੰਥ ਸਾਹਿਬ ਤੇ ਦਸਮ ਗ੍ਰੰਥ ਸਾਹਿਬ ਦਾ ਸਾਰ ਹਨ। ਜਦੋਂ ਸਿੱਖ 'ਨਿਤਨੇਮ' ਕਰਦਾ ਹੈ, ਉਹ ਸਾਰੀ ਗੁਰਬਾਣੀ ਦਾ ਚਿੰਨ੍ਹ ਰੂਪ ਵਿਚ ਮੰਥਨ ਕਰ ਲੈਂਦਾ ਹੈ, ਸਾਰੇ ਗੁਰੂ ਸਾਹਿਬਾਨ ਦੇ ਭਾਵਕ ਰੂਪ ਵਿਚ ਦਰਸ਼ਨ ਕਰਦਾ ਹੈ। ਜਿਵੇਂ ਸ਼ਖ਼ਸੀਅਤ ਦੇ ਗੁਣਾਂ ਤੇ ਸਿੱਖ ਆਦਰਸ਼ਾਂ ਦਾ ਚਿੰਨ੍ਹ ਰੂਪ ਕੱਕਾਰ ਹਨ ਤਿਵੇਂ ਚਿੰਨ੍ਹ ਰੂਪ 'ਨਿਤਨੇਮ' ਦੀਆਂ ਬਾਣੀਆਂ ਹਨ।

SIKHBOOKCLUB.COM

# ਸਿਧਾਂਤ

## ੧.

ਜਿਵੇਂ ਜਪੁ ਜੀ, ਜਾਪੁ, ਸਵੱਯੇ, ਰਹਰਾਸਿ ਤੇ ਸੋਹਿਲਾ ਹਰ ਸਿੱਖ ਦੇ ਜ਼ਾਤੀ ਨਿਤਨੇਮ ਲਈ ਦ੍ਰਿੜ੍ਹ ਕਰਾਈਆਂ ਗਈਆਂ ਬਾਣੀਆਂ ਹਨ, ਤਿਵੇਂ ਹੀ ਇਕ ਰੂਪ ਵਿਚ ਵਾਰ ਆਸਾ, ਸੁਖਮਨੀ ਅਤੇ ਅਨੰਦੁ ਸਮੂਹਕ ਨਿਤਨੇਮ ਦੀਆਂ ਬਾਣੀਆਂ ਨਿਸਚਿਤ ਹੋ ਗਈਆਂ ਹਨ। ਇਹ ਇਸ ਤਰ੍ਹਾਂ ਹੈ : ਹਰ ਸਿੱਖ ਲਈ ਜ਼ਾਤੀ ਨਿਤਨੇਮ ਤੇ ਜਪ ਸਿਮਰਨ ਮਗਰੋਂ ਸੰਗਤ ਵਿਚ ਹਾਜ਼ਰ ਹੋਣਾ ਜ਼ਰੂਰੀ ਹੈ। ਹਰ ਸਿੱਖ ਗੁਰਦੁਆਰੇ ਸੰਗਤ ਵਿਚ ਹਾਜ਼ਰ ਹੁੰਦਾ ਹੈ ਅਤੇ ਪ੍ਰੰਪਰਾ ਬਣ ਗਈ ਹੈ ਕਿ ਹਰ ਗੁਰਦੁਆਰੇ ਵਿਚ ਅੰਮ੍ਰਿਤ ਵੇਲੇ ਸੁਖਮਨੀ ਸਾਹਿਬ ਦਾ ਪਾਠ ਹੁੰਦਾ ਹੈ, ਆਸਾ ਦੀ ਵਾਰ ਦਾ ਕੀਰਤਨ ਹੁੰਦਾ ਹੈ ਅਤੇ ਅਰਦਾਸ ਤੋਂ ਪਹਿਲਾਂ ਅਨੰਦੁ ਸਾਹਿਬ ਦਾ ਪਾਠ ਰਲ ਕੇ ਸੰਗਤ ਕਰਦੀ ਹੈ। ਇਸ ਤਰ੍ਹਾਂ ਵਾਰ ਆਸਾ, ਸੁਖਮਨੀ ਅਤੇ ਅਨੰਦੁ ਸਮੂਹਕ ਨਿਤਨੇਮ ਦੀਆਂ ਬਾਣੀਆਂ ਕਹੀਆਂ ਜਾ ਸਕਦੀਆਂ ਹਨ।

SIKHBOOKCLUB.COM

ਕਈ ਸੱਜਣ ਜਾਂ ਮਾਈਆਂ ਜੋ ਕਿਸੇ ਕਾਰਨ ਸੰਗਤ ਵਿਚ ਨਹੀਂ ਪੁੱਜ ਸਕਦੇ, ਉਹ ਸੁਖਮਨੀ ਤੇ ਵਾਰ ਆਸਾ, ਵਿਸ਼ੇਸ਼ ਕਰਕੇ ਸੁਖਮਨੀ ਦਾ ਪਾਠ ਹੀ ਕਰ ਲੈਂਦੇ ਹਨ। ਬਹੁਤ ਸਿੱਖ ਜੋ ਕੀਰਤਨ ਵਿਚ ਹਾਜ਼ਰ ਨਾ ਹੋ ਸਕਣ, ਤਾਂ ਵਾਰ ਆਸਾ ਦਾ ਵੀ ਪਾਠ ਕਰ ਲੈਂਦੇ ਹਨ। ਅਨੰਦੁ ਦਾ ਪਾਠ ਵੀ ਆਮ ਸਿੱਖ ਕਰਦੇ ਹਨ। ਇਸ ਤਰ੍ਹਾਂ ਇਹ ਤਿੰਨੇ ਬਾਣੀਆਂ ਸਮੂਹਕ ਜਾਂ ਜ਼ਾਤੀ ਨਿਤਨੇਮ ਦੀਆਂ ਬਾਣੀਆਂ ਕਹੀਆਂ ਜਾ ਸਕਦੀਆਂ ਹਨ।

## ੨.

ਸੁਖਮਨੀ ਦੇ ਰੋਜ਼ਾਨਾ ਪਾਠ ਅਤੇ ਵਾਰ ਆਸਾ ਦੇ ਰੋਜ਼ਾਨਾ ਕੀਰਤਨ ਦੀ ਪ੍ਰੰਪਰਾ ਵੀ ਹੌਲੀ-ਹੌਲੀ ਹੀ ਕਾਇਮ ਹੋਈ ਹੋਣੀ ਹੈ। ਵਾਰ ਆਸਾ ਦਾ ਕੀਰਤਨ ਤਾਂ ਗੁਰੂ ਨਾਨਕ ਸਾਹਿਬ ਦੇ ਦਰਬਾਰ ਵਿਚ ਹੁੰਦਾ ਹੋਣਾ ਹੈ। ਮਗਰੋਂ ਗੁਰੂ ਸਾਹਿਬਾਨ ਦੇ ਦਰਬਾਰ ਵਿਚ ਵੀ ਵਾਰ ਆਸਾ ਦਾ ਕੀਰਤਨ ਹੁੰਦਾ ਰਿਹਾ ਹੋਣਾ ਹੈ। ਗੁਰੂ ਅਰਜਨ ਸਾਹਿਬ ਤੋਂ ਪਹਿਲਾਂ ਵਾਰ ਦਾ ਰੂਪ ਨਿਰਾ ਪਉੜੀਆਂ ਦਾ ਹੀ ਸੀ। ਗੁਰੂ ਅਰਜਨ ਸਾਹਿਬ ਨੇ ਇਸ ਵਾਰ ਵਿਚ ਸਲੋਕ ਵੀ ਕੇਵਲ ਗੁਰੂ ਨਾਨਕ ਸਾਹਿਬ ਤੇ ਗੁਰੂ ਅੰਗਦ ਸਾਹਿਬ ਦੇ ਲਗਾਏ। ਗੁਰੂ ਅਮਰਦਾਸ ਜੀ ਦੇ ਮਗਰੋਂ ਅਨੰਦੁ ਸਾਹਿਬ ਦਾ ਪਾਠ ਹੋਣ ਲੱਗਾ ਹੋਣਾ ਹੈ ਅਤੇ ਗੁਰੂ ਅਰਜਨ ਸਾਹਿਬ ਤੋਂ ਮਗਰੋਂ ਸੁਖਮਨੀ ਸਾਹਿਬ ਦਾ ਪਾਠ ਨਿੱਤ ਗੁਰਦੁਆਰਿਆਂ ਵਿਖੇ ਪ੍ਰਚੱਲਤ ਹੋਇਆ ਹੋਣਾ ਹੈ।

### ੩.

ਜਿਵੇਂ ਰਹਰਾਸਿ ਤੇ ਸੋਹਿਲਾ ਸੰਪਾਦਿਤ ਬਾਣੀਆਂ ਹਨ ਭਾਵ ਇਹਨਾਂ ਵਿਚ ਗੁਰੂ ਨਾਨਕ ਸਾਹਿਬ, ਗੁਰੂ ਰਾਮਦਾਸ ਜੀ, ਗੁਰੂ ਅਰਜਨ ਸਾਹਿਬ ਦੇ ਸ਼ਬਦ ਸ਼ਾਮਲ ਹਨ। ਰਹਰਾਸਿ ਵਿਚ ਗੁਰੂ ਅਮਰਦਾਸ ਜੀ ਅਤੇ ਗੁਰੂ ਗੋਬਿੰਦ ਸਿੰਘ ਜੀ ਦੀ ਰਚਨਾ ਵੀ ਸ਼ਾਮਲ ਹੈ। ਤਿਵੇਂ ਹੀ ਸਿੱਖ ਗੁਰਦੁਆਰਿਆਂ ਦਾ ਸਾਰਾ ਨਿੱਤ ਕਰਮ ਵੀ ਸਾਰੇ ਗੁਰੂਆਂ ਦੀ ਬਾਣੀ ਨੂੰ ਪ੍ਰਤੀਨਿਧਤਾ ਦਿੰਦਾ ਹੈ। ਜ਼ਾਤੀ ਨਿਤਨੇਮ ਤੇ ਗੁਰਦੁਆਰੇ ਦੇ ਨਿਤਨੇਮ ਵਿਚ ਸਾਰੇ ਗੁਰੂ ਸਾਹਿਬਾਨ ਦੀ ਬਾਣੀ ਦਾ ਕੁਝ ਨਾ ਕੁਝ ਹਿੱਸਾ ਜ਼ਰੂਰ ਪਾਠ ਵਿਚ ਆ ਜਾਂਦਾ ਹੈ। ਬੜੀ ਚੇਤਨਤਾ ਨਾਲ ਇਹ ਸਿਧਾਂਤ ਅਪਨਾਇਆ ਗਿਆ ਹੈ। ਸਾਰੇ ਗੁਰੂ ਸਾਹਿਬਾਨ ਦਾ ਨਿੱਤ ਧਿਆਨ ਇਸ ਤਰ੍ਹਾਂ ਵੀ ਧਰਿਆ ਜਾਂਦਾ ਹੈ। ਇਹ ਬਾਣੀਆਂ ਇਹਨਾਂ ਗੁਰੂ ਸਾਹਿਬਾਨ ਦੀਆਂ ਪ੍ਰਤੀਨਿਧ ਤੇ ਮੁੱਖ ਬਾਣੀਆਂ ਵੀ ਕਹੀਆਂ ਜਾ ਸਕਦੀਆਂ ਹਨ। ਗੁਰੂ ਨਾਨਕ ਸਾਹਿਬ ਦੀ ਸਾਰੀ ਵਿਚਾਰਧਾਰਾ ਜਪੁ ਤੇ ਵਾਰ ਆਸਾ ਵਿਚ ਹੈ, ਗੁਰੂ ਅੰਗਦ ਸਾਹਿਬ ਦੀ ਵਿਚਾਰਧਾਰਾ ਸਲੋਕਾਂ ਵਿਚ ਹੈ ਜੋ ਵਾਰ ਆਸਾ ਵਿਚ ਸ਼ਾਮਲ ਹਨ; ਗੁਰੂ ਅਮਰਦਾਸ ਜੀ ਦੀ ਪ੍ਰਤੀਨਿਧ ਪ੍ਰਮੁਖ ਬਾਣੀ ਅਨੰਦੁ ਹੀ ਹੈ; ਗੁਰੂ ਅਰਜਨ ਸਾਹਿਬ ਦੀ ਸੁਖਮਨੀ ਅਤੇ ਗੁਰੂ ਗੋਬਿੰਦ ਸਿੰਘ ਜੀ ਦੀਆਂ ਜਾਪੁ, ਸਵੱਯੇ ਤੇ ਚੌਪਈ ਪ੍ਰਤੀਨਿਧ ਬਾਣੀਆਂ ਹਨ। ਇਸ ਤਰ੍ਹਾਂ ਰੋਜ਼ ਸ੍ਰੀ ਗੁਰੂ ਗ੍ਰੰਥ ਸਾਹਿਬ ਅਤੇ ਦਸਮ ਗ੍ਰੰਥ ਜੀ ਦਾ ਧਿਆਨ ਧਰਿਆ ਜਾਂਦਾ ਹੈ, ਚਿੰਨ੍ਹ ਰੂਪ ਵਿਚ ਇਹਨਾਂ ਦਾ ਪਾਠ ਹੋ ਜਾਂਦਾ ਹੈ।

SIKHBOOKCLUB.COM

### ੪.

ਵਾਰ ਆਸਾ ਦਾ ਵਿਸ਼ੇਸ਼ ਉਪਦੇਸ਼ 'ਹਉਮੈ' ਦੇ ਅਨੇਕ ਰੂਪ ਦਰਸਾ ਕੇ ਉਸ ਦੀ ਨਵਿਰਤੀ ਦੇ ਸਾਧਨ ਦ੍ਰਿੜ੍ਹ ਕਰਾਉਣਾ ਹੈ; ਅਨੰਦੁ ਦਾ ਵਿਸ਼ਾ ਜੀਵਨ ਦੀ ਐਸੀ ਜਾਚ ਸਿਖਾਉਣਾ ਹੈ ਜੋ ਜੀਵਨ ਲਈ ਖ਼ੁਸ਼ੀ ਪੈਦਾ ਕਰੇ, ਅਤੇ 'ਸੁਖਮਨੀ' ਵਿਚ 'ਪ੍ਰਭੂ-ਪ੍ਰਸਾਦਿ' ਨੂੰ ਸਮਝ ਕੇ ਸਿਮਰਨ ਵਿਚ ਲੱਗਣ ਤੋਂ ਸੁਖ ਪ੍ਰਾਪਤੀ ਦ੍ਰਿੜ੍ਹ ਕਰਾਈ ਹੈ। ਇਸ ਪ੍ਰਕਾਰ ਦੀ ਰੋਜ਼ਾਨਾ ਮਿਲੀ ਪ੍ਰੇਰਨਾ ਮਨੁੱਖੀ ਜੀਵਨ ਨੂੰ ਆਦਰਸ਼ਕ ਰੂਪ ਦਿੰਦੀ ਹੈ ਅਤੇ ਸੰਸਾਰ ਵਿਚ ਸੁਖ ਪੈਦਾ ਕਰਦੀ ਹੈ। ਇਹ ਬਾਣੀਆਂ ਸਿੱਖੀ ਆਚਰਨ ਦੇ ਸਿਖ਼ਰ ਨੂੰ ਦਰਸਾਂਦੀਆਂ ਤੇ ਦ੍ਰਿੜ੍ਹਾਂਦੀਆਂ ਹਨ। ਵਾਰ ਆਸਾ ਸਮਾਜਕ ਜੀਵਨ, ਅਨੰਦੁ ਧਾਰਮਕ ਜੀਵਨ ਅਤੇ ਸੁਖਮਨੀ ਜ਼ਾਤੀ ਆਤਮਿਕ ਜੀਵਨ ਦੇ ਉਦੇਸ਼ ਦ੍ਰਿੜ੍ਹ ਕਰਾਂਦੇ ਹਨ।

ਸੋ, ਇਹਨਾਂ ਬਾਣੀਆਂ ਦੀ ਵੀ ਸਿੱਖ ਨੂੰ ਇਸੇ ਤਰ੍ਹਾਂ ਉਚੇਚੀ ਸੂਝ ਚਾਹੀਦੀ ਹੈ, ਜਿਵੇਂ ਜਪੁ, ਜਾਪੁ ਆਦਿ ਨਿਤਨੇਮ ਦੀਆਂ ਬਾਣੀਆਂ ਦੀ। ਇਸ ਆਸ਼ੇ ਤੋਂ ਹੀ ਇਸ ਪੁਸਤਕ ਵਿਚ ਇਹਨਾਂ ਬਾਰੇ ਸਵਿਸਥਾਰ ਵਿਚਾਰ ਕੀਤੀ ਜਾ ਰਹੀ ਹੈ।

# ਆਸਾ ਦੀ ਵਾਰ

'ਆਸਾ ਦੀ ਵਾਰ' ਜਾਂ 'ਵਾਰ ਆਸਾ' ਪ੍ਰੰਪਰਾ ਦੇ ਅਨੁਸਾਰ ਰੋਜ਼ਾਨਾ ਸਵੇਰ ਦੇ ਕੀਰਤਨ ਲਈ ਮੁਕੱਰਰ ਹੋ ਗਈ ਹੈ। ਇਹ ਗੱਲ ਹੀ ਇਸ ਦੀ ਮਹਾਨਤਾ ਦੀ ਸਾਖ ਭਰਦੀ ਹੈ। ਰੋਜ਼ਾਨਾ ਕੀਰਤਨ ਲਈ ਕੇਵਲ ਐਸੀ ਬਾਣੀ ਨੂੰ ਹੀ ਮੁਕੱਰਰ ਕੀਤਾ ਜਾ ਸਕਦਾ ਹੈ ਜੋ ਗੁਰੂ ਨਾਨਕ ਜੀ ਦੇ ਵਿਚਾਰਾਤਮਕ ਪੱਖ ਨੂੰ ਪੂਰੀ ਤਰ੍ਹਾਂ ਪ੍ਰਗਟ ਕਰਦੀ ਹੋਵੇ ਤੇ ਉਹਨਾਂ ਦੇ ਦਾਰਸ਼ਨਿਕ, ਧਾਰਮਿਕ, ਸਮਾਜਿਕ, ਸੁਧਾਰਕ ਤੇ ਰਾਜਸੀ ਵਿਚਾਰ ਪੂਰੀ ਤਰ੍ਹਾਂ ਅੰਕਤ ਕਰਦੀ ਹੋਵੇ ਤੇ ਜਿਸ ਵਿਚ ਸਿੱਖ ਜੀਵਨ ਦਾ ਆਦਰਸ਼ ਪੂਰੀ ਤਰ੍ਹਾਂ ਉਘੜਿਆ ਹੋਵੇ, ਜਿਸ ਦੀ ਪ੍ਰੇਰਨਾ ਰੋਜ਼ਾਨਾ ਕੀਰਤਨ ਵਿਚੋਂ ਸਿੱਖ ਨੂੰ ਮਿਲਦੀ ਹੋਵੇ।

ਇਸ ਰਚਨਾ ਵਿਚ ਦਾਰਸ਼ਨਿਕ ਤੇ ਧਾਰਮਿਕ ਵਿਚਾਰ ਤਾਂ ਉਹ ਹੀ ਹਨ ਜੋ ਗੁਰੂ ਸਾਹਿਬ ਦੀਆਂ ਹੋਰ ਰਚਨਾਵਾਂ ਵਿਚ ਦਿੱਤੇ ਗਏ ਹਨ—ਰਸਮਾਂ ਤੇ ਕਰਮ ਕਾਂਡਾਂ ਬਾਰੇ, ਰਾਜਸੀ ਤੇ ਸਭਿਆਚਾਰਕ ਅਧੋਗਤੀ ਬਾਰੇ ਜਿੰਨੀ ਦ੍ਰਿੜ੍ਹਤਾ ਨਾਲ ਦ੍ਰਿਸ਼ਟੀਕੋਣ ਇਸ ਰਚਨਾ ਵਿਚ ਦਿੱਤੇ ਹਨ, ਸਮੁੱਚੇ ਤੌਰ 'ਤੇ ਇਸ ਤਰ੍ਹਾਂ ਦੇ ਹੋਰ ਕਿਸੇ ਰਚਨਾ ਵਿਚ ਨਹੀਂ ਦਿੱਤੇ ਗਏ। 'ਵਾਰ ਆਸਾ' ਦੀ ੧੫ਵੀਂ ਤੇ ੧੬ਵੀਂ ਪਉੜੀ ਨਾਲ ਸਬੰਧਿਤ ਸਲੋਕ ਹੀ ਉਪਰਲੇ ਕਥਨ ਦੀ ਪ੍ਰੋੜ੍ਹਤਾ ਲਈ ਕਾਫ਼ੀ ਹਨ।

SIKHBOOKCLUB.COM

## ੧੫ਵੀਂ ਪਉੜੀ

ਤਗੁ (ਜਨੇਊ) ਦਾ ਰੂਪ ਦਸਦੇ ਲਿਖਦੇ ਹਨ—

**ਦਇਆ ਕਪਾਹ, ਸੰਤੋਖ ਸੂਤੁ, ਜਤੁ ਗੰਢੀ ਸਤੁ ਵਟੁ॥**
**ਏਹੁ ਜਨੇਊ ਜੀਅ ਕਾ ਹਈ ਤ ਪਾਂਡੇ ਘਤੁ॥**
**ਨਾ ਏਹੁ ਤੁਟੈ ਨ ਮਲੁ ਲਗੈ, ਨਾ ਏਹੁ ਜਲੈ ਨ ਜਾਇ॥**
**ਧੰਨੁ ਸੁ ਮਾਣਸ ਨਾਨਕਾ, ਜੋ ਗਲਿ ਚਲੇ ਪਾਇ॥**

ਉਹ ਤਗੁ ਕੀ ਹੋਇਆ ਜੋ ਮੌਤ ਨਾਲ ਹੀ ਨਾਸ਼ ਹੋ ਜਾਏ :

**ਚਉਕੜਿ ਮੁਲਿ ਅਣਾਇਆ, ਬਹਿ ਚਉਕੈ ਪਾਇਆ॥**
**ਸਿਖਾ ਕੰਨਿ ਚੜਾਈਆ, ਗੁਰੁ ਬ੍ਰਾਹਮਣੁ ਥਿਆ॥**
**ਓਹੁ ਮੁਆ, ਓਹੁ ਝੜਿ ਪਇਆ, ਵੇਤਗਾ ਗਇਆ॥**

ਤਗੁ ਦਾ ਲਾਭ ਕੀ ਹੈ, ਜੇ ਇਹ ਬੁਰਾਈ ਤੋਂ ਰੋਕਦਾ ਨਹੀਂ :

**ਲਖ ਚੋਰੀਆ, ਲਖ ਜਾਰੀਆ, ਲਖ ਕੂੜੀਆ ਲਖ ਗਾਲਿ॥**
**ਲਖ ਠਗੀਆ ਪਹਿਨਾਮੀਆ, ਰਾਤਿ ਦਿਨਸੁ ਜੀਅ ਨਾਲਿ॥**

ਸੱਚਾ ਤਗੁ ਜੋ ਮੌਤ ਮਗਰੋਂ ਨਾਲ ਰਹਿੰਦਾ ਹੈ, ਇਹ ਹੈ :

ਨਾਇ ਮੰਨੀਐ ਪਤਿ ਊਪਜੈ, ਸਾਲਾਹੀ ਸਚੁ ਸੂਤੁ॥
ਦਰਗਹਿ ਅੰਦਰਿ ਪਾਈਐ, ਤਗੁ ਨ ਤੂਟਸਿ ਪੂਤ॥

ਤਗੁ ਤਾਂ ਹੈ ਹੀ ਸ੍ਵੈ-ਕਾਬੂ, ਸੰਜਮ ਤੇ ਉੱਚਾ ਜੀਵਨ :

ਤਗੁ ਨ ਇੰਦ੍ਰੀ, ਤਗੁ ਨਾ ਨਾਰੀ॥
ਭਲਕੇ ਥੁਕ ਪਵੈ ਨਿਤ ਦਾੜੀ॥
ਤਗੁ ਨ ਪੈਰੀ, ਤਗੁ ਨ ਹਥੀ॥
ਤਗੁ ਨ ਜਿਹਵਾ, ਤਗੁ ਨ ਅਖੀ॥

ਬ੍ਰਾਹਮਣ ਹੋਰਾਂ ਨੂੰ ਤਗੁ ਦੇਂਦਾ ਹੈ ਪਰ ਆਪ :

ਵੇਤਗਾ ਆਪੇ ਵਤੈ॥ ਵਟਿ ਧਾਗੇ ਅਵਰਾ ਘਤੈ॥
ਲੈ ਭਾੜਿ ਕਰੇ ਵੀਆਹੁ॥ ਕਢਿ ਕਾਗਲੁ ਦਸੇ ਰਾਹੁ॥
ਸੁਣਿ ਵੇਖਹੁ ਲੋਕਾ ਇਹੁ ਵਿਡਾਣੁ॥
ਮਨਿ ਅੰਧਾ ਨਾਉ ਸੁਜਾਣੁ॥

(ਅੰਤਮ ਸਤਰ ਦਾ ਹਾਸ ਵੀ ਵੇਖਣ ਵਾਲਾ ਹੈ।)

## ੧੬ਵੀਂ ਪਉੜੀ

ਸਮਕਾਲੀਨ ਰਾਜਸੀ, ਸਮਾਜਕ, ਸਦਾਚਾਰਕ ਤੇ ਸਭਿਆਚਾਰਕ ਅਧੋਗਤੀ ਦਾ ਇੰਨਾ ਜ਼ੋਰਦਾਰ ਵਰਣਨ ਆਪ ਦੀ ਬਾਣੀ ਵਿਚ ਹੋਰ ਕਿਤੇ ਨਹੀਂ ਜਿੰਨਾ ਇੱਥੇ ਹੈ। ਵਿਅੰਗ ਤੇ ਹਾਸ ਵੀ ਦੇਖੋ।

SIKHBOOKCLUB.COM

ਗਊ ਬਿਰਾਹਮਣ ਕਉ ਕਰੁ ਲਾਵਹੁ,
ਗੋਬਰਿ ਤਰਣੁ ਨ ਜਾਈ॥
ਧੋਤੀ ਟਿਕਾ ਤੈ ਜਪਮਾਲੀ, ਧਾਨੁ ਮਲੇਛਾ ਖਾਈ॥
ਅੰਤਰਿ ਪੂਜਾ ਪੜਹਿ ਕਤੇਬਾ ਸੰਜਮੁ ਤੁਰਕਾ ਭਾਈ॥
ਛੋਡੀਲੇ ਪਾਖੰਡਾ॥
ਨਾਮਿ ਲਇਐ ਜਾਹਿ ਤਰੰਦਾ॥ ੧॥
ਮਾਣਸ ਖਾਣੇ ਕਰਹਿ ਨਿਵਾਜ॥
ਛੁਰੀ ਵਗਾਇਨਿ ਤਿਨਿ ਗਲਿ ਤਾਗ॥
ਤਿਨ ਘਰਿ ਬ੍ਰਾਹਮਣ ਪੂਰਹਿ ਨਾਦ॥
ਉਨਾਂ ਭਿ ਆਵਹਿ ਓਈ ਸਾਦ॥
ਕੂੜੀ ਰਾਸਿ ਕੂੜਾ ਵਾਪਾਰੁ॥
ਕੂੜੁ ਬੋਲਿ ਕਰਹਿ ਆਹਾਰੁ॥
ਸਰਮ ਧਰਮ ਕਾ ਡੇਰਾ ਦੂਰਿ॥
ਨਾਨਕ ਕੂੜੁ ਰਹਿਆ ਭਰਪੂਰਿ॥
ਮਥੈ ਟਿਕਾ ਤੇੜਿ ਧੋਤੀ ਕਖਾਈ॥
ਹਥਿ ਛੁਰੀ, ਜਗਤ ਕਾਸਾਈ॥
ਨੀਲ ਵਸਤ੍ਰ ਪਹਿਰਿ, ਹੋਵਹਿ ਪਰਵਾਣੁ॥

ਮਲੇਛ ਧਾਨੁ ਲੇ, ਪੂਜਹਿ ਪੁਰਾਣੁ॥
ਅਭਾਖਿਆ ਕਾ ਕੁਠਾ ਬਕਰਾ ਖਾਣਾ॥
ਚਉਕੇ ਉਪਰਿ ਕਿਸੈ ਨ ਜਾਣਾ॥
ਦੇ ਕੇ ਚਉਕਾ ਕਢੀ ਕਾਰ॥
ਉਪਰਿ ਆਇ ਬੈਠੇ ਕੂੜਿਆਰ॥
ਮਤੁ ਭਿਟੈ, ਵੇ ਮਤੁ ਭਿਟੈ॥
ਇਹੁ ਅੰਨੁ ਅਸਾਡਾ ਫਿਟੈ॥
ਤਨਿ ਫਿਟੈ ਫੇੜ ਕਰੇਨਿ॥
ਮਨਿ ਜੂਠੈ ਚੁਲੀ ਭਰੇਨਿ॥
ਕਹੁ ਨਾਨਕ ਸਚੁ ਧਿਆਈਐ॥
ਸੁਚਿ ਹੋਵੈ ਤਾ ਸਚੁ ਪਾਈਐ॥ ੨॥

ਸਭਿਆਚਾਰਕ ਗਿਰਾਵਟ ਦੇ ਸਾਰੇ ਚਿੰਨ੍ਹ ਦੱਸੇ ਹਨ। ਆਪਣੀਆਂ ਧਰਮ ਪੁਸਤਕਾਂ ਦਾ ਮਾਣ ਘਟ ਜਾਣਾ, ਡਰ ਕਰਕੇ ਪਾਖੰਡ ਕਰਨਾ, ਮਨੁੱਖ ਦਾ ਮਨੁੱਖ ਨਾਲ ਧੱਕਾ, ਸ਼ਰਮ ਧਰਮ ਦਾ ਲੋਪ ਹੋ ਜਾਣਾ, ਹਾਕਮਾਂ ਦੇ ਤਰ੍ਹਾਂ ਦੇ ਕੱਪੜੇ ਪਾਉਣੇ ਸ਼ੁਰੂ ਕਰਨੇ, ਉਹਨਾਂ ਦੇ ਤਰੀਕਿਆਂ ਅਨੁਸਾਰ ਖਾਣ-ਪੀਣ ਦੇ ਢੰਗ ਧਾਰਨ ਕਰਨੇ, ਆਪਣੀ ਬੋਲੀ ਦਾ ਤਿਆਗ ਕਰਨਾ ਤੇ ਹਾਕਮਾਂ ਨੂੰ ਖ਼ੁਸ਼ ਕਰਨ ਲਈ ਆਪਣੇ ਦੇਸ਼-ਵਾਸੀਆਂ ਨਾਲ ਧੱਕਾ ਕਰਨਾ—ਸਾਰੇ ਚਿੰਨ੍ਹ ਹਨ ਸਭਿਆਚਾਰਕ ਤੇ ਸਦਾਚਾਰਕ ਗਿਰਾਵਟ ਦੇ।

ਇਹਨਾਂ ਗਿਰਾਵਟਾਂ ਤੋਂ ਸਦਾ ਲਈ ਦੇਸ਼-ਵਾਸੀਆਂ ਨੂੰ ਸਾਵਧਾਨ ਕੀਤਾ ਹੈ। ਇਸ ਲਈ ਵਾਰ ਆਸਾ ਰੋਜ਼ ਪੜ੍ਹੀ ਜਾਂਦੀ ਹੈ।

SIKHBOOKCLUB.COM

ਸਮਕਾਲੀਨ ਰਾਜਸੀ ਤੇ ਧਾਰਮਕ ਗਿਰਾਵਟ ਤੋਂ ਵੀ ਇਸੇ ਵਾਰ ਵਿਚ ਸਾਵਧਾਨ ਕੀਤਾ ਹੈ।

ਲਬੁ ਪਾਪੁ ਦੁਇ ਰਾਜਾ ਮਹਤਾ, ਕੂੜੁ ਹੋਆ ਸਿਕਦਾਰੁ॥
ਕਾਮੁ ਨੇਬੁ ਸਦਿ ਪੁਛੀਐ ਬਹਿ ਬਹਿ ਕਰੇ ਬੀਚਾਰੁ॥
ਅੰਧੀ ਰਯਤਿ ਗਿਆਨ ਵਿਹੂਣੀ, ਭਾਹਿ ਭਰੇ ਮੁਰਦਾਰੁ॥
ਗਿਆਨੀ ਨਚਹਿ ਵਾਜੇ ਵਾਵਹਿ, ਰੂਪ ਕਰਹਿ ਸੀਗਾਰੁ॥
ਊਚੇ ਕੂਕਹਿ ਵਾਦਾ ਗਾਵਹਿ, ਜੋਧਾ ਕਾ ਵੀਚਾਰੁ॥
ਮੂਰਖ ਪੰਡਿਤ ਹਿਕਮਤਿ ਹੁਜਤਿ, ਸੰਜੈ ਕਰਹਿ ਪਿਆਰੁ॥
ਧਰਮੀ ਧਰਮੁ ਕਰਹਿ, ਗਾਵਾਵਹਿ, ਮੰਗਹਿ ਮੋਖੁ ਦੁਆਰੁ॥
ਜਤੀ ਸਦਾਵਹਿ ਜੁਗਤਿ ਨ ਜਾਣਹਿ, ਛਡਿ ਬਹਹਿ ਘਰਬਾਰੁ॥

(ਪਰ ਫਿਰ ਵੀ!)

ਸਭੁ ਕੋ ਪੂਰਾ ਆਪੇ ਹੋਵੈ, ਘਟਿ ਨ ਕੋਈ ਆਖੈ॥
ਪਤਿ ਪਰਵਾਣਾ ਪਿਛੈ ਪਾਈਐ, ਤਾਂ ਨਾਨਕ ਤੋਲਿਆ ਜਾਪੈ॥

ਇਸ ਤਰ੍ਹਾਂ ਵਾਰ ਆਸਾ ਪੂਰੀ ਤਰ੍ਹਾਂ ਸਮਕਾਲੀਨ ਇਤਿਹਾਸ ਹੈ। ਇਸ ਵਿਚ ਸਮਕਾਲੀਨ ਸਮਾਜ ਦਾ ਚਿਤਰਨ ਬੜੀ ਸੂਝ ਤੇ ਬਾਰੀਕੀ ਨਾਲ ਕੀਤਾ ਹੋਇਆ ਹੈ। ਉਸ ਵੇਲੇ ਦੇ ਰਸਮੀ ਧਰਮਾਂ 'ਤੇ ਥਾਂ-ਥਾਂ ਵਿਅੰਗ ਕੀਤਾ ਹੈ। ਸਮਕਾਲੀ ਸਮੁੱਚੇ

ਜੀਵਨ ਨੂੰ, ਹਰ ਪੱਖ ਤੋਂ, ਵਲਗਣ ਵਿਚ ਲਿਆ ਗਿਆ ਹੈ। ਇਹੋ 'ਵਾਰ ਆਸਾ' ਦੀ ਮਹਾਨਤਾ ਹੈ। ਭਾਰਤੀ ਜੀਵਨ ਦਾ ਭਾਗੀ ਮੇਲਾ ਹੈ, ਇਹ ਵਾਰ; ਜਿਸ ਵਿਚ ਹਰ ਕਿਸਮ ਦਾ ਭਾਰਤੀ ਮਨੁੱਖ ਵਿਖਾਇਆ ਗਿਆ ਹੈ, ਉਸ ਦਾ ਵਤੀਰਾ ਦੱਸਿਆ ਗਿਆ ਹੈ।

(੨) ਕਿਉਂਕਿ 'ਵਾਰ ਆਸਾ' ਵਿਚ ਸਮਕਾਲੀਨ ਜੀਵਨ ਦੀ ਅਧੋਗਤੀ ਨੂੰ ਹਰ ਪੱਖ ਤੋਂ ਗੁਰੂ ਸਾਹਿਬ ਨੇ ਵੇਖਿਆ ਹੈ; ਇਸੇ ਲਈ ਇਹ ਆਪ ਦੀਆਂ ਸਾਰੀਆਂ ਰਚਨਾਵਾਂ ਤੋਂ ਵੱਧ ਸੁਧਾਰਕ ਤੇ ਇਨਕਲਾਬੀ ਰਚਨਾ ਵੀ ਹੈ। ਆਪ ਨੇ ਹਰ ਗਿਰਾਵਟ ਵੱਲ ਧਿਆਨ ਦਿਵਾ ਕੇ ਸੁਤੇ-ਸਿਧ ਹੀ ਉਸ ਦੇ ਸੁਧਾਰ ਲਈ ਪ੍ਰੇਰਨਾ ਦਿੱਤੀ ਹੈ। ਉਸ ਸੁਧਰੇ ਹੋਏ ਜੀਵਨ ਨੂੰ ਹੀ ਆਪ ਨੇ ਨਾਮ ਵਾਲਾ ਜੀਵਨ ਕਿਹਾ ਹੈ। ਇਹ ਵਾਰ ਉੱਤਮ ਧਰਮ ਦਾ ਸਿਧਾਂਤ ਪੇਸ਼ ਕਰਦੀ ਹੈ।

(ੳ) **ਨਚਣੁ ਕੁਦਣੁ ਮਨ ਕਾ ਚਾਉ॥**
**ਨਾਨਕ ਜਿਨ ਮਨਿ ਭਉ ਤਿਨ੍ਹਾ ਮਨਿ ਭਾਉ॥ ੫—੨॥**

(ਅ) **ਨਾਨਕ ਸਚੇ ਨਾਮ ਬਿਨੁ, ਕਿਆ ਟਿਕਾ ਕਿਆ ਤਗੁ॥ ੮—੧॥**

(ੲ) **ਪੜੀਐ ਜੇਤੀ ਆਰਜਾ ਪੜੀਅਹਿ ਜੇਤੇ ਸਾਸ॥**
**ਨਾਨਕ ਲੇਖੈ ਇਕ ਗਲ, ਹੋਰੁ ਹਉਮੈ ਝਖਣਾ ਝਾਖ॥ ੯—੧॥**

(ਸ) **ਕੂੜੁ ਮਿਠਾ, ਕੂੜੁ ਮਾਖਿਓ, ਕੂੜੁ ਡੋਬੇ ਪੂਰੁ॥**
**ਨਾਨਕ ਵਖਾਣੈ ਬੇਨਤੀ, ਤੁਧੁ ਬਾਝੁ ਕੂੜੋ ਕੂੜੁ॥ ੧੦—੧॥**

(ਹ) **ਸਚੁ ਸਭਨਾ ਹੋਇ ਦਾਰੂ, ਪਾਪ ਕਢੈ ਧੋਇ॥**
**ਨਾਨਕ ਵਖਾਣੈ ਬੇਨਤੀ, ਜਿਨ ਸਚੁ ਪਲੈ ਹੋਇ॥ ੧੦—੨॥**

(ਕ) **ਸੀਸ ਨਿਵਾਇਐ ਕਿਆ ਥੀਐ, ਜਾ ਰਿਦੈ ਕੁਸੁਧੇ ਜਾਹਿ॥ ੧੪—੧॥**

(ਖ) **ਛੋਡੀਲੇ ਪਾਖੰਡਾ॥ ਨਾਮਿ ਲਇਐ ਜਾਹਿ ਤਰੰਦਾ॥ ੧੬—੧॥**

(੩) ਮਨੁੱਖ ਦੀ ਬੁਨਿਆਦੀ ਚੀਜ਼ 'ਹਉਮੈ' ਹੈ। 'ਵਾਰ ਆਸਾ' ਇਕ ਖੋਜ-ਪੱਤਰ ਹੈ 'ਹਉਮੈ' ਦੇ ਵਿਸ਼ੇ 'ਤੇ। ਇਸ ਰਚਨਾ ਵਿਚ ਹਉਮੈ ਦੀ ਪ੍ਰੀਭਾਸ਼ਾ ਦਿੱਤੀ ਹੈ :

**ਹਉ ਵਿਚਿ ਆਇਆ, ਹਉ ਵਿਚ ਗਇਆ॥**
**ਹਉ ਵਿਚਿ ਜੰਮਿਆ, ਹਉ ਵਿਚ ਮੂਆ॥**
**ਹਉ ਵਿਚਿ ਦਿਤਾ, ਹਉ ਵਿਚਿ ਲਇਆ॥**
**ਹਉ ਵਿਚਿ ਖਟਿਆ, ਹਉ ਵਿਚਿ ਗਇਆ॥**
**ਹਉ ਵਿਚਿ ਸਚਿਆਰੁ, ਕੂੜਿਆਰੁ॥**
**ਹਉ ਵਿਚਿ ਪਾਪ ਪੁੰਨ ਵੀਚਾਰੁ॥**
**ਹਉ ਵਿਚਿ ਨਰਕ ਸੁਰਗਿ ਅਵਤਾਰੁ॥**
**ਹਉ ਵਿਚਿ ਹਸੈ, ਹਉ ਵਿਚਿ ਰੋਵੈ॥**
**ਹਉ ਵਿਚਿ ਭਰੀਐ, ਹਉ ਵਿਚਿ ਧੋਵੈ॥**
**ਹਉ ਵਿਚਿ ਜਾਤੀ ਜਿਨਸੀ ਖੋਵੈ॥**
**ਹਉ ਵਿਚਿ ਮੂਰਖੁ, ਹਉ ਵਿਚਿ ਸਿਆਣਾ॥**
**ਮੋਖ ਮੁਕਤਿ ਕੀ ਸਾਰ ਨਾ ਜਾਣਾ॥**

ਹਉ ਵਿਚਿ ਮਾਇਆ, ਹਉ ਵਿਚ ਛਾਇਆ॥
ਹਉਮੈ ਕਰਿ ਕਰਿ ਜੰਤ ਉਪਾਇਆ॥
(ਪਰ) ਹਉਮੈ ਬੂਝੈ ਤਾਂ ਦਰੁ ਸੂਝੈ॥
ਗਿਆਨ ਵਿਹੂਣਾ ਕਥਿ ਕਥਿ ਲੂਝੈ॥
ਨਾਨਕ ਹੁਕਮੀ ਲਿਖੀਐ ਲੇਖੁ॥
ਜੇਹਾ ਵੇਖਹਿ ਤੇਹਾ ਵੇਖੁ॥ ੧॥

ਤੇ ਸਮਕਾਲੀਨ ਜੀਵਨ ਦੇ ਆਧਾਰ 'ਤੇ ਨਿਰਣਾ ਕੀਤਾ ਹੈ ਕਿ ਮਨੁੱਖ ਦੇ ਵਤੀਰੇ ਵਿਚ ਹਉਮੈ ਕਿੱਥੇ-ਕਿੱਥੇ ਤੇ ਕਿਵੇਂ ਕੰਮ ਕਰਦੀ ਹੈ?

(ੳ) ਸਭ ਤੋਂ ਬਲਵਾਨ ਹਉਮੈ ਧਾਰਮਕ ਹਉਮੈ ਹੀ ਹੈ। ਮੁਸਲਮਾਨ ਆਪਣੇ ਧਰਮ ਤੇ ਉਸ ਦੀ ਸ਼ਰਹਾ ਤੇ ਕਰਮ-ਕਾਂਡ ਨੂੰ ਸਭ ਧਰਮਾਂ ਤੋਂ ਉੱਚਾ ਮੰਨਦੇ ਹਨ; ਇਸੇ ਤਰ੍ਹਾਂ ਹਿੰਦੂ ਤੇ ਜੋਗੀ ਸਮਝਦੇ ਹਨ। (ਵੇਖੋ ਪਉੜੀ ੬ ਨਾਲ ਸਬੰਧਿਤ ਸਲੋਕ)। (ਅ) ਪੜ੍ਹੇ-ਲਿਖੇ ਲੋਕਾਂ ਦੀ ਹਉਮੈ ਦਾ ਕੋਈ ਅੰਤ ਨਹੀਂ—ਉਹ ਕਿਸੇ ਨੂੰ ਆਪਣੇ ਤੁੱਲ ਨਹੀਂ ਸਮਝਦੇ (ਵੇਖੋ ਪਉੜੀ ੯ ਨਾਲ ਸੰਬੰਧਿਤ ਸਲੋਕ)। (ੲ) ਰਾਜੇ ਤੇ ਅਮੀਰਾਂ ਦੀ ਹਉਮੈ ਦਾ ਕੋਈ ਠਿਕਾਣਾ ਨਹੀਂ, ਉਹ ਆਪਣੇ ਆਪ ਨੂੰ ਸਭ ਤੋਂ ਵੱਡਾ ਸਮਝਦੇ ਹਨ। (ਵੇਖੋ ਪਉੜੀ ੧੦ ਨਾਲ ਸੰਬੰਧਿਤ ਸਲੋਕ)।

ਹਉਮੈ ਦੀ ਨਿਵਿਰਤੀ ਦੇ ਸਾਧਨ, ਨਿਮਰਤਾ ਤੇ ਸਦਾਚਾਰ ਹਨ।

(੪) ਰੱਬੀ ਨਿਆਂ ਦੇ ਸਿਧਾਂਤ 'ਤੇ ਵੀ ਇਸ ਵਾਰ ਦੀਆਂ ਪਉੜੀਆਂ ਵਿਚ ਪੂਰੀ ਰੌਸ਼ਨੀ ਪਾਈ ਹੈ :

SIKHBOOKCLUB.COM

ਨਾਨਕ ਜੀਅ ਉਪਾਇ ਕੈ ਲਿਖਿ ਨਾਵੈ ਧਰਮੁ ਬਹਾਲਿਆ॥
ਓਥੈ ਸਚੇ ਹੀ ਸਚਿ ਨਿਬੜੈ, ਚੁਣਿ ਵਖਿ ਕਢੇ ਜਜਮਾਲਿਆ॥
ਥਾਉ ਨ ਪਾਇਨਿ ਕੂੜਿਆਰ, ਮੂਹ ਕਾਲ੍ਹੈ ਦੋਜਕਿ ਚਾਲਿਆ॥
ਤੇਰੈ ਨਾਇ ਰਤੇ ਸੇ ਜਿਣਿ ਗਏ, ਹਾਰਿ ਗਏ ਸਿ ਠਗਣ ਵਾਲਿਆ॥
ਲਿਖਿ ਨਾਵੈ ਧਰਮੁ ਬਹਾਲਿਆ॥ ੨॥
(ਫਿਰਿ) ਆਪੀਨੈ ਭੋਗ ਭੋਗਿ ਕੈ, ਹੋਇ ਭਸਮੜਿ ਭਉਰੁ ਸਿਧਾਇਆ॥
ਵਡਾ ਹੋਆ ਦੁਨੀਦਾਰੁ, ਗਲਿ ਸੰਗਲੁ ਘਤਿ ਚਲਾਇਆ॥
ਅਗੈ ਕਰਣੀ ਕੀਰਤਿ ਵਾਚੀਐ, ਬਹਿ ਲੇਖਾ ਕਰਿ ਸਮਝਾਇਆ॥
ਥਾਉ ਨ ਹੋਵੀ ਪਉਦੀਈ, ਹੁਣਿ ਸੁਣੀਐ ਕਿਆ ਰੂਆਇਆ॥
ਮਨਿ ਅੰਧੈ ਜਨਮੁ ਗਵਾਇਆ॥ ੩॥
(ਤੇ) ਜੇ ਲੋੜਹਿ ਚੰਗਾ ਆਪਣਾ, ਕਰਿ ਪੁੰਨਹੁ ਨੀਚੁ ਸਦਾਈਐ॥
ਜੇ ਜਰਵਾਣਾ ਪਰਹਰੈ, ਜਰੁ ਵੇਸ ਕਰੇਦੀ ਆਈਐ॥
ਕੋ ਰਹੈ ਨ ਭਰੀਐ ਪਾਈਐ॥ ੫॥
(ਤੇ) ਭਗਤ ਤੇਰੈ ਮਨਿ ਭਾਵਦੇ, ਦਰਿ ਸੋਹਨਿ ਕੀਰਤਿ ਗਾਵਦੇ॥
ਨਾਨਕ ਕਰਮਾ ਬਾਹਰੇ, ਦਰਿ ਢੋਅ ਨ ਲਹਨੀ ਧਾਵਦੇ॥
ਇਕਿ ਮੂਲੁ ਨ ਬੁਝਨ੍ਹਿ ਆਪਣਾ, ਅਣਹੋਦਾ ਆਪੁ ਗਣਾਇਦੇ॥
ਹਉ ਢਾਢੀ ਕਾ ਨੀਚ ਜਾਤਿ, ਹੋਰਿ ਉਤਮ ਜਾਤਿ ਸਦਾਇਦੇ॥
ਤਿਨ੍ਹ ਮੰਗਾ ਜਿ ਤੁਝੈ ਧਿਆਇਦੇ॥ ੯॥

(ਅਤੇ) ਪੜਿਆ ਹੋਵੈ ਗੁਨਹਗਾਰੁ ਤਾ ਓਮੀ ਸਾਧੁ ਨ ਮਾਰੀਐ॥
ਜੇਹਾ ਘਾਲੇ ਘਾਲਣਾ ਤੇਵੇਹੋ ਨਾਉ ਪਚਾਰੀਐ॥
ਐਸੀ ਕਲਾ ਨਾ ਖੇਡੀਐ, ਜਿਤੁ ਦਰਗਹ ਗਇਆ ਹਾਰੀਐ॥
ਪੜਿਆ ਅਤੇ ਓਮੀਆ ਵੀਚਾਰੁ ਅਗੈ ਵੀਚਾਰੀਐ॥
ਮੁਹਿ ਚਲੈ ਸੁ ਅਗੈ ਮਾਰੀਐ॥ ੧੨॥

(ਅਤੇ) ਕਪੜੁ ਰੂਪੁ ਸੁਹਾਵਣਾ, ਛਡਿ ਦੁਨੀਆ ਅੰਦਰਿ ਜਾਵਣਾ॥
ਮੰਦਾ ਚੰਗਾ ਆਪਣਾ, ਆਪੇ ਹੀ ਕੀਤਾ ਪਾਵਣਾ॥
ਹੁਕਮ ਕੀਏ ਮਨਿ ਭਾਵਦੇ, ਰਾਹਿ ਭੀੜੈ ਅਗੈ ਜਾਵਣਾ॥
ਨੰਗਾ ਦੋਜਕਿ ਚਾਲਿਆ, ਤਾ ਦਿਸੈ ਖਰਾ ਡਰਾਵਣਾ॥
ਕਰਿ ਅਉਗਣ ਪਛੋਤਾਵਣਾ॥ ੧੪॥

ਮੌਤ ਤੇ ਮੌਤ ਮਗਰੋਂ ਕਰਮਾਂ ਦਾ ਨਿਰਣਾ ਅਵੱਸ਼ ਹੈ। ਚੰਗੇ ਕਰਮਾਂ ਨੂੰ ਦਰਗਾਹ ਵਿਚ ਸਤਿਕਾਰ ਤੇ ਬੁਰੇ ਕਰਮਾਂ ਦੀ ਸਜ਼ਾ ਹੈ। ਇਹ ਸਿਧਾਂਤ ਟੁੰਬਣ ਵਾਲੀ ਬੋਲੀ ਉੱਪਰ ਦਿੱਤਾ ਹੈ।

(੫) 'ਜਪੁ' ਵਿਚ ਗੁਰੂ ਨਾਨਕ ਸਾਹਿਬ ਦਾ ਬ੍ਰਹਿਮੰਡ ਦੀ ਵਿਸ਼ਾਲਤਾ ਦਾ ਸਿਧਾਂਤ ਮਿਲਦਾ ਹੈ ਪਰ 'ਆਸਾ ਦੀ ਵਾਰ' ਵਿਚ ਕੁਦਰਤ ਦੀ ਅਸਲੀਅਤ (ਸੱਚ), ਵਡਿੱਤਣ (ਵਡਿਆਈ), ਸੁੰਦਰਤਾ (ਵਿਸਮਾਦ), ਸਮਰੱਥਾ, ਸ਼ਕਤੀ (ਕੁਦਰਤ) ਤੇ ਪ੍ਰਬੰਧ (ਭੈ) ਦੇ ਪੱਖ ਬਾਰੀਕੀ ਨਾਲ ਉਜਾਗਰ ਕੀਤੇ ਹਨ।

ਜੋ ਕੁਝ ਦਿੱਸਦਾ ਹੈ, ਮਾਇਆ ਤੇ ਛਲਾਵਾ ਨਹੀਂ ਹੈ। ਇਸ ਦੀ ਆਪਣੀ ਹਸਤੀ ਹੈ। ਇਹ ਹਸਤੀ ਪਰਮਾਤਮਾ ਨੇ ਦਿਸਦੇ ਜਗਤ ਨੂੰ ਪ੍ਰਦਾਨ ਕੀਤੀ ਹੈ। ਇਸੇ ਲਈ ਇਹ ਕਲਪਤ ਮਿਰਗ ਛਲਾਵਾ ਨਹੀਂ ਹੈ, ਸਗੋਂ ਸੱਚ ਹੈ।

SIKHBOOKCLUB.COM

ਸਚੇ ਤੇਰੇ ਖੰਡ, ਸਚੇ ਬ੍ਰਹਮੰਡ॥
ਸਚੇ ਤੇਰੇ ਲੋਅ, ਸਚੇ ਆਕਾਰ॥
ਸਚੇ ਤੇਰੇ ਕਰਣੇ, ਸਰਬ ਬੀਚਾਰ॥
ਸਚਾ ਤੇਰਾ ਅਮਰੁ, ਸਚਾ ਦੀਬਾਣੁ॥
ਸਚਾ ਤੇਰਾ ਹੁਕਮੁ, ਸਚਾ ਫੁਰਮਾਣੁ॥ ੩—੧॥

ਕੁਦਰਤ ਸੁੰਦਰ ਹੈ, ਇਸ ਲਈ ਵਿਸਮਾਦ ਉਤਪੰਨ ਕਰਦੀ ਹੈ। ਇਹ ਸੁੰਦਰਤਾ ਵੀ ਪਰਮਾਤਮਾ ਦਾ ਆਪਣਾ ਆਪ ਹੈ।

ਵਿਸਮਾਦੁ ਨਾਦੁ, ਵਿਸਮਾਦੁ ਵੇਦ॥
ਵਿਸਮਾਦੁ ਜੀਅ, ਵਿਸਮਾਦੁ ਭੇਦੁ॥
ਵਿਸਮਾਦੁ ਰੂਪ, ਵਿਸਮਾਦੁ ਰੰਗ॥
ਵਿਸਮਾਦੁ ਨਾਗੇ, ਫਿਰਹਿ ਜੰਤ॥
ਵਿਸਮਾਦੁ ਪਉਣੁ, ਵਿਸਮਾਦੁ ਪਾਣੀ॥
ਵਿਸਮਾਦੁ ਅਗਨੀ, ਖੇਡਹਿ ਵਿਡਾਣੀ॥
ਵਿਸਮਾਦੁ ਧਰਤੀ, ਵਿਸਮਾਦੁ ਖਾਣੀ॥
ਵਿਸਮਾਦੁ ਸਾਦਿ ਲਗਹਿ ਪਰਾਣੀ॥

ਵਿਸਮਾਦੁ ਸੰਜੋਗੁ, ਵਿਸਮਾਦੁ ਵਿਜੋਗੁ ॥

... ... ...॥੩—੧॥

ਕੁਦਰਤ ਦੇ ਬੇਅੰਤ ਪੱਖ ਹਨ, 'ਵਿਸਮਾਦੁ' ਦੇ ਸਲੋਕ ਵਿਚ ਇਹ ਪੱਖ ਦਰਸਾਏ ਹਨ। ਪਰ ਕੁਦਰਤ ਹੈ ਕੀ ਤੇ ਉਸ ਦੀ ਸਮਰੱਥਾ ਕਿੰਨੀ ਹੈ? ਉੱਤਰ ਇਸ ਸਲੋਕ ਵਿਚ ਦਿੱਤਾ ਹੈ :

ਕੁਦਰਤਿ ਦਿਸੈ, ਕੁਦਰਤਿ ਸੁਣੀਐ, ਕੁਦਰਤਿ ਭਉ ਸੁਖ ਸਾਰੁ ॥
ਕੁਦਰਤਿ ਪਾਤਾਲੀ ਆਕਾਸੀ, ਕੁਦਰਤਿ ਸਰਬ ਆਕਾਰੁ ॥
ਕੁਦਰਤਿ ਵੇਦ ਪੁਰਾਣ ਕਤੇਬਾ ਕੁਦਰਤਿ ਸਰਬ ਵੀਚਾਰੁ ॥
ਕੁਦਰਤਿ ਖਾਣਾ ਪੀਣਾ ਪੈਨਣ, ਕੁਦਰਤਿ ਸਰਬ ਪਿਆਰੁ ॥
ਕੁਦਰਤਿ ਜਾਤੀ ਜਿਨਸੀ ਰੰਗੀ, ਕੁਦਰਤਿ ਜੀਅ ਜਹਾਨ ॥
ਕੁਦਰਤਿ ਨੇਕੀਆ, ਕੁਦਰਤਿ ਬਦੀਆ, ਕੁਦਰਤਿ ਮਾਨੁ ਅਭਿਮਾਨੁ ॥
ਕੁਦਰਤਿ ਪਉਣੁ ਪਾਣੀ ਬੈਸੰਤਰੁ, ਕੁਦਰਤਿ ਧਰਤੀ ਖਾਕੁ ॥
ਸਭ ਤੇਰੀ ਕੁਦਰਤਿ ਤੂੰ ਕਾਦਿਰੁ ਕਰਤਾ, ਪਾਕੀ ਨਾਈ ਪਾਕੁ ॥
ਨਾਨਕ ਹੁਕਮੈ ਅੰਦਰਿ ਵੇਖੈ ਵਰਤੈ ਤਾਕੋ ਤਾਕੁ ॥ ੩—੨ ॥

ਇਹ ਸਾਰਾ ਵਿਸ਼ਾਲ ਬ੍ਰਹਿਮੰਡ ਕਿਸੇ ਪ੍ਰਬੰਧ ਤੇ ਹੁਕਮ ਵਿਚ ਚੱਲ ਰਿਹਾ ਹੈ।

ਭੈ ਵਿਚ ਪਵਣੁ ਵਹੈ ਸਦ ਵਾਉ ॥
ਭੈ ਵਿਚ ਚਲਹਿ ਲਖ ਦਰੀਆਉ ॥
ਭੈ ਵਿਚ ਅਗਨਿ ਕਢੈ ਵੇਗਾਰਿ ॥
ਭੈ ਵਿਚ ਧਰਤੀ ਦਬੀ ਭਾਰਿ ॥
ਭੈ ਵਿਚ ਇੰਦੁ ਫਿਰੈ ਸਿਰ ਭਾਰਿ ॥
ਭੈ ਵਿਚ ਰਾਜਾ ਧਰਮ ਦੁਆਰੁ ॥
ਭੈ ਵਿਚਿ ਸੂਰਜੁ, ਭੈ ਵਿਚਿ ਚੰਦੁ ॥

... ... ... ॥੪—੧॥

ਕੁਦਰਤ ਦਾ ਪਸਾਰਾ ਬੇਅੰਤ ਹੈ। ਪਰਮਾਤਮਾ ਇਸ ਸਾਰੀ ਕੁਦਰਤ ਨੂੰ ਹਰ ਤਰ੍ਹਾਂ ਸੰਭਾਲਣ ਦੇ ਸਮਰੱਥ ਹੈ।

ਪੁਰਖਾਂ ਬਿਰਖਾਂ ਤੀਰਥਾਂ ਤਟਾਂ ਮੇਘਾਂ ਖੇਤਾਂਹ ॥
ਦੀਪਾਂ ਲੋਆਂ ਮੰਡਲਾਂ ਖੰਡਾਂ ਵਰਭੰਡਾਹ ॥
ਅੰਡਜ ਜੇਰਜ ਉਤਭੁਜਾਂ ਖਾਣੀ ਸੇਤਜਾਹ ॥
ਸੋ ਮਿਤਿ ਜਾਣੈ ਨਾਨਕਾ ਸਰਾਂ ਮੇਰਾਂ ਜੰਤਾਹ ॥
ਨਾਨਕ ਜੰਤ ਉਪਾਇਕੈ ਸੰਮਾਲੇ ਸਭਨਾਹ ॥

... ... ...॥੮—੧॥

'ਜਪੁ' ਵਿਚ ਇਹੋ ਸਿਧਾਂਤ 'ਪਾਤਾਲਾ ਪਾਤਾਲ', 'ਅੰਤੁ ਨ' 'ਬਹੁਤਾ ਕਰਮੁ' 'ਅਮੁਲ ਗੁਣ' 'ਸੋਦਰੁ ਕੇਹਾ' ਆਦਿ ਪਉੜੀਆਂ ਵਿਚ ਦਿੱਤੇ ਹਨ।

(੬) 'ਆਸਾ ਦੀ ਵਾਰ' ਦੇ ਕੇਂਦਰੀ ਆਸ਼ੇ ਨੂੰ ਇਸ ਸਲੋਕ ਵਿਚੋਂ ਲੱਭਿਆ ਜਾ ਸਕਦਾ ਹੈ ਜਿਵੇਂ 'ਜਪੁ' ਦੇ ਨੂੰ 'ਕਿਵ ਸਚਿਆਰਾ ਹੋਈਐ' ਵਿਚੋਂ ਲਭਿਆ ਜਾ ਸਕਦਾ

SIKHBOOKCLUB.COM

ਹੈ। ਸਲੋਕ ਇਹ ਹੈ :

**ਬਲਿਹਾਰੀ ਗੁਰ ਆਪਣੇ ਦਿਉਹਾੜੀ ਸਦਵਾਰ॥**

**ਜਿਨਿ ਮਾਣਸ ਤੇ ਦੇਵਤੇ ਕੀਏ ਕਰਤ ਨ ਲਾਗੀ ਵਾਰ॥**

ਭਾਵ ਮਨੁੱਖ ਨੇ 'ਮਾਣਸ ਤੋਂ ਦੇਵਤੇ' ਦੇ ਦਰਜੇ ਤੀਕ ਪੁੱਜਣਾ ਹੈ। ਇਹ ਪ੍ਰਾਪਤੀ ਗੁਰੂ ਦੀ ਕਿਰਪਾ ਨਾਲ 'ਗਿਆਨ' ਦੁਆਰਾ ਹੋ ਸਕਦੀ ਹੈ। ਗਿਆਨਵਾਨ ਪੁਰਸ਼ (ਬ੍ਰਹਮ ਗਿਆਨ) ਦੈਵੀ ਪੁਰਸ਼ ਹੈ। ਉਸ 'ਦੈਵੀ ਪੁਰਸ਼' ਦਾ ਸਰੂਪ ਹਰ ਪਉੜੀ ਤੇ ਉਸ ਦੇ ਨਾਲ ਦਿੱਤੇ ਸਲੋਕਾਂ ਵਿਚ ਦੱਸਿਆ ਹੈ। ਇਹੋ ਵਾਰ ਦਾ ਅਸਲ ਭਾਵ ਹੈ ਤੇ ਇਸ ਦ੍ਰਿਸ਼ਟੀਕੋਣ ਤੋਂ ਸਾਰੀ ਰਚਨਾ ਦਾ ਸਾਰ ਦੇਂਦੇ ਹਾਂ।

ਅਸੀਂ ਸੁਗਮਤਾ ਲਈ ਪਉੜੀ ਤੇ ਉਸ ਦੇ ਨਾਲ ਸੰਬੰਧ ਸਲੋਕਾਂ ਨੂੰ ਇਕਾਈ ਕਹਿ ਲੈਂਦੇ ਹਾਂ। 'ਆਸਾ ਦੀ ਵਾਰ' ਵਿਚ ਇਸ ਤਰ੍ਹਾਂ ੨੪ ਇਕਾਈਆਂ ਹੋਈਆਂ।

## ਪਹਿਲੀ ਇਕਾਈ

ਵਿਚ ਇਹ ਦੱਸਿਆ ਹੈ ਕਿ ਕੇਵਲ ਗੁਰੂ ਪ੍ਰਾਪਤ ਹੋਣ ਨਾਲ ਹੀ ਮਨੁੱਖ ਗਿਆਨਵਾਨ ਹੋ ਸਕਦਾ ਹੈ। ਸੰਸਾਰਕ ਖ਼ੁਸ਼ਹਾਲੀ ਐਸ਼ਵਰਯ ਮਨੁੱਖ ਦੀ ਮਹਾਨਤਾ ਦਾ ਕੋਈ ਮਿਆਰ ਨਹੀਂ ਕਿਉਂਕਿ ਮਨ ਵਿਚ ਸੁਆਹ ਹੋ ਸਕਦੀ ਹੈ :

**'ਫਲੀਅਹਿ ਫੁਲੀਅਹਿ ਬਪੁੜੇ ਭੀ ਤਨ ਵਿਚਿ ਸੁਆਹ॥'**

ਉਹਨਾਂ ਲੋਕਾਂ ਦੇ ਜੋ 'ਗੁਰੂ ਨ ਚੇਤਨੀ, ਮਨਿ ਆਪਣੈ ਸੁਚੇਤ' ਬਣਦੇ ਹਨ। ਗੁਰੂ ਤੋਂ ਜੋ ਗਿਆਨ ਪ੍ਰਾਪਤ ਹੁੰਦਾ ਹੈ, ਉਸ ਦਾ ਸਰੂਪ ਇਹ ਹੈ।

(ੳ) ਪਰਮਾਤਮਾ 'ਸੈਭੰ' ਹੈ—"ਆਪੀਨੈ ਆਪੁ ਸਾਜਿਓ ਆਪੀਨੈ ਰਚਿਓ ਨਾਉ"
(ਅ) ਉਸ ਨੇ ਕੁਦਰਤ ਬਣਾਈ ਹੈ ਤੇ ਕੁਦਰਤ ਦੇ ਹਰ ਜ਼ੱਰੇ ਵਿਚ ਸ਼ਾਮਲ ਹੈ :

**"ਦੁਯੀ ਕੁਦਰਤਿ ਸਾਜੀਐ ਕਰਿ ਆਸਣੁ ਡਿਠੋ ਚਾਉ॥**

ਤੇ (ੲ) ਉਹ ਹੀ ਪਾਲਣਾ ਕਰਦਾ ਹੈ ਤੇ ਅੰਤ 'ਤੇ ਨਾਸ਼ ਕਰਦਾ ਹੈ—

**"ਤੁਸਿ ਦੇਵਹਿ ਕਰਹਿ ਪਸਾਉ॥**
**ਤੂੰ ਜਾਣੋਈ ਸਭਸੈ ਦੇ ਲੈਸਹਿ ਜਿੰਦੁ ਕਵਾਉ॥"**

ਅਸਲੀਅਤ ਦਾ ਗਿਆਨ ਮਨੁੱਖ ਨੂੰ 'ਦੇਵਤਾ' ਬਣਾ ਦੇਂਦਾ ਹੈ।

## ਦੂਜੀ ਇਕਾਈ

ਗੁਰਮੁਖਿ ਹੀ 'ਦੇਵਤੇ' ਦਾ ਸਰੂਪ ਹੈ; ਗੁਰਮੁਖਿ 'ਪਰਗਾਸੁ' ਵਾਲਾ ਮਨੁੱਖ ਹੈ (ਮ: ੨) ਜਿਸ ਮਨੁੱਖ ਦੇ ਅੰਦਰ ਪਰਗਾਸ ਹੈ ਉਸ ਦਾ ਵਿਸ਼ਵਾਸ ਇਹ ਹੈ ਕਿ (ੳ) ਪਰਮਾਤਮਾ ਸੱਚ ਹੈ ਅਤੇ ਉਸ ਦੀ ਰਚਨਾ ਸੱਚ ਹੈ—

**ਸਚੇ ਤੇਰੇ ਖੰਡ ਸਚੇ ਬ੍ਰਹਮੰਡ......**

ਇਸ ਲਈ "ਸਚੀ ਤੇਰੀ ਸਿਫਤ ਸਚੀ ਸਾਲਾਹ"— ਅਤੇ ਜੋ ਤੇਰੀ 'ਸਿਫਤਿ' ਵਿਚ ਲਗਦੇ ਹਨ "ਨਾਨਕ ਸਚੁ ਧਿਆਇਨਿ ਸਚੁ", ਉਹ 'ਸਚੁ' ਸਰੂਪ ਹੋ ਜਾਂਦੇ ਹਨ। ਉਸ ਦੀ 'ਵਡਿਆਈ' ਕਰਨਾ ਹੀ ਸਚੁ ਦਾ ਧਿਆਉਣਾ ਹੈ।

(ਅ) ਮਨੁੱਖ 'ਪਰਗਾਸੁ' ਵਾਲਾ ਹੈ ਜੇ ਉਸ ਦਾ ਵਿਸ਼ਵਾਸ ਹੈ ਕਿ ਕਰਮ ਦਾ ਨਿਰਣਾ ਹੈ। ਇਸ ਲਈ ਕਰਮ ਸੰਭਾਲ ਕੇ ਕਰਨੇ ਚਾਹੀਦੇ ਹਨ "ਓਥੈ ਸਚੋ ਹੀ ਸਚਿ ਨਿਬੜੈ।"

## ਤੀਜੀ ਇਕਾਈ

ਮਨ ਦਾ ਅੰਧਾ ਹੋਣ ਕਰਕੇ (ਅਗਿਆਨਤਾ ਵਿਚ) ਜਨਮ ਨਾਸ਼ ਹੁੰਦਾ ਹੈ—"ਮਨਿ ਅੰਧੈ ਜਨਮੁ ਗਵਾਇਆ"—ਤਾਂ ਤੇ "ਗਿਆਨ" ਇਹ ਹੈ ਕਿ (ੳ) ਵਿਸਮਾਦੀ ਰੂਪ ਨੂੰ ਬੁਝਿਆ ਜਾਏ "ਵੇਖਿ ਵਿਡਾਣੁ ਰਹਿਆ ਵਿਸਮਾਦੁ ਨਾਨਕ ਬੁਝਣੁ ਪੂਰੈ ਭਾਗਿ"। ਕਮਾਲ ਹੈ ਸਾਰਾ ਪਸਾਰਾ ਤੇ ਇਸ ਵਿਚ ਕੰਮ ਕਰਦਾ 'ਹੁਕਮੁ'। "ਸਭ ਤੇਰੀ ਕੁਦਰਤਿ ਤੂੰ ਕਾਦਿਰੁ ਕਰਤਾ ਪਾਕੀ ਨਾਈ ਪਾਕੁ॥ ਨਾਨਕ ਹੁਕਮੈ ਅੰਦਰਿ ਵੇਖੈ ਵਰਤੈ ਤਾਕੋ ਤਾਕੁ॥"

(ਅ) ਗਿਆਨ ਇਹ ਹੈ ਕਿ : "ਅਗੈ ਕਰਣੀ ਕੀਰਤਿ ਵਾਚੀਐ" ਤਾਂ ਤੇ ਸੰਭਲ ਕੇ ਕਰਮ ਕਰੀਏ।

## ਚੌਥੀ ਇਕਾਈ

ਗੁਰੂ ਸਚੁ ਬੁਝਾਉਂਦਾ ਹੈ : "ਸਤਿਗੁਰਿ ਮਿਲਿਐ ਸਚੁ ਪਾਇਆ॥" ਸਚੁ ਦਾ ਬੁੱਝਣਾ ਹੀ 'ਗਿਆਨ' ਹੈ। ਸੱਚ ਇਹ ਹੈ ਕਿ—

(ੳ) ਸਾਰੀ ਕੁਦਰਤ ਵਿਚ "ਭੈ" ਕਾਨੂੰਨ ਤੇ ਜ਼ਬਤ ਹੈ ਤੇ "ਸਗਲਿਆ ਭਉ ਲਿਖਿਆ ਸਿਰਿ ਲੇਖੁ"—ਪਰ "ਨਾਨਕ ਨਿਰਭਉ ਨਿਰੰਕਾਰੁ ਸਚੁ ਏਕੁ"।

(ਅ) "ਗਿਆਨੁ" ਪ੍ਰਭੂ ਦੀ ਬਖ਼ਸ਼ਸ਼ ਹੈ—

**"ਗਿਆਨ ਨ ਗਲੀਈ ਢੂਢੀਐ ਕਥਨਾ ਕਰੜਾ ਸਾਰੁ॥**
**ਕਰਮਿ ਮਿਲੈ ਤਾ ਪਾਈਐ ਹੋਰ ਹਿਕਮਤਿ ਹੁਕਮੁ ਖੁਆਰੁ॥"**

ਗੁਰੂ ਹੀ "ਗਿਆਨ" ਦਾ ਸਰੂਪ ਹੈ ਤੇ ਗੁਰੂ ਹੀ ਮਨੁੱਖਤਾ ਤੇ ਪਰਮਾਤਮਾ ਦੀ ਬਖ਼ਸ਼ਸ਼ ਹੈ—

**"ਨਦਰਿ ਕਰਹਿ ਜੇ ਆਪਣੀ ਤਾ ਨਦਰੀ ਸਤਿਗੁਰੁ ਪਾਇਆ॥**

## ਪੰਜਵੀਂ ਇਕਾਈ

"ਗਿਆਨ ਇਹ ਹੈ ਕਿ "ਜੇ ਲੋੜਹਿ ਚੰਗਾ ਆਪਣਾ" ਤੇ ਇਸ ਲਈ

(ੳ) "ਕਰਿ ਪੁੰਨਹੁ ਨੀਚੁ ਸਦਾਈਐ"

(ਅ) ਵਿਸ਼ਵਾਸ ਰੱਖਣਾ ਕਿ "ਕੋ ਰਹੈ ਨ ਭਰੀਐ ਪਾਈਐ"।

(ੲ) "ਸਗਲੀ ਧਰਤੀ ਮਾਲੁ ਧਨੁ ਵਰਤਣਿ ਸਰਬ ਜੰਜਾਲ"।

(ਸ) ਕਰਮ ਕਾਂਡ ਤੇ ਵਿਖਾਵਾ ਗਿਆਨ ਨਹੀਂ "ਨਚਣੁ ਕੁਦਣੁ ਮਨ ਕਾ ਚਾਉ"।

ਗਿਆਨਵਾਨ ਉਹ ਹਨ—"ਜਿਨ ਮਨਿ ਭਉ ਤਿਨਾ ਮਨਿ ਭਾਉ"—ਜਿਹਨਾਂ ਦੇ ਹਿਰਦੇ ਵਿਚ ਪ੍ਰਭੂ-ਪ੍ਰੇਮ ਹੈ।

## ਛੇਵੀਂ ਇਕਾਈ

"ਗਿਆਨ" "ਬਿਨੁ ਸਤਿਗੁਰ ਕਿਨੈ ਨ ਪਾਇਓ"—ਤੇ ਗਿਆਨ ਉੱਤਮ ਵਿਚਾਰ ਹਨ। ਉੱਤਮ ਵਿਚਾਰ "ਭਗਤੀ" ਹੈ—"ਜਿਨਿ ਸਚੇ ਸਿਉ ਚਿਤੁ ਲਾਇਆ"। ਅਨੇਕ ਮਤਿ ਤੇ ਸਿਧਾਂਤ ਹਨ ਪਰ ਭਗਤੀ ਉੱਤਮ ਚੀਜ਼ ਹੈ—"ਨਾਨਕ ਭਗਤਾ ਭੁਖ ਸਾਲਾਹਣੁ ਸਚੁ ਨਾਮੁ ਆਧਾਰੁ"।

## ਸਤਵੀਂ ਇਕਾਈ

ਹਉਮੈ ਨੂੰ ਪਹਿਚਾਨਣਾ ਹੀ "ਗਿਆਨ" ਦਾ ਸਰੂਪ ਹੈ :

**"ਹਉਮੈ ਬੂਝੈ ਤਾ ਦਰੁ ਸੂਝੈ॥**
**ਗਿਆਨ ਵਿਹੂਣਾ ਕਥਿ ਕਥਿ ਲੂਝੈ॥"**

ਹਉਮੈ ਨੂੰ ਬੁੱਝਣ ਲਈ ਸੇਵਕ ਹੋਣਾ ਜ਼ਰੂਰੀ ਹੈ ਤਾਂ ਜੋ "ਵਡਿਆਈ" ਦੀ ਸੂਝ ਆ ਸਕੇ। "ਸੇਵਾ" ਦਾ ਸਰੂਪ ਇਹ ਹੈ :

**"ਸੇਵ ਕੀਤੀ ਸੰਤੋਖੀਈ ਜਿਨੀ ਸਚੋ ਸਚੁ ਧਿਆਇਆ॥**
**ਓਨੀ ਮੰਦੈ ਪੈਰ ਨ ਰਖਿਓ, ਕਰਿ ਸੁਕ੍ਰਿਤੁ ਧਰਮੁ ਕਮਾਇਆ॥**
**ਓਨੀ ਦੁਨੀਆ ਤੋੜੇ ਬੰਧਨਾ, ਅੰਨੁ ਪਾਣੀ ਥੋੜਾ ਖਾਇਆ॥"**

ਗਿਆਨਵਾਨ ਸੰਤੋਖ, ਸਚੁ, ਸੁਕ੍ਰਿਤੁ, ਧਰਮੁ ਨਿਰਲੇਪਤਾ ਤੇ ਸੰਜਮ ਦਾ ਧਾਰਨੀ ਹੁੰਦਾ ਹੈ।

SIKHBOOKCLUB.COM

## ਅਠਵੀਂ ਇਕਾਈ

ਗਿਆਨਵਾਨ ਉਹ ਹੈ ਜੋ ਕੇਵਲ ਸੱਚ ਜਾਣਦਾ ਨਹੀਂ, ਸਗੋਂ ਸੱਚ ਕਮਾਉਂਦਾ ਹੈ "ਜਿਸੁ ਤੂੰ ਦੇਹਿ, ਤਿਸੁ ਮਿਲੈ ਸਚੁ, ਤਾ ਤਿਨੀ ਸਚੁ ਕਮਾਇਆ"। ਜੇ ਕਮਾਈ ਨਹੀਂ ਹੈ ਤਾਂ "ਨਾਨਕ ਸਚੇ ਨਾਮ ਬਿਨੁ ਕਿਆ ਟਿਕਾ ਕਿਆ ਤਗੁ"। ਸੱਚ ਦੀ ਕਮਾਈ ਉਹ ਕਰ ਸਕਦਾ ਹੈ ਜਿਸ ਨੂੰ ਲਾਲਚ ਨਹੀਂ ਤੇ ਵਿਸ਼ਵਾਸ ਹੈ ਕਿ—

**"ਨਾਨਕ ਜੰਤ ਉਪਾਇਕੈ ਸੰਮਾਲੇ ਸਭਨਾਹ,**
**ਜਿਨਿ ਕਰਤੈ ਕਰਣਾ ਕੀਆ ਚਿੰਤਾ ਭਿ ਕਰਣੀ ਤਾਹ॥"**

## ਨੌਵੀਂ ਇਕਾਈ

ਭਗਤ ਹੀ ਗਿਆਨਵਾਨ ਹੁੰਦਾ ਹੈ। ਉਹ ਭਗਤ ਹੈ ਜੋ ਆਪਣੇ ਆਪ ਨੂੰ ਸਮਝਦਾ ਹੈ—"ਇਕਿ ਮੂਲੁ ਨ ਬੁਝਨਿ ਆਪਣਾ ਅਣਹੋਦਾ ਆਪੁ ਗਣਾਇਦੇ"—ਨਿਮਰਤਾ ਧਾਰਨ ਕਰਦਾ ਹੈ ਅਤੇ ਹਉਮੈ ਦਾ ਤਿਆਗ ਕਰਦਾ ਹੈ "ਆਸ ਅੰਦੇਸੇ ਤੇ ਨਿਹਕੇਵਲੁ ਹਉਮੈ ਸਬਦਿ ਜਲਾਏ"। ਪੜ੍ਹਾਈ ਤੇ ਧਰਮ ਪੁਸਤਕ ਦੇ ਪਠਨ ਪਾਠਨ ਨਾਲ ਵੀ ਹਉਮੈ ਪੈਦਾ ਹੁੰਦੀ ਹੈ ਜੇ ਭਗਤੀ ਨਾ ਹੋਵੇ "ਨਾਨਕ ਲੇਖੈ ਇਕ ਗਲ ਹੋਰੁ ਹਉਮੈ ਝਖਣਾ ਝਾਖ" ਅਤੇ ਕਰਮ ਕਾਂਡ (ਤੀਰਥ, ਭੇਖ, ਵਰਤ, ਨੰਗਾ ਰਹਿਣਾ, ਮੋਨ ਰਹਿਣਾ ਆਦਿ) ਨਾਲ ਵੀ ਹਉਮੈ ਪੈਦਾ ਹੁੰਦੀ ਹੈ ਜੇ ਭਗਤੀ ਨਾ ਹੋਵੇ।

## ਦਸਵੀਂ ਇਕਾਈ

"ਮਤਿ ਥੋੜੀ ਸੇਵ ਗਵਾਈਐ" 'ਮਤਿ ਥੋੜੀ' ਹੋਵੇ ਤਾਂ ਮਨੁੱਖ 'ਗਿਆਨਵਾਨ' ਨਹੀਂ ਸਮਝਿਆ ਜਾ ਸਕਦਾ। 'ਮਤਿ ਥੋੜੀ' ਹੋਵੇ ਤਾਂ ਮਨੁੱਖ ਇਹਨਾਂ ਅਸੂਲਾਂ ਨੂੰ ਨਹੀਂ ਸਮਝਦਾ ਕਿ ਨਿਮਰਤਾ ਧਾਰਨ ਕਰਨੀ ਹੈ (ਦਾਨੁ ਮਹਿੰਡਾ ਤਲੀ ਖਾਕੁ), ਲਾਲਚ ਛਡਣਾ ਹੈ (ਕੂੜਾ ਲਾਲਚ ਛਡੀਐ), ਕੇਵਲ ਇਕ ਦੀ ਭਗਤੀ ਕਰਨੀ ਹੈ (ਹੋਇ ਇਕ ਮਨਿ ਅਲਖੁ ਧਿਆਈਐ) ਅਤੇ ਜਿਹੋ ਜਿਹੇ ਕਰਮ ਹਨ, ਉਹੋ ਜਿਹਾ ਫਲ ਹੈ (ਫਲੁ ਤੇਵੇਹੋ ਪਾਈਐ ਜੇਵੇਹੀ ਕਾਰ ਕਮਾਈਐ)। 'ਗਿਆਨੀ' ਕੂੜ ਦਾ ਤਿਆਗ ਕਰਦਾ ਹੈ। ਕੂੜ ਕੀ ਹੈ?

**ਕੂੜੁ ਰਾਜਾ, ਕੂੜੁ ਪਰਜਾ, ਕੂੜੁ ਸਭੁ ਸੰਸਾਰ॥**
... ... ... ...
**ਕੂੜਿ ਕੂੜੈ ਨੇਹੁ ਲਗਾ ਵਿਸਰਿਆ ਕਰਤਾਰ॥**
... ... ... ...
**ਕੂੜੁ ਮਿਠਾ ਕੂੜੁ ਮਾਖਿਉ ਕੂੜੁ ਡੋਬੇ ਪੂਰ॥**
**ਨਾਨਕੁ ਵਖਾਣੈ ਬੇਨਤੀ ਤੁਧੁ ਬਾਝੁ ਕੂੜੋ ਕੂੜੁ॥**

ਗਿਆਨੀ ਸੱਚ ਨੂੰ ਗ੍ਰਹਿਣ ਕਰਦਾ ਹੈ। ਸੱਚ ਦੇ ਗ੍ਰਹਿਣ ਕਰਨ ਦਾ ਤਰੀਕਾ ਇਹ ਹੈ। 'ਸਚੁ ਤਾ ਪਰੁ ਜਾਣੀਐ—

SIKHBOOKCLUB.COM

**'ਜਾ ਰਿਦੈ ਸਚਾ ਹੋਇ'**
**'ਜਾ ਸਚਿ ਧਰੇ ਪਿਆਰੁ'**
**'ਜਾ ਜੁਗਤਿ ਜਾਣੈ ਜੀਉ'**
**'ਜਾ ਸਿਖ ਸਚੀ ਲੇਇ'**
**'ਜਾ ਆਤਮ ਤੀਰਥਿ ਕਰੇ ਨਿਵਾਸੁ'**

ਸੱਚ ਪ੍ਰਾਪਤ ਹੋਵੇ ਤਾਂ

**'ਸਚੁ ਸਭਨਾ ਹੋਇ ਦਾਰੂ ਪਾਪ ਕਢੈ ਧੋਇ॥**
**ਨਾਨਕੁ ਵਖਾਣੈ ਬੇਨਤੀ ਜਿਨ ਸਚੁ ਪਲੈ ਹੋਇ॥'**

## ਗਿਆਰ੍ਹਵੀਂ ਇਕਾਈ

'ਗਿਆਨੀ' ਉਹ ਹੈ ਜਿਸ 'ਖਸਮੁ' 'ਧਿਆਇਆ' ਹੈ ਅਤੇ ਸਹਜੇ ਹੀ 'ਸਚਿ ਸਮਾਇਆ' ਹੈ। ਉਹ ਗਿਆਨੀ ਨਹੀਂ—

**ਗਿਆਨੀ ਨਚਹਿ ਵਾਜੇ ਵਾਵਹਿ, ਰੂਪ ਕਰਹਿ ਸੀਗਾਰੁ॥**
**ਊਚੇ ਕੂਕਹਿ ਵਾਦਾ ਗਾਵਹਿ, ਜੋਧਾ ਕਾ ਵੀਚਾਰੁ॥**
**ਮੂਰਖ ਪੰਡਿਤ ਹਿਕਮਤਿ ਹੁਜਤਿ, ਸੰਜੈ ਕਰਹਿ ਪਿਆਰੁ॥**

ਸਗੋਂ ਗਿਆਨੀ ਉਹ ਹੈ—

**ਪਤਿ ਪਰਵਾਣਾ ਪਿਛੈ ਪਾਈਐ ਤਾ ਨਾਨਕ ਤੋਲਿਆ ਜਾਪੈ॥**

ਗਿਆਨੀ ਵਿਚ ਕੂੜ ਦੀ ਲੇਸ ਨਹੀਂ ਹੁੰਦੀ।

'ਨਾਨਕ ਭਗਤੀ ਜੇ ਰਪੈ ਕੂੜੇ ਸੋਇ ਨ ਕੋਇ॥'

ਪਰ ਗੁਰੂ ਸਾਹਿਬ ਦਸਦੇ ਹਨ ਕਿ ਜ਼ਮਾਨਾ ਹੁਣ ਬਿਲਕੁਲ ਅਗਿਆਨਤਾ ਦਾ ਹੈ। ਸਮਕਾਲੀਨ ਸਮਾਜ ਦਾ ਹਾਲ ਦਸਦੇ ਹਨ :

ਸਚਿ ਕਾਲੁ, ਕੂੜੁ ਵਰਤਿਆ, ਕਲਿ ਕਾਲਖ ਬੇਤਾਲ॥

(ਅਤੇ) ਲਬੁ ਪਾਪੁ ਦੁਇ ਰਾਜਾ ਮਹਤਾ, ਕੂੜੁ ਹੋਆ ਸਿਕਦਾਰੁ॥

## ਬਾਰ੍ਹਵੀਂ ਇਕਾਈ

ਪੜ੍ਹਿਆ ਜਾਂ ਗਿਆਨੀ ਉਹ ਹੈ ਜੋ (ਮੁਹਿ ਚਲੈ ਸੁ ਅਗੈ ਮਾਰੀਐ) ਮੂੰਹ-ਜ਼ੋਰ ਹੋ ਕੇ ਨਹੀਂ, ਸਗੋਂ ਰੱਬੀ ਹੁਕਮ ਅਧੀਨ ਤੁਰਦਾ ਹੈ ਅਤੇ ਮੰਨਦਾ ਹੈ ਕਿ—

(੧) ਦੁਖੁ ਦਾਰੂ ਸੁਖੁ ਰੋਗੁ ਭਇਆ ਜਾ ਸੁਖੁ ਤਾਮਿ ਨ ਹੋਈ॥

(੨) ਤੂੰ ਕਰਤਾ ਕਰਣਾ ਮੈ ਨਾਹੀ ਜਾ ਹਉ ਕਰੀ ਨ ਹੋਈ॥

(੩) ਬਲਿਹਾਰੀ ਕੁਦਰਤਿ ਵਸਿਆ ਤੇਰਾ ਅੰਤੁ ਨ ਜਾਈ ਲਖਿਆ॥

(੪) ਤੂੰ ਸਚਾ ਸਾਹਿਬੁ ਸਿਫਤਿ ਸੁਆਲਿਉ,<br>ਜਿਨਿ ਕੀਤੀ ਸੋ ਪਾਰਿ ਪਇਆ॥

ਐਸਾ ਗਿਆਨ ਕੇਵਲ ਗੁਰੂ ਤੋਂ ਪ੍ਰਾਪਤ ਹੁੰਦਾ ਹੈ :

'ਗਿਆਨ ਕਾ ਬਧਾ ਮਨੁ ਰਹੈ, ਗੁਰ ਬਿਨੁ ਗਿਆਨੁ ਨ ਹੋਇ॥'

## ਤੇਰ੍ਹਵੀਂ ਇਕਾਈ

SIKHBOOKCLUB.COM

ਗੁਰੂ ਮਨੁੱਖ ਨੂੰ 'ਕਰਿ ਉਪਦੇਸੁ' 'ਗਿਆਨ ਅੰਜਨੁ' ਦੇਂਦਾ ਹੈ ਤੇ ਮਨੁੱਖ ਨੂੰ ਸੰਸਾਰ ਦੀ ਅਸਲੀਅਤ ਦੀ ਸੂਝ ਪੈਂਦੀ ਹੈ 'ਨੇਤ੍ਰੀ ਜਗਤੁ ਨਿਹਾਲਿਆ' ਤੇ ਮਨੁੱਖ ਇਹ ਨਿਰਣਾ ਕਰਦਾ ਹੈ—

"ਖਸਮੁ ਛੋਡਿ ਦੂਜੈ ਲਗੇ, ਡੁਬੇ ਸੇ ਵਣਜਾਰਿਆ॥'

ਇਹਨਾਂ ਗਿਆਨੀਆਂ ਨੂੰ ਸਮਝ ਪੈਂਦੀ ਹੈ ਕਿ ਕਾਲ-ਹੜ੍ਹ ਚੱਲ ਰਿਹਾ ਹੈ ਤੇ ਸਮੇਂ-ਸਮੇਂ ਧਰਮ ਬਦਲਦੇ ਹਨ—ਪਰ ਇਹ ਧਰਮ ਅਟੱਲ ਹੈ ਕਿ—

'ਭਾਉ ਭਗਤਿ ਕਰਿ ਨੀਚੁ ਸਦਾਏ॥<br>ਤਉ ਨਾਨਕ ਮੋਖੰਤਰੁ ਪਾਏ॥'

ਇਸ ਇਕਾਈ ਦੇ ਸਲੋਕ ਪੁਰਾਤਨ ਧਰਮ ਪੁਸਤਕਾਂ ਦੀਆਂ ਕਈ ਗੱਲਾਂ ਵੱਲ ਸੰਕੇਤ ਕਰਦੇ ਹਨ, ਜਿਵੇਂ :

ਨਾਨਕ ਮੇਰੁ ਸਰੀਰ ਕਾ ਇਕੁ ਰਥੁ ਇਕੁ ਰਥਵਾਹੁ॥<br>ਜੁਗੁ ਜੁਗੁ ਫੇਰਿ ਵਟਾਈਅਹਿ ਗਿਆਨੀ ਬੁਝਹਿ ਤਾਹਿ॥<br>ਸਤਿਜੁਗਿ ਰਥੁ ਸੰਤੋਖਿ ਕਾ, ਧਰਮੁ ਅਗੈ ਰਥਵਾਹੁ॥"

... ... ... ...

(ਅਤੇ) "ਸਾਮ ਕਹੈ ਸੇਤੰਬਰੁ ਸੁਆਮੀ ਸਚ ਮਹਿ ਆਛੈ ਸਾਚਿ ਰਹੇ॥"

ਇਹ ਹਵਾਲੇ 'ਮਿਲਿੰਦਾ ਪਨਾਹ' 'ਕਠੋਪਨਿਸ਼ਦ' 'ਰਚਣ ਵਿਹੂ' ਆਦਿ ਵਿਚੋਂ ਲਏ ਹਨ।

ਇਸੇ ਤਰ੍ਹਾਂ—

**"ਜੁਜ ਮਹਿ ਜੋਰਿ ਛਲੀ ਚੰਦ੍ਰਾਵਲਿ ਕਾਨ੍ਹ ਕ੍ਰਿਸਨੁ ਜਾਦਮੁ ਭਇਆ॥**
**ਪਾਰਜਾਤੁ ਗੋਪੀ ਲੈ ਆਇਆ, ਬਿੰਦ੍ਰਾਬਨ ਮਹਿ ਰੰਗੁ ਕੀਆ॥"**

ਵੀ ਪੁਰਾਤਨ ਪੁਸਤਕਾਂ ਦੀਆਂ ਕਥਾਵਾਂ ਵੱਲ ਸੰਕੇਤ ਕਰਦੇ ਹਨ।

## ਚੌਧਵੀਂ ਇਕਾਈ

ਗਿਆਨੀ ਦਾ ਵਤੀਰਾ ਇਸ ਅਸੂਲ ਅਨੁਸਾਰ ਬਣਦਾ ਹੈ ਕਿ "ਕਰਿ ਅਉਗਣ ਪਛੋਤਾਵਣਾ" ਅਤੇ ਉਹ ਜਾਣਦਾ ਹੈ ਕਿ "ਕਪੜੁ ਰੂਪੁ ਸੁਹਾਵਣਾ ਛਡਿ ਦੁਨੀਆ ਅੰਦਰਿ ਜਾਵਣਾ, ਮੰਦਾ ਚੰਗਾ ਆਪਣਾ ਆਪੇ ਹੀ ਕੀਤਾ ਪਾਵਣਾ", ਇਸ ਲਈ ਗਿਆਨੀ "ਮਿਠਤੁ ਨੀਵੀ ਨਾਨਕਾ ਗੁਣ ਚੰਗਿਆਈਆਂ ਤਤੁ" ਨੂੰ ਅਪਣਾਉਂਦਾ ਹੈ ਅਤੇ "ਫੋਕਟ ਕਰਮ" ਵਿਚ ਨਾ ਪੈਂਦਾ ਹੋਇਆ 'ਨਿਹਚਉ' ਧਿਆਉਂਦਾ ਹੈ। ਇਹ ਵਾਟ ਗੁਰੂ ਰਾਹੀਂ ਹੀ ਪ੍ਰਾਪਤ ਹੁੰਦੀ ਹੈ "ਵਿਣੁ ਸਤਿਗੁਰ ਵਾਟ ਨ ਪਾਵੈ"।

## ਪੰਦਰ੍ਹਵੀਂ ਇਕਾਈ

ਗਿਆਨੀ, ਪ੍ਰਭੂ ਕਿਰਪਾ ਨਾਲ, ਕੋਈ ਬਣਦਾ ਹੈ :

**ਸਾਹਿਬੁ ਹੋਇ ਦਇਆਲੁ ਕਿਰਪਾ ਕਰੇ ਤਾਂ ਸਾਈ ਕਾਰ ਕਰਾਇਸੀ॥**
**ਸੋ ਸੇਵਕੁ ਸੇਵਾ ਕਰੇ, ਜਿਸ ਨੋ ਹੁਕਮ ਮਨਾਇਸੀ॥**
**ਹੁਕਮਿ ਮੰਨਿਐ ਹੋਵੈ ਪਰਵਾਣੁ, ਤਾ ਖਸਮੈ ਕਾ ਮਹਲੁ ਪਾਇਸੀ॥**
**ਖਸਮੈ ਭਾਵੈ ਸੋ ਕਰੇ, ਮਨਹੁ ਚਿੰਦਿਆ ਸੋ ਫਲੁ ਪਾਇਸੀ॥**
**ਤਾ ਦਰਗਹ ਪੈਧਾ ਜਾਇਸੀ॥**

ਜਿਸ ਗਿਆਨੀ ਦਾ ਦਰਗਾਹ ਵਿਚ ਸਤਿਕਾਰ ਹੈ, ਉਸ ਵਿਚ ਦਇਆ, ਸੰਤੋਖ, ਜਤੁ ਤੇ ਸਤੁ ਹੁੰਦਾ ਹੈ ਤੇ ਉਸ ਦਾ ਆਪਣੇ ਇੰਦ੍ਰਿਆਂ, ਪੈਰਾਂ, ਹੱਥਾਂ ਤੇ ਅੱਖਾਂ 'ਤੇ ਪੂਰਨ ਕਾਬੂ ਹੁੰਦਾ ਹੈ।

(ਇਹ ਆਚਰਨ ਤੇ ਸੰਜਮ ਹੀ ਗਿਆਨੀ ਪੁਰਸ਼ਾਂ ਦਾ "ਤਗੁ" ਹੈ।)

## ਸੋਲ੍ਹਵੀਂ ਇਕਾਈ

ਗਿਆਨੀ ਹੋਣ ਦੀ ਵਡਿਆਈ ਪਰਮਾਤਮਾ ਆਪ ਹੀ ਕਿਸੇ ਨੂੰ ਬਖ਼ਸ਼ਦਾ ਹੈ—"ਆਪੇ ਦੇ ਵਡਿਆਈਆ, ਆਪੇ ਹੀ ਕਰਮ ਕਰਾਇਦਾ"। ਗਿਆਨੀ ਦੇ ਕਰਮ ਐਸੇ ਹਨ ਕਿ ਉਸ ਦੇ "ਮਨ ਵਿਚ ਝੂਠ" ਨਹੀਂ ਹੁੰਦਾ, ਉਹ "ਪਾਖੰਡ" ਨਹੀਂ ਕਰਦਾ, ਉਹ "ਨਾਮਿ ਲਇਐ ਜਾਹਿ ਤਰੰਦਾ" ਵਿਚ ਲੱਗਦਾ ਹੈ ਤੇ ਉਹ ਡਰ ਜਾਂ ਲਾਲਚ ਅਧੀਨ 'ਪਾਖੰਡ' ਨਹੀਂ ਕਰਦਾ ਤੇ ਨੇਕੀ ਦੇ ਮਾਰਗ ਤੋਂ ਵਿਚਲਿਤ ਨਹੀਂ ਹੁੰਦਾ। ਉਸ ਦਾ ਜੀਵਨ ਵਿਹਾਰ ਸੁੱਚਾ ਤੇ ਸੱਚਾ ਹੁੰਦਾ ਹੈ :

**ਸੁਚਿ ਹੋਵੈ ਤਾ ਸਚੁ ਪਾਈਐ॥**

SIKHBOOKCLUB.COM

## ਸਤਾਰ੍ਹਵੀਂ ਇਕਾਈ

"ਚੀਜ ਕਰਨਿ ਮਨਿ ਭਾਵਦੇ, ਹਰਿ ਬੁਝਨਿ ਨਾਹੀ ਹਾਰਿਆ, ਕਰਿ ਫੁਰਮਾਇਸਿ ਖਾਇਆ, ਵੇਖਿ ਮਹਲਤਿ, ਮਰਣੁ ਵਿਸਾਰਿਆ" ਗਿਆਨੀ ਇਹ ਨਹੀਂ ਕਰਦਾ। ਉਹ ਨੇਕ ਕਮਾਈ ਕਰਦਾ ਤੇ ਸੁੱਚਾ ਰਹਿੰਦਾ ਹੈ ਕਿਉਂਕਿ—

**"ਨਾਨਕ ਅਗੈ ਸੋ ਮਿਲੈ ਜਿ ਖਟੇ ਘਾਲੇ ਦੇਇ॥"**

(ਅਤੇ) **"ਜੂਠੇ ਜੂਠਾ ਮੁਖਿ ਵਸੈ, ਨਿਤ ਨਿਤ ਹੋਇ ਖੁਆਰੁ॥"**

## ਅਠਾਰ੍ਹਵੀਂ ਇਕਾਈ

ਗੁਰੂ ਗਿਆਨੀ ਵਿਚੋਂ ਬੁਰਾਈਆਂ ਮਾਰ ਕੱਢਦਾ ਹੈ "ਕਰਿ ਹੁਕਮੁ, ਮਸਤਕਿ ਹਥੁ ਧਰਿ, ਵਿਚਹੁ ਮਾਰ ਕਢੀਆ ਬੁਰਿਆਈਆ" ਤੇ ਮਨੁੱਖ ਦਾ ਸਾਰਾ "ਸੂਤਕੁ" (ਅਪਵਿੱਤਰਤਾ) ਲਾਹ ਦੇਂਦਾ ਹੈ—"ਨਾਨਕ ਸੂਤਕੁ ਏਵ ਨ ਉਤਰੈ, ਗਿਆਨੁ ਉਤਾਰੇ ਧੋਇ।"

**"ਨਾਨਕ ਜਿਨ੍ਹੀ ਗੁਰਮੁਖਿ ਬੁਝਿਆ ਤਿਨਾ ਸੂਤਕੁ ਨਾਹਿ"।**

ਸੂਤਕ ਕੀ ਹੈ?

**ਮਨ ਕਾ ਸੂਤਕੁ ਲੋਭੁ ਹੈ ਜਿਹਵਾ ਸੂਤਕੁ ਕੂੜੁ॥**
**ਅਖੀ ਸੂਤਕੁ ਵੇਖਣਾ ਪਰਤ੍ਰਿਅ ਪਰਧਨ ਰੂਪੁ॥**
**ਕੰਨੀ ਸੂਤਕੁ ਕੰਨਿ ਪੈ ਲਾਇ ਤਬਾਰੀ ਖਾਹਿ॥**

SIKHBOOKCLUB.COM

ਰਸਮੀ 'ਸੂਤਕੁ' ਕੋਈ ਚੀਜ਼ ਨਹੀਂ।

## ਉਨ੍ਹੀਵੀਂ ਇਕਾਈ

ਗਿਆਨੀ ਉਹ ਹੈ ਜੋ 'ਮੰਦਾ ਕਿਸੈ ਨਾ ਆਖੀਐ' ਤੇ ਨਾਮ ਹੀ ਉਚਾਰਨ ਕਰਦਾ ਹੈ—'ਜਿਤੁ ਮੁਖਿ ਨਾਮੁ ਨ ਊਚਰਹਿ ਬਿਨੁ ਨਾਵੈ ਰਸ ਖਾਹਿ॥ ਨਾਨਕ ਏਵੈ ਜਾਣੀਐ ਤਿਤੁ ਮੁਖਿ ਥੁਕਾ ਪਾਹਿ॥' ਇਸਤ੍ਰੀ ਹੋਵੇ ਭਾਵੇਂ ਪੁਰਸ਼ ਹੋਵੇ, ਭਗਤੀ ਨਾਲ ਉੱਚਾ ਹੁੰਦਾ ਹੈ :

**ਜਿਤੁ ਮੁਖਿ ਸਦਾ ਸਾਲਾਹੀਐ ਭਾਗਾ ਰਤੀ ਚਾਰ॥**
**ਨਾਨਕ ਤੇ ਮੁਖਿ ਊਜਲੇ ਤਿਤੁ ਸਚੈ ਦਰਬਾਰਿ॥**

## ਵੀਹਵੀਂ ਇਕਾਈ

ਗਿਆਨੀ ਉਹ ਹੈ ਜੋ ਰੱਬੀ ਨਿਆਂ ਵਿਚ ਵਿਸ਼ਵਾਸ ਰੱਖਦਾ ਹੋਇਆ—

**"ਆਪਣ ਹਥੀ ਆਪਣਾ ਆਪੇ ਹੀ ਕਾਜੁ ਸਵਾਰੀਐ॥"**

ਵਿਚ ਲੱਗਦਾ ਹੈ। ਕਲਿਆਣ ਲਈ ਜ਼ਰੂਰੀ ਹੈ ਕਿ ਮਨੁੱਖ ਫਿੱਕਾ ਨਾ ਬੋਲੇ, "ਅੰਦਰਹੁ ਝੂਠੇ ਪੈਜ ਬਾਹਰਿ" ਨਾ ਹੋਵੇ, ਰੱਬੀ ਨੇਹੁ ਵਿਚ ਰਹੇ ਅਤੇ—

**"ਰੰਗਿ ਹਸਹਿ ਰੰਗਿ ਰੋਵਹਿ ਚੁਪ ਭੀ ਕਰਿ ਜਾਹਿ॥"**

## ੨੧ਵੀਂ, ੨੨ਵੀਂ ਤੇ ੨੩ਵੀਂ ਇਕਾਈ

(ਸਲੋਕ ਲਗਪਗ ਸਾਰੇ ਗੁਰੂ ਅੰਗਦ ਸਾਹਿਬ ਦੇ ਹਨ।) ਪਉੜੀਆਂ ਵਿਚ ਗਿਆਨੀ ਦਾ ਸਰੂਪ ਇਹ ਹੈ :

(੧) **ਮੰਦਾ ਮੂਲਿ ਨ ਕੀਚਈ ਦੇ ਲੰਮੀ ਨਦਰਿ ਨਿਹਾਲੀਐ॥ ੨੧॥**

(੨) "ਚਾਕਰੁ" ਬਣ ਕੇ ਰਹੋ :

**ਚਾਕਰੁ ਲਗੈ ਚਾਕਰੀ ਜੇ ਚਲੈ ਖਸਮੈ ਭਾਇ॥**
**ਹੁਰਮਤਿ ਤਿਸਨੋ ਅਗਲੀ ਓਹੁ ਵਜਹੁ ਭਿ ਦੂਣਾ ਖਾਇ॥**
**ਖਸਮੈ ਕਰੇ ਬਰਾਬਰੀ ਫਿਰਿ ਗੈਰਤਿ ਅੰਦਰਿ ਪਾਇ॥**
**ਵਜਹੁ ਗਵਾਏ ਅਗਲਾ ਮੁਹੇ ਮੁਹਿ ਪਾਣਾ ਖਾਇ॥**
**ਜਿਸ ਦਾ ਦਿਤਾ ਖਾਵਣਾ, ਤਿਸੁ ਕਹੀਐ ਸਾਬਾਸਿ॥**
**ਨਾਨਕ ਹੁਕਮੁ ਨਾ ਚਲਈ ਨਾਲਿ ਖਸਮ ਚਲੈ ਅਰਦਾਸਿ॥ ੨੨॥**

(ਅਤੇ) **ਨਾਨਕ ਕਰਣਾ ਜਿਨਿ ਕੀਆ, ਫਿਰ ਤਿਸ ਹੀ ਕਰਣੀ ਸਾਰ॥ ੨੩॥**

## ੨੪ਵੀਂ ਇਕਾਈ

ਗਿਆਨੀ ਅਗਿਆਨੀਆਂ ਨਾਲ ਘ੍ਰਿਣਾ ਨਹੀਂ ਕਰਦਾ, ਕਿਉਂਕਿ :

**'ਸਾਈ ਕਾਰ ਕਮਾਵਣੀ ਧੁਰਿ ਛੋਡੀ ਤਿੰਨੈ ਪਾਇ॥"**

ਤੇ ਸਾਰੇ ਚੰਗੇ ਮੰਦੇ ਮਨੁੱਖ ਉਸ ਦੇ ਹੀ ਬਣਾਏ ਹੋਏ ਹਨ। ਉਸ ਦਾ ਖੇਲ ਚਲ ਰਿਹਾ ਹੈ : "ਇਕਨੀ ਦੁਧੁ ਸਮਾਈਐ, ਇਕ ਚੁਲੈ ਰਹਿਨ ਚੜੇ ਅਤੇ "ਤਿਨਾ ਸਵਾਰੇ ਨਾਨਕਾ ਜਿਨ ਕਉ ਨਦਰਿ ਕਰੇ।"

SIKHBOOKCLUB.COM

ਇਹ ਹਨ 'ਗਿਆਨੀ' ਪੁਰਸ਼ ਦੇ ੨੪ ਸਰੂਪ। ਗੁਰੂ ਤੋਂ ਪ੍ਰਾਪਤ ਹੋਏ ਨਾਮ ਰਾਹੀਂ ਮਨੁੱਖ 'ਗਿਆਨੀ' ਬਣਦਾ ਹੈ। ਨਾਮ ਦੁਆਰਾ ਮਨੁੱਖ ਦਾ ਵਤੀਰਾ ਆਦਰਸ਼ਕ ਹੁੰਦਾ ਹੈ।

## (੭) ਵਾਰ ਆਸਾ ਦਾ ਕਲਾ ਪੱਖ

(ੳ) ਸਾਰੀ ਵਾਰ ਆਸਾ ਪੜ੍ਹਨ ਮਗਰੋਂ ਸਚਮੁੱਚ ਅਨੁਭਵ ਹੁੰਦਾ ਹੈ ਕਿ "ਜੇ ਸਉ ਚੰਦਾ ਉਗਵਹਿ, ਸੂਰਜ ਚੜਹਿ ਹਜਾਰ" ਹੋ ਗਏ ਹਨ। ਪ੍ਰਕਾਸ਼ ਦਾ ਇਕ ਚਮਤਕਾਰ ਜਿਹਾ ਸਾਹਮਣੇ ਆ ਜਾਂਦਾ ਹੈ, ਜਿਸ ਵਿਚ ਕੁਦਰਤ ਦੀ ਬਹੁਰੰਗਤਾ ਦਿੱਸਦੀ ਹੈ, ਹਉਮੈ ਦੀਆਂ ਕੜੀਆਂ ਟੁਟਦੀਆਂ ਹਨ ਤੇ ਫੋਕੇ ਰਸਮੀ ਧਰਮ ਦਾ ਮਹੱਲ ਡਿੱਗਦਾ ਦਿੱਸਦਾ ਹੈ। ਉਸ ਉਜਾਲੇ ਵਿਚ ਨਵਾਂ ਨਰੋਇਆ ਸਾਦਾ ਸਾਧਾਰਨ ਸੱਚ ਰੂਪ ਧਰਮ ਉਭਰਦਾ ਦਿਸਦਾ ਹੈ।

**"ਸਤਿਗੁਰੁ ਨਾਨਕ ਪ੍ਰਗਟਿਆ॥ ਮਿਟੀ ਧੁੰਧੁ ਜਗਿ ਚਾਨਣ ਹੋਆ॥"**

(ਅ) ਪ੍ਰਕਾਸ਼ ਦਾ ਅਥਾਹ ਬਲ ਹੈ, ਇਸ ਵਾਰ ਦੇ ਸਲੋਕਾਂ ਵਿਚ। ਇਹ ਬਲ ਕਲਪਨਾ ਤੇ ਭਾਵੁਕਤਾ ਨੇ ਰਲ ਕੇ ਪੈਦਾ ਕੀਤਾ ਹੈ। ਹਰ ਗੱਲ ਡੂੰਘੇ ਜ਼ਾਤੀ ਅਨੁਭਵ ਵਿਚੋਂ ਫੁੱਟ ਕੇ ਨਿਕਲ ਰਹੀ ਹੈ—ਕੀ ਸੱਚੇ ਦੀ ਉਸਤਤੀ, ਕੀ ਕੁਦਰਤ ਦੀ ਉਸਤਤੀ, ਤੇ ਕੀ ਹਉਮੈ ਦਾ ਅਨੁਭਵ। ਬੁਨਿਆਦੀ ਸ਼ਬਦਾਂ—ਸੱਚ, ਵੱਡੀ ਵਡਿਆਈ,

ਵਿਸਮਾਦ, ਭੈ, ਹਉ, ਪੜਿ ਪੜਿ ਕੂੜ ਤੇ ਸਚ—ਨੂੰ ਏਨੀ ਵਾਰੀ ਦੁਹਰਾਇਆ ਹੈ ਕਿ ਮਨੁੱਖੀ ਮਨ ਤੇ ਜਾਦੂ ਧੂੜਿਆ ਜਾਂਦਾ ਹੈ। ਹਰ ਦੁਹਰਾਏ ਸ਼ਬਦ ਦੇ ਅੱਗੇ ਨਵਾਂ ਵਿਸਥਾਰ ਦਿੱਤਾ ਹੈ ਤੇ ਇਹ ਨਵੀਨਤਾ—ਨਵਾਂ ਜੀਵਨ ਪੱਖ ਨਵੀਂ ਕੁਦਰਤ ਦੀ ਝਾਕੀ, ਨਵੀਂ ਮਨੁੱਖੀ ਮਨੋਵਿਗਿਆਨ ਦੀ ਸੋਝੀ ਜੋ ਵਾਰ ਦੇ ਬਾਕੀ ਹਿੱਸਿਆਂ ਵਿਚ ਦਿੱਤਾ ਹੈ, ਪਾਠਕ ਨੂੰ ਖ਼ੁਸ਼ੀ ਪ੍ਰਦਾਨ ਕਰਦੀ ਹੈ ਤੇ ਕਵੀ ਦੀ ਸੂਝ ਚਕ੍ਰਿਤ ਕਰ ਦੇਂਦੀ ਹੈ। ਜਿੱਥੇ ਭਾਵਾਂ ਦੀ ਸਮਰੱਥਾ ਹੈ, ਉੱਥੇ ਵਿਚਾਰਾਂ ਦੀ ਸਮਰੱਥਾ ਨਾਲ ਹੈ ਤੇ ਬਲਵਾਨ ਵਿਚਾਰ ਤੇ ਬਲਵਾਨ ਕਲਾ ਮਿਲ ਕੇ ਸ਼ਕਤੀਸ਼ਾਲੀ ਰਸਾਤਮਕਤਾ ਉਤਪੰਨ ਕਰਦੇ ਹਨ। ਪਾਖੰਡ ਨੂੰ ਨੰਗਾ ਕਰਨ ਵਾਲੇ ਸਲੋਕਾਂ (ਵਿਸ਼ੇਸ਼ ਕਰਕੇ ੧੫, ੧੬, ੧੭, ੧੮, ੧੯) ਵਿਚ ਪਵਿੱਤਰ ਕ੍ਰੋਧ ਨੇ ਸ਼ੈਲੀ ਨੂੰ ਚਮਕਾਇਆ ਹੈ। ਇਹ ਸਲੋਕ ਹਰ ਮਨੁੱਖ ਨੂੰ ਸ੍ਵੈ-ਪੜਚੋਲ ਲਈ ਮਜਬੂਰ ਕਰਦੇ ਹਨ ਕਿ ਹਰ ਮਨੁੱਖ ਵਿਚ ਇਹ ਪਾਖੰਡ ਸ਼ਾਮਲ ਹੈ। ਜੀਵਨ ਤੇ ਸਮਾਜ ਦੀ ਕਰੜੀ ਆਲੋਚਨਾ, ਕਰੜੀ ਤੇ ਢੁਕਵੀਂ ਪ੍ਰਤੀਕਵਾਦੀ ਸ਼ਬਦਾਵਲੀ ਵਿਚ ਦਿੱਤੀ ਹੈ।

(ੲ) ਬਲ ਉਤਪੰਨ ਕਰਨ ਵਾਲੀ ਇਕ ਹੋਰ ਚੀਜ਼ ਕਾਵਿਕ-ਨਿਆਇਸ਼ੀਲਤਾ ਹੈ। ਪਾਖੰਡ ਦਾ ਦਲੀਲਾਂ ਨਾਲ ਖੰਡਨ ਕੀਤਾ ਹੈ। 'ਸੂਤਕੁ' ਦਾ ਦਲੀਲਾਂ ਨਾਲ ਵਿਰੋਧ ਕਰਦੇ ਹਨ। ਮਨੋਵਿਗਿਆਨਕ ਦਲੀਲਬਾਜ਼ੀ ਵੇਖੋ।

**ਜੇ ਕਰਿ ਸੂਤਕੁ ਮੰਨੀਐ ਸਭ ਤੈ ਸੂਤਕੁ ਹੋਇ॥**
**ਗੋਹੇ ਅਤੈ ਲਕੜੀ ਅੰਦਰਿ ਕੀੜਾ ਹੋਇ॥**
**ਜੇਤੇ ਦਾਣੇ ਅੰਨ ਕੇ ਜੀਆ ਬਾਝੁ ਨ ਕੋਇ॥**
**ਪਹਿਲਾ ਪਾਣੀ ਜੀਉ ਹੈ ਜਿਤੁ ਹਰਿਆ ਸਭੁ ਕੋਇ॥**

ਤਾਂ ਤੇ 'ਸੂਤਕੁ' ਕਿਵੇਂ ਨਿਭਾਇਆ ਜਾ ਸਕਦਾ ਹੈ?

ਇਹੋ ਤਰੀਕਾ ੧੫ ਤੋਂ ੨੦ ਤੀਕ ਦੇ ਸਲੋਕਾਂ ਵਿਚ, ਕਮਾਲ ਨਿਪੁੰਨਤਾ ਨਾਲ ਵਰਤਿਆ ਹੈ। ਦਲੀਲਾਂ ਕਾਵਿਕ ਹਨ, ਦਾਰਸ਼ਨਿਕ, ਬੌਧਿਕ ਜਾਂ ਹਿਸਾਬੀ ਨਹੀਂ। ਇਹ ਬੁਲਾਰੇ ਦਾ ਕਮਾਲ ਹੈ, ਸੰਵਾਦੀ ਗੁਣ ਹੈ।

(ਸ) ਮਜ਼ਮੂਨ ਦੀ ਬਾਕਾਇਦਾ ਉਸਾਰੀ ਨੇ ਵੀ ਸਲੋਕਾਂ ਨੂੰ ਸ਼ਕਤੀ ਪ੍ਰਦਾਨ ਕੀਤੀ ਹੈ। ਹਰ ਸਲੋਕ ਵਿਚ ਪੂਰਾ ਨਿਬੰਧ ਹੈ। ਵਿਸਮਾਦ, ਭੈ, ਪੜਿ ਪੜਿ, ਕੂੜ, ਸਿੰਮਲ ਰੁਖੁ, ਤਗੁ, ਪਾਖੰਡ (੧੬), ਸੂਤਕੁ (੧੮), ਭੰਡ (੨੦) ਆਦਿ ਸਲੋਕ ਪੂਰੇ ਨਿਬੰਧ ਹਨ, ਜਿਨ੍ਹਾਂ ਵਿਚ ਜੀਵਨ ਦੀ ਰੰਗੀਨੀ, ਬਹੁਪੱਖਤਾ ਤੇ ਬਹੁਪੱਖੀ ਸਿਆਣਪ ਨੂੰ ਦਰਸਾਇਆ ਹੈ। ਮਹਾਕੋਸ਼ਿਕ ਗਿਆਨ ਹੈ, ਵਿਸ਼ਵ ਦਾ ਇਹਨਾਂ ਸਲੋਕਾਂ ਵਿਚ।

(ਹ) ਚਿੰਨ੍ਹ ਤੇ ਪ੍ਰਤੀਕ ਇੰਨੇ ਸਪੱਸ਼ਟ ਤੇ ਸਰਲ ਹਨ ਕਿ ਆਪਣੇ ਆਪ ਉਹ ਚਮਤਕਾਰ ਉਤਪੰਨ ਕਰ ਲੈਂਦੇ ਹਨ। 'ਗੁਰ ਬਿਨੁ ਘੋਰ ਅੰਧਾਰ' ਵਿਚ ਅੰਧਾਰ, ਧਰਮ ਬਹੋਲਿਆ ਵਿਚ ਧਰਮ, ਗਲਿ ਸੰਗਲਿ ਘਤਿ ਚਲਾਇਆ, ਸਿੰਮਲ ਰੁਖੁ ਸਰਾਇਰਾ ਵਿਚ ਸਿੰਮਲ, ਪ੍ਰਭਾਵ ਪਾਉਣ ਵਾਲੇ ਚਿੰਨ੍ਹ ਹਨ। ਰੂਪ ਦਾ ਨਿਸਚਿੰਤ ਰੂਪ ਹੀ ਵਰਤਿਆ ਹੈ, ਜੋ ਆਪ ਦੀ ਸਾਰੀ ਕਵਿਤਾ ਵਿਚ ਵਿਦਮਾਨ ਹੈ :

**ਦਇਆ ਕਪਾਹ ਸੰਤੋਖੁ ਸੂਤੁ ਜਤੁ ਗੰਢੀ ਸਤੁ ਵਟੁ॥**

SIKHBOOKCLUB.COM

(ਕ) ਸ਼ਰਤ ਵਾਲੇ ਵਾਕਾਂ ਵਿਚ ਵੀ ਜ਼ੋਰ ਹੈ—

ਸਚੁ ਤਾ ਪਰੁ ਜਾਣੀਐ ਜਾ ਰਿਦੈ ਸਚਾ ਹੋਇ॥
ਸਚੁ ਤਾ ਪਰੁ ਜਾਣੀਐ ਜਾ ਸਚਿ ਧਰੇ ਪਿਆਰੁ॥
ਸਚੁ ਤਾ ਪਰੁ ਜਾਣੀਐ ਜਾ ਜੁਗਤਿ ਜਾਣੈ ਜੀਉ॥
... ... ...॥੧੦॥

ਅਤੇ— ਜੇ ਕਰਿ ਸੂਤਕੁ ਮੰਨੀਐ—ਸਭ ਤੈ ਸੂਤਕੁ ਹੋਇ॥

(ਖ) 'ਹਾਸ' ਦੀ ਵਰਤੋਂ ਨੇ ਵੀ 'ਵਾਰ ਆਸਾ' ਵਿਚ ਕਿਤੇ-ਕਿਤੇ ਰਸ ਦੀ ਤਬਦੀਲੀ ਪੈਦਾ ਕਰਕੇ ਸਮੁੱਚੀ ਰਚਨਾ ਦੇ ਰਸ ਵਿਚ ਵਡਮੁੱਲਾ ਵਾਧਾ ਕੀਤਾ ਹੈ। ਅਤਿਕਥਨੀ ਦੀ ਵਰਤੋਂ ਵੀ ਆਪਣਾ ਸੁਆਦ ਦਰਸਾਂਦੀ ਹੈ। ਪਉੜੀ ੯ ਨਾਲ ਦੇ ਸਲੋਕ ਇਹ ਦੋਵੇਂ ਸ਼ੈਲੀ ਰੂਪ ਦਰਸਾ ਸਕਦੇ ਹਨ।

ਪੜਿ ਪੜਿ ਗਡੀ ਲਦੀਅਹਿ ਪੜਿ ਪੜਿ ਭਰੀਅਹਿ ਸਾਥ॥
ਪੜਿ ਪੜਿ ਬੇੜੀ ਪਾਈਐ ਪੜਿ ਪੜਿ ਗਡੀਅਹਿ ਖਾਤ॥

(ਅਤਿ ਕਥਨੀ)

(ਅਤੇ) ਲਿਖਿ ਲਿਖਿ ਪੜਿਆ॥ ਤੇਤਾ ਕੜਿਆ॥
ਬਹੁ ਤੀਰਥ ਭਵਿਆ॥ ਤੇਤੋ ਲਵਿਆ॥
ਬਹੁ ਭੇਖ ਕੀਆ॥ ਦੇਹੀ ਦੁਖੁ ਦੀਆ॥
ਸਹੁ ਵੇ ਜੀਆ॥ ਅਪਣਾ ਕੀਆ॥
ਅੰਨੁ ਨ ਖਾਇਆ॥ ਸਾਦੁ ਗਵਾਇਆ॥
ਬਹੁ ਦੁਖੁ ਪਾਇਆ। ਦੂਜਾ ਭਾਇਆ॥
ਬਸਤ੍ਰ ਨ ਪਹਿਰੈ॥ ਅਹਿਨਿਸਿ ਕਹਰੈ॥
ਮੋਨਿ ਵਿਗੂਤਾ॥ ਕਿਉ ਜਾਗੈ ਗੁਰ ਬਿਨੁ ਸੂਤਾ॥
ਪਗ ਉਪੇ ਤਾਣਾ॥ ਅਪਣਾ ਕੀਆ ਕਮਾਣਾ॥
... ... ...

(ਹਾਸ ਰਸ)

ਸੋ ਆਸਾ ਦੀ ਵਾਰ ਦੀ ਸ਼ੈਲੀ ਭਰਵੀਂ, ਗੁੰਦਵੀਂ, ਸੁਰਤਕ ਉਸਾਰੀ ਵਾਲੀ, ਜ਼ੋਰਦਾਰ, ਨਿਆਏਸ਼ੀਲ, ਸੰਵਾਦੀ ਪ੍ਰਤੀਯੋਗਤਾ ਵਾਲੀ ਹੈ, ਪ੍ਰਚੰਡ ਪ੍ਰਕਾਸ਼ ਵਾਲੀ ਸ਼ੈਲੀ ਹੈ। ਇਹ ਗੁਰੂ ਨਾਨਕ ਦਾ ਹਿਰਦਾ ਹੈ, ਉਨ੍ਹਾਂ ਦਾ ਤਜਰਬਾ ਹੈ ਤੇ ਉਨ੍ਹਾਂ ਦਾ ਆਦਰਸ਼ਕ ਧਰਮ ਹੈ।

(ਗ) ਉਪਰਲੇ ਤੱਤ ਵਧੇਰੇ ਕਰਕੇ ਸਲੋਕਾਂ ਦੇ ਆਧਾਰ 'ਤੇ ਨਿਸਚਿਤ ਕੀਤੇ ਗਏ ਹਨ। ਵਾਰ ਆਸਾ ਦੀਆਂ ਪਉੜੀਆਂ ਵਿਚ ਅਨੋਖਾ ਅੰਮ੍ਰਿਤਮਈ ਸ਼ਾਂਤ ਵਾਯੂ-ਮੰਡਲ ਹੈ ਜੋ ਰਾਗ ਆਸਾ ਦੇ ਠੰਢੇ ਪ੍ਰਭਾਵ ਦਾ ਸੂਚਕ ਹੈ। ਸਲੋਕਾਂ ਦੀ ਤਾਸੀਰ ਗਰਮ ਹੈ, ਪਉੜੀਆਂ ਇੱਥੇ ਸ਼ਾਂਤ ਤੇ ਅਧਿਆਤਮਕ ਹਨ। ਸਲੋਕ ਬੌਧਿਕ ਹਨ ਤੇ ਮਨੁੱਖੀ ਅਗਿਆਨਤਾ ਨੂੰ ਦਰਸਾਂਦੇ ਹਨ, ਪਉੜੀਆਂ ਆਤਮਿਕ ਤੇ ਗਿਆਨ-ਮਈ ਅਵਸਥਾ ਦੀਆਂ ਸੂਚਕ ਹਨ। ਸਲੋਕ ਮਨੁੱਖੀ ਵਤੀਰੇ ਦੇ ਵਿਸ਼ੇਸ਼ ਅੰਗਾਂ ਦੀ ਆਲੋਚਨਾ

ਕਰਦੇ ਹਨ, ਪਉੜੀਆਂ ਰੱਬੀ ਨਿਆਂ ਦੇ ਸਰਬ-ਵਿਆਪੀ ਅਸੂਲਾਂ ਦਾ ਸਮੁੱਚੇ ਰੂਪ ਵਿਚ ਨਿਰਣਾ ਕਰਦੀਆਂ ਹਨ। ਸਲੋਕ ਸਮਾਜਕ ਚੇਤਨਤਾ ਦੇ ਹਨ, ਪਉੜੀਆਂ ਭਗਤੀ ਭਾਵ ਦੀਆਂ ਹਨ। ਸਲੋਕਾਂ ਦਾ ਨਾਇਕ ਮਨੁੱਖ ਹੈ, ਪਉੜੀਆਂ ਦਾ ਗੁਰੂ।

ਸ਼ਾਂਤੀ ਉਤਪੰਨ ਕਰਨ ਵਾਲੀ ਸ਼ਬਦਾਵਲੀ ਰਾਗ, ਲੈਅ, ਰਸ ਆਦਿ ਪਉੜੀਆਂ ਵਿਚ ਵਰਤੇ ਗਏ ਹਨ।

SIKHBOOKCLUB.COM

# ਅਨੰਦੁ (ਛੇ ਪਉੜੀਆਂ)

## (ੳ)

ਇਸ ਵੇਲੇ ਗੁਰਬਾਣੀ ਦੀ ਆਲੋਚਨਾ ਦੇ ਮੰਤਵ ਇਹ ਹੋ ਸਕਦੇ ਹਨ : (ੳ) ਗੁਰਬਾਣੀ ਨੂੰ ਆਧੁਨਿਕ ਗਿਆਨ, ਜੀਵਨ, ਮਨੋਵਿਗਿਆਨ ਦੀਆਂ ਵਿਚਾਰਧਾਰਾਵਾਂ ਦੇ ਅਨੁਕੂਲ ਵਿਖਾਇਆ ਜਾਏ, ਭਾਵ ਵਰਤਮਾਨ ਮਨੁੱਖੀ ਵਿਚਾਰਾਂ ਦੀ ਸ਼ੈਲੀ ਵਿਚ ਪੁਰਾਤਨ ਵਿਚਾਰਾਂ ਨੂੰ ਢਾਲਿਆ ਜਾਏ, ਵਰਤਮਾਨ ਜੀਵਨ ਢੰਗ ਦੇ ਅਨੁਸਾਰ ਪੁਰਾਤਨ ਵਿਚਾਰਾਂ ਨੂੰ ਦਰਸਾਇਆ ਜਾਏ; (ਅ) ਗੁਰਬਾਣੀ ਨੂੰ ਆਧੁਨਿਕ ਬੋਲ-ਚਾਲ ਜਾਂ ਲਿਖਣ ਸ਼ੈਲੀ ਵਿਚ ਦਰਸਾਇਆ ਜਾਏ, ਭਾਵ ਜੋ ਪੁਰਾਤਨ ਸਿਧਾਂਤਕ ਜਾਂ ਹੋਰ ਵਰਣਕ ਸ਼ਬਦ ਹਨ, ਉਹਨਾਂ ਨੂੰ ਨਵੀਨ ਵਰਤਮਾਨ ਬੋਲੀ ਸ਼ੈਲੀ ਵਿਚ ਬਿਆਨ ਕੀਤਾ ਜਾਏ, (ੲ) ਇਹ ਸਿੱਧ ਕੀਤਾ ਜਾਏ ਕਿ ਗੁਰਬਾਣੀ ਦੇ ਵਿਚਾਰ ਹੁਣ ਦੇ ਜੀਵਨ ਵਿਚ ਵੀ ਸਾਰਥਕ ਤੇ ਭਾਵ-ਭਰਪੂਰ ਹਨ, ਵਰਤਮਾਨ ਮਨੁੱਖੀ ਤਜਰਬੇ ਦੇ ਅਨੁਸਾਰ ਵੀ ਇਹ ਵਿਚਾਰ ਯਥਾਰਥਕ ਹਨ।

SIKHBOOKCLUB.COM

ਗੁਰਬਾਣੀ ਰਹੱਸਵਾਦੀ ਬੋਲੀ ਤੇ ਸ਼ੈਲੀ ਵਿਚ ਲਿਖੀ ਹੋਈ ਹੈ, ਉਸ ਵਿਚ ਅਨੇਕ ਪੁਰਾਤਨ ਦਾਰਸ਼ਨਿਕ ਧਾਰਮਕ ਸਿਧਾਂਤਕ ਸ਼ਬਦ ਆਏ ਹੋਏ ਹਨ ਅਤੇ ਉਸ ਦੀ ਪ੍ਰਗਟਾਉ ਤੇ ਅਲੰਕਾਰਾਂ ਦੀ ਪ੍ਰਣਾਲੀ ਪੁਰਾਤਨ ਹੈ। ਰਹੱਸਵਾਦ ਨੂੰ ਵਰਤਮਾਨ ਮਨੋਵਿਗਿਆਨ ਵਿਚ ਬਦਲਣਾ ਹੈ, ਦਾਰਸ਼ਨਿਕ ਧਾਰਮਕ ਸ਼ਬਦਾਵਲੀ ਨੂੰ ਆਧੁਨਿਕ ਬੋਲ-ਚਾਲ ਤੇ ਨਵੀਨ ਪ੍ਰੀਭਾਸ਼ਕ ਸ਼ਬਦਾਵਲੀ ਵਿਚ ਉਲਟਣਾ ਹੈ ਅਤੇ ਪੁਰਾਣੇ ਰਹੱਸਵਾਦੀ ਅਲੰਕਾਰਾਂ ਨੂੰ ਸਰਲ ਵਾਰਤਕ ਜਾਂ ਕਾਵਿਕ ਬੋਲੀ ਵਿਚ ਬਦਲਣਾ ਹੈ। ਮੱਧਕਾਲੀਨੀ ਸੰਤ ਭਾਖਾ ਦੀਆਂ ਹੋਰ ਕਈ ਰੂਪਾਵਲੀਆਂ ਨੂੰ ਵਿਸ਼ੇਸ਼ ਕਰਕੇ ਕਿਰਿਆਵਾਂ ਤੇ ਸੰਬੰਧਕਾਂ ਨੂੰ ਨਵੀਨ ਕਿਰਿਆ ਤੇ ਸੰਬੰਧਕੀ ਰੂਪਾਂ ਵਿਚ ਉਲਟਣਾ ਹੈ।

ਇਹੋ ਹੀ ਆਲੋਚਨਾ ਦੇ ਮੰਤਵ ਹਨ ਤੇ ਇਹੋ ਹੀ ਖੋਜ ਦੇ ਮੰਤਵ ਹਨ। ਗੁਰਬਾਣੀ ਦੀ ਐਸੀ ਤੇ ਐਸੇ ਤਰੀਕੇ ਤੇ ਬੋਲੀ ਵਿਚ ਵਿਆਖਿਆ ਕਰਨੀ ਕਿ ਉਹ ਮਨੁੱਖ ਨੂੰ ਉਤਸ਼ਾਹ ਦੇਵੇ, ਉਸ ਵਿਚ ਮਨੁੱਖ ਨੂੰ ਆਪਣੀਆਂ ਆਸਾਂ ਤੇ ਉਮੀਦਾਂ ਧੜਕਦੀਆਂ ਜਾਪਣ ਤੇ ਉਹ ਹੁਣ ਦੇ ਮਨੁੱਖੀ ਜੀਵਨ ਨੂੰ ਦ੍ਰਿੜ੍ਹਤਾ, ਦਲੇਰੀ, ਬਲ, ਜੁਗਤ ਤੇ ਮਹਾਨਤਾ ਪ੍ਰਦਾਨ ਕਰੇ। ਗੁਰਬਾਣੀ ਦੀ ਆਲੋਚਨਾ ਦਾ ਮੰਤਵ ਇਹ ਹੈ ਕਿ ਗੁਰਬਾਣੀ ਨੂੰ 'ਪੁਰਾਤਨ' ਨਾ ਹੋਣ ਦਿੱਤਾ ਜਾਏ, ਇਸ ਨੂੰ ਸਦਾ ਨਵਾਂ-ਨਕੋਰ ਤੇ ਆਧੁਨਿਕ

ਰੱਖਿਆ ਜਾਏ। ਇਸ ਪ੍ਰਾਪਤੀ ਵਿਚ ਵਿਸ਼ੇਸ਼ ਸਹਾਇਤਾ ਇਹੋ ਤਰੀਕੇ ਕਰ ਸਕਦੇ ਸਨ ਕਿ ਗੁਰਮਤਿ ਵਿਚਾਰਾਂ ਨੂੰ ਵਰਤਮਾਨ ਵਿਚਾਰ-ਧਾਰਾ ਦੇ ਅਨੁਕੂਲ ਵਿਖਾਇਆ ਜਾਏ; ਇਹ ਵਿਆਖਿਆ ਆਧੁਨਿਕ ਲਿਖਣ-ਸ਼ੈਲੀ ਵਿਚ ਹੋਵੇ ਅਤੇ ਵਿਚਾਰਾਂ ਨੂੰ ਯਥਾਰਥਕ ਸਿੱਧ ਕੀਤਾ ਜਾਏ।

(ਅ)

ਹਰ ਰਚਨਾ ਰਚਨਹਾਰ ਦੀ ਸ਼ਖ਼ਸੀਅਤ ਦਾ ਪ੍ਰਤੀਬਿੰਬ ਹੈ। ਸੰਸਾਰ ਸਾਹਿਤ ਵਿਚ ਇਹ ਅਨੂਪਮ ਮਿਸਾਲ ਹੈ ਕਿ ਕਿਸੇ ਕਵੀ ਨੇ ੯੦ ਸਾਲ ਦੀ ਉਮਰ ਵਿਚ ਜਾਂ ਇਸ ਦੇ ਲਾਗੇ-ਚਾਗੇ ਆਪਣੀ ਉਤਕ੍ਰਿਸ਼ਟ ਰਚਨਾ ਸੰਸਾਰ ਨੂੰ ਦਿੱਤੀ ਹੋਵੇ। ਇਹ ਵੀ ਅਨੂਪਮ ਹੈ ਕਿ ਕੋਈ ਕਵੀ ੭੨ ਸਾਲ ਦੀ ਉਮਰ ਤੀਕ ਬਿਲਕੁਲ ਚੁੱਪ ਰਿਹਾ ਹੋਵੇ ਅਤੇ ੭੨ ਸਾਲ ਦੀ ਉਮਰ ਮਗਰੋਂ ਉਸ ਨੇ ਇਤਨੀ ਤੇਜ਼ੀ ਨਾਲ ਕਾਵਿ-ਰਚਨਾ ਆਰੰਭ ਦਿੱਤੀ ਹੋਵੇ, ਜਿਤਨੀ ਤੇਜ਼ੀ ਨਾਲ ਗੁਰੂ ਅਮਰਦਾਸ ਜੀ ਨੇ ਕੀਤੀ ਹੈ, ਇਹ ਸਾਧਾਰਣ ਗੱਲ ਨਹੀਂ ਹੈ।

ਪਰ ਇਹੋ ਹੀ ਨਾਮ ਜਾਂ ਸ਼ਬਦ ਦੇ ਤਜਰਬੇ ਦੀ ਸਾਰਥਕਤਾ ਦਾ ਸਬੂਤ ਹੈ। ਨਾਮ ਮਨੁੱਖ ਨੂੰ ਕਵੀ ਬਣਾ ਦਿੰਦਾ ਹੈ—ਉਸ ਦੇ ਭਾਵਾਂ ਤੇ ਵਿਚਾਰਾਂ ਵਿਚ ਕੋਮਲਤਾ, ਬਾਰੀਕੀ ਤੇ ਪਵਿੱਤਰਤਾ ਪੈਦਾ ਕਰਦਾ ਹੈ; ਨਾਮ ਮਨੁੱਖੀ ਕਲਪਨਾ ਨੂੰ ਉਤੇਜਿਤ ਕਰਦਾ ਹੈ; ਨਾਮ ਪ੍ਰਭੂ-ਹਸਤੀ ਦਾ ਜਾਤੀ ਤਜਰਬਾ ਹੈ। ਨਾਮ-ਸਿਮਰਨ ਨਾਲ ਸ਼ਬਦ ਪ੍ਰਾਪਤ ਹੁੰਦਾ ਹੈ—ਉਸ ਜਾਤੀ ਤਜਰਬੇ ਦੁਆਰਾ ਵਹਿਣ ਖੁਲ੍ਹਦਾ ਹੈ, ਕਪਾਟ ਖੁੱਲ੍ਹਦੇ ਹਨ ਤੇ ਗਿਆਨ-ਅੰਜਨ ਪ੍ਰਾਪਤ ਹੁੰਦਾ ਹੈ। ਅਨੰਦ ਸਾਹਿਬ ਦਾ ਕਵੀ ੯੦ ਸਾਲ ਦੀ ਉਮਰ ਵਿਚ ਸੰਸਾਰ ਦਾ ਇਕ ਅਤਿਅੰਤ ਖ਼ੁਸ਼ ਮਨੁੱਖ ਸੀ, ਜਿਸ ਕਰਕੇ ਉਹ ਇਸ ਉਮਰ ਵਿਚ 'ਅਨੰਦ' ਦੀ ਰਚਨਾ ਕਰ ਸਕੇ। ਖ਼ੁਸ਼ ਸ਼ਖ਼ਸੀਅਤ ਤੋਂ ਹੀ 'ਅਨੰਦ' ਦੀ ਰਚਨਾ ਉਤਪੰਨ ਹੋ ਸਕਦੀ ਹੈ।

SIKHBOOKCLUB.COM

ਇਹ ਸ਼ਬਦ ਹੀ ਪਾਠਕਾਂ ਨੂੰ ਸ਼ਬਦ (ਜੀਵਨ-ਜਾਚ) ਪ੍ਰਦਾਨ ਕਰਦਾ ਹੈ। 'ਅਨੰਦ' ਨੂੰ ਪ੍ਰਾਪਤ ਹੋਇਆ ਕਵੀ ਹੋਰਾਂ ਨੂੰ ਅਨੰਦ-ਮਾਰਗ ਦਿਖਾਂਦਾ ਹੈ। ਅਨੰਦ ਸਾਹਿਬ ਵਿਚ ਅਨੰਦ-ਮਾਰਗ ਦਿਖਾਇਆ ਗਿਆ ਹੈ। ਇਹ ਰਚਨਾ ਪਾਠਕ ਨੂੰ ਗਿਆਨ, ਸਹਿਜ, ਰਾਗ, ਸ਼ਬਦ, ਵਿਸ਼ਵਾਸ, ਅੰਗੀਕਾਰਤਾ, ਆਧਾਰ, ਤ੍ਰਿਪਤੀ, ਕਾਲ ਦਾ ਨਾਸ਼, ਲਿਵ ਲਗਨ, ਪਾਪ ਖੰਡਨ, ਗਿਆਨ-ਅੰਜਨ, ਮੋਹ-ਨਾਸ਼, ਭਰਮ-ਨਾਸ਼, ਨਿਰਮਲ ਮਨ, ਸੰਤਪਦ, ਹੁਕਮੀ ਹੋਣਾ, ਮਾਇਆ ਤੋਂ ਨਿਰਲੇਪਤਾ ਆਦਿ ਬਖ਼ਸ਼ਦੀ ਹੈ।

ਇਹੋ ਹੀ ਗੁਰਮਤਿ ਕਾਵਿ ਦਾ ਸਿਧਾਂਤ ਹੈ ਤੇ ਇਹੋ ਇਸ ਸਾਹਿਤ ਦਾ ਮੰਤਵ ਹੈ।

(ੲ)

'ਅਨੰਦੁ' ਵਿਚ ਕਵਿਤਾ ਤੇ ਵਾਰਤਕ ਦਾ ਅਤਿ ਮਿੱਠਾ, ਨਿਰਮਲ, ਨਿਮ੍ਰਾ ਤੇ ਸੁਹਿਰਦ ਸੁਮੇਲ ਹੁੰਦਾ ਜਾਪਦਾ ਹੈ, ਕਿਉਂਕਿ ਇੱਥੇ ਕਵਿਤਾ ਦੀ ਸੁਝਾਊ, ਆਦਰਸ਼ਵਾਦੀ ਭਾਵੁਕ ਤੇ ਕਲਪਨਵੀ ਸਮਰੱਥਾ ਵੀ ਹੈ ਅਤੇ ਸੋਹਣੀ, ਸਰਲ, ਸ਼ੀਸ਼ੇਵਤਿ ਦਰਸਾਊ, ਭਾਵ ਪ੍ਰਗਟਾਊ, ਅਮਲੀ ਜੀਵਨ ਸੁਝਾਊ ਵਾਰਤਕ ਦੀ

ਸਪੱਸ਼ਟਤਾ ਵੀ ਹੈ। ਜਿੰਨੀ ਸਪੱਸ਼ਟ ਇਹ ਰਚਨਾ ਹੈ, ਉਤਨਾ ਹੀ ਨਿਰਮਲ, ਨਿਰਛਲ ਤੇ ਨਿਰਲੇਪ, ਇਸ ਦੇ ਕਰਤਾ ਦਾ ਮਨ ਹੋਣਾ ਹੈ—ਤੇ ਨਾਲ ਹੀ ਇਸ ਰਚਨਾ ਵਿਚ ਲਿਸ਼ਕ ਹੈ, ਗੁਰੂ ਅਮਰਦਾਸ ਜੀ ਦੇ ਸੋਹਣੇ, ਬੀਬੀ ਦਾਹੜੀ ਵਾਲੇ, ਬਜ਼ੁਰਗੀ ਦੇ ਰੋਅਬ ਨਾਲ ਭਖਦੇ ਚਿਹਰੇ ਦੀ; ਇਸ ਰਚਨਾ ਵਿਚ ਆਪ ਦੇ ਬੁੱਲ੍ਹਾਂ ਦੀ ਸਿਮਰਨ ਵਾਲੀ ਫੁਰ ਫੁਰ ਵੀ ਹੈ, ਅਤੇ ਆਪ ਦੇ ਸੋਹਣੇ ਲਿਸ਼ਕਦੇ ਹੋਠਾਂ ਦਾ ਮਧੂ-ਭਰਿਆ, 'ਰਸ-ਭਿੰਨੜਾ' ਰਸ ਵੀ ਹੈ, ਇੱਥੇ ਆਪ ਦੀ ਮੁਸਕਰਾਹਟ ਵੀ ਹੈ ਜੋ ਮਨੁੱਖ ਦੀ ਉੱਜਲ ਅਨੰਦ-ਮਈ ਹੋਣੀ 'ਤੇ ਮੁਸਕਰਾ ਰਹੇ ਹਨ। 'ਅਨੰਦੁ' ਦੀ ਕੁੰਜੀ ਲੈ ਕੇ ਤੁਸੀਂ ਗੁਰੂ ਗ੍ਰੰਥ ਸਾਹਿਬ ਦੀ ਹਰ ਬਾਣੀ ਦੇ ਜੰਦਰੇ ਨੂੰ ਖੋਲ੍ਹ ਸਕਦੇ ਹੋ, ਇਹ ਮਾਸਟਰ ਚਾਬੀ ਹੈ; ਸਗੋਂ ਇਸ ਚਾਬੀ ਨਾਲ ਤੁਸੀਂ ਹਰ ਜੀਵਨ-ਮੁਸ਼ਕਲ ਤੇ ਗੁੰਝਲ ਦੇ ਤਾਲੇ ਨੂੰ ਵੀ ਖੋਲ੍ਹ ਸਕਦੇ ਹੋ, ਨਹੀਂ ਨਹੀਂ, ਇਹ ਉਹ ਕੁੰਜੀ ਹੈ ਜਿਸ ਨਾਲ ਤੁਸੀਂ ਹਰ ਮਨ ਦੇ ਜੰਗਾਲੇ ਜੰਦਰੇ ਨੂੰ ਖੋਲ੍ਹ ਸਕਦੇ ਹੋ, ਇਸ ਕੁੰਜੀ ਨਾਲ ਤੁਸੀਂ ਦਰਸ਼ਨ, ਪ੍ਰਕਿਰਤੀ, ਜੀਵ-ਆਤਮਾ ਤੇ ਕੁਦਰਤ ਦੇ ਸਾਰੇ ਭੇਦ ਲੱਭ ਸਕਦੇ ਹੋ। 'ਅਨੰਦ' ਦਾ ਆਸ਼ਾਵਾਦ ਸਾਰੀ ਮਨੁੱਖਤਾ ਦੀ ਡੂੰਘੀ ਲੋਚਾ ਦਾ ਆਸ਼ਾਵਾਦ ਹੈ—'ਅਨੰਦੁ' ਦਾ ਪਾਠ ਕਰਕੇ ਕੋਈ ਮਨੁੱਖ ਨਿਮਾਣਾ ਨਹੀਂ ਰਹਿ ਸਕਦਾ, ਕੋਈ ਨਿਤਾਣਾ ਨਹੀਂ ਰਹਿ ਸਕਦਾ, ਕੋਈ ਨਿਓਟਾ ਨਹੀਂ ਰਹਿ ਸਕਦਾ, ਕੋਈ ਨਿਧਿਰਾ ਨਹੀਂ ਰਹਿ ਸਕਦਾ, ਕੋਈ ਨਿਪੱਤਾ ਨਹੀਂ ਰਹਿ ਸਕਦਾ ਤੇ ਕੋਈ ਨਿਗੱਤਾ ਨਹੀਂ ਰਹਿ ਸਕਦਾ—ਹਰ ਮਨੁੱਖ ਨੂੰ ਆਪਣੇ ਅੰਦਰ ਉਹ ਖ਼ਜ਼ਾਨਾ ਤੇ ਸ਼ਕਤੀ ਦਿੱਸ ਪੈਣਗੇ ਜੋ ਉਸ ਦਾ ਮਾਣ ਤਾਣ, ਆਸਰਾ, ਓਟ, ਧਿਰ, ਪਤ ਤੇ ਗਤ ਬਣ ਸਕਣਗੇ। 'ਅਨੰਦ' ਮਨੁੱਖ ਨੂੰ ਮਨੁੱਖੀ ਸ਼ਕਤੀ ਤੇ ਹੋਣੀ ਦੀ ਸੂਝ ਕਰਾ ਦਿੰਦਾ ਹੈ, ਪਰਤਾਪ ਦੀ ਸੋਝੀ ਕਰਾ ਦਿੰਦਾ ਹੈ ਤੇ ਜਿਸ ਨੂੰ ਪਰਤਾਪ (Greatness) ਦੀ ਸੋਝੀ ਹੋ ਜਾਏ, ਉਹ ਪਰਤਾਪੀ (Great) ਹੋ ਜਾਂਦਾ ਹੈ। 'ਅਨੰਦੁ' ਇਕ ਗੀਤ ਹੈ, ਸਰੋਦੀ, ਭਾਵ ਲੱਦਿਆ, 'ਅਨੰਦੁ ਇਕ ਦਰਸ਼ਨ ਹੈ, ਸੁੰਦਰਤਾ ਦਾ ਮਾਨਵੀ ਤੇ ਦਾਨਵੀ ਸੁੰਦਰਤਾ ਦਾ, 'ਅਨੰਦੁ' ਬਜ਼ੁਰਗੀ ਹੈ, ਸਿਆਣਪ ਤੇ ਗੰਭੀਰਤਾ ਦੀ; 'ਅਨੰਦੁ' ਨਾਚ ਹੈ, ਬ੍ਰਹਮ, ਕੁਦਰਤ ਤੇ ਮਨੁੱਖ ਦਾ; 'ਅਨੰਦੁ' ਸੋਹਿਲਾ ਹੈ ਅਨੰਤ ਦਾ। 'ਅਨੰਦੁ' ਇਕ ਰੋਮਾਂਚਿਕ ਕਵਿਤਾ ਹੈ, ਜਿਸ ਦੀ ਬੁਨਿਆਦ ਕਲਾਸੀਕਲ ਹੈ।

**(ਸ)**

ਅਨੰਦ ਸਾਹਿਬ ਖ਼ੁਸ਼ੀ ਪ੍ਰਾਪਤੀ ਦੇ ਸਾਧਨਾਂ ਦਾ ਗੀਤ ਹੈ। ਖ਼ੁਸ਼ੀ ਦੀ ਹਰ ਮਨੁੱਖ ਨੂੰ ਭਾਲ ਹੈ। ਅਨੰਦੁ ਵਿਚ ਖ਼ੁਸ਼ੀ ਪ੍ਰਾਪਤੀ ਦੇ ਇਹ ਮੁੱਖ ਸੁਝਾਅ ਦਿੱਤੇ ਹਨ।

## ੧. ਰਾਗਮਈ ਸ਼ਖ਼ਸੀਅਤ

ਪਹਿਲੀ ਪਉੜੀ ਵਿਚ ਅਨੰਦ ਪ੍ਰਾਪਤੀ ਲਈ ਚਾਰ ਗੱਲਾਂ ਕਹੀਆਂ ਹਨ। ਵਿਸ਼ਾਲ ਤੱਤ ਦਾ ਗਿਆਨ (ਸਤਿਗੁਰੂ ਦੀ ਪ੍ਰਾਪਤੀ), ਸਹਜ ਗਿਆਨ ਲਈ ਲਗਾਤਾਰ ਯਤਨ ਤੇ ਮਨ ਦੀ ਅਡੋਲਤਾ, ਰਾਗ (ਸੰਤੁਲਤ ਸ਼ਖ਼ਸੀਅਤ, ਰਾਗਮਈ ਮਨ) ਤੇ ਸਤਿਸੰਗ ਜਿੱਥੇ ਹਰੀ-ਜਸ ਗਾਇਨ ਹੁੰਦਾ ਹੈ। ਸੰਤੁਲਤ ਸ਼ਖ਼ਸੀਅਤ ਖ਼ੁਸ਼ੀ ਪ੍ਰਾਪਤੀ ਦਾ ਪ੍ਰਮੁੱਖ ਸਾਧਨ ਹੈ।

ਅਨੰਦ ਜਾਂ ਰੂਹਾਨੀ ਖ਼ੁਸ਼ੀ ਪ੍ਰਾਪਤੀ ਦਾ ਭੇਦ ਰਾਗਮਈ ਸ਼ਖ਼ਸੀਅਤ ਹੈ, ਜਿਸ ਵਿਚ 'ਰਾਗ, ਰਤਨ ਪਰਵਾਰ ਪਰੀਆ' ਦਾ ਸ਼ਬਦ ਗਾਇਆ ਜਾ ਰਿਹਾ ਹੈ। ਇਹ ਮਨ ਦੀ ਉਹ ਅਵਸਥਾ ਹੈ, ਜਿਸ ਨੂੰ Harmonious Personality ਆਖਦੇ ਹਨ। ਇਸ ਅਵਸਥਾ ਦੇ ਕਈ ਪੱਖ ਹੁੰਦੇ ਹਨ। ਇਕ ਇਹ ਕਿ ਮਨੁੱਖ ਦੀਆਂ ਸਾਰੀਆਂ ਹਰਕਤਾਂ ਸਮੇਂ ਤੇ ਸਥਾਨ ਦੇ ਅਨੁਕੂਲ ਹੋਣ। ਭਾਵ ਜਦੋਂ ਉਹ ਆਪਣੇ ਮਾਤਾ-ਪਿਤਾ ਜਾਂ ਵੱਡਿਆਂ ਨਾਲ ਗੱਲਬਾਤ ਕਰਦਾ ਹੈ ਤਾਂ ਉਸ ਦਾ ਵਤੀਰਾ ਤੇ ਗੱਲਬਾਤ ਦਾ ਢੰਗ ਵਿਸ਼ੇਸ਼ ਪੱਧਰ ਤੇ ਨਿਸਚਿਤ ਢੰਗ ਦਾ ਹੋਣਾ ਚਾਹੀਦਾ ਹੈ, ਜਦੋਂ ਉਹ ਆਪਣੇ ਅਧਿਆਪਕ ਜਾਂ ਅਫ਼ਸਰ ਨਾਲ ਵਿਚਰਦਾ ਵਰਤਦਾ ਹੈ ਤਾਂ ਉਸ ਦੇ ਵਤੀਰੇ ਵਿਚ ਉਹਨਾਂ ਹਾਲਤਾਂ ਅਨੁਸਾਰ ਲੋੜੀਂਦੀ ਅਨੁਕੂਲਤਾ ਚਾਹੀਦੀ ਹੈ, ਜਦੋਂ ਉਹ ਆਪਣੇ ਸਾਥੀਆਂ ਨਾਲ ਹੱਸਦਾ ਖੇਡਦਾ ਹੈ, ਤਦ ਵੀ ਖੁੱਲ੍ਹ ਦੀ ਨਿਸਚਿਤ ਸੀਮਾ ਹੈ। ਇਸੇ ਤਰ੍ਹਾਂ ਸਮੇਂ ਤੇ ਮੌਕੇ ਦੀ ਅਨੁਕੂਲਤਾ ਵੀ ਹੁੰਦੀ ਹੈ—ਗੰਭੀਰਤਾ ਦੇ ਸਮੇਂ ਵਤੀਰਾ ਹੋਰ ਹੁੰਦਾ ਹੈ, ਸੋਗੀ ਸਮੇਂ ਹੋਰ ਤੇ ਹੁਲਾਸ ਖ਼ੁਸ਼ੀ ਦੇ ਮੌਕੇ 'ਤੇ ਹੋਰ। ਸਮਾਜ ਅਤੇ ਦੇਸ਼ ਦੀਆਂ ਵੱਖ-ਵੱਖ ਸਥਿਤੀਆਂ ਵਿਚ ਵੀ ਮਨੁੱਖ ਉਹਨਾਂ ਪਰਿਸਥਿਤੀਆਂ ਨਾਲ ਇਕਸੁਰ ਹੁੰਦਾ ਹੈ-ਦੇਸ਼ 'ਤੇ ਭੀੜਾ ਹੋਵੇ, ਤਦ ਵੀ ਰਾਗਮਈ ਸ਼ਖ਼ਸੀਅਤ ਵਾਲਾ ਮਨੁੱਖ ਉਸ ਮੌਕੇ ਅਨੁਕੂਲ ਆਪਣਾ ਕਰਤੱਵ ਜਾਣਦਾ ਤੇ ਉਸ ਕਰਤੱਵ ਅਨੁਸਾਰ ਹੀ ਵਤੀਰੇ ਨੂੰ ਢਾਲਦਾ ਹੈ। ਰਾਗਮਈ ਸ਼ਖ਼ਸੀਅਤ ਆਪਣੇ ਧਰਮ ਦੀ ਪਛਾਣ ਵਿਚੋਂ ਪੈਦਾ ਹੁੰਦੀ ਹੈ। ਧਰਮ ਦਾ ਭਾਵ duty ਜਾਂ ਫਰਜ਼ ਹੈ। ਰਾਗਮਈ ਸ਼ਖ਼ਸੀਅਤ ਦਾ ਇਕ ਹੋਰ ਪੱਖ ਮਨ, ਬਚਨ ਤੇ ਕਰਮ ਦੀ ਇਕਸੁਰਤਾ ਹੈ, ਭਾਵ ਜੋ ਉਹ ਸੋਚਦਾ ਹੈ, ਉਹ ਹੀ ਕਹਿੰਦਾ ਹੈ ਤੇ ਜੋ ਉਹ ਕਹਿੰਦਾ ਹੈ, ਉਹ ਕੁਝ ਹੀ ਕਰਦਾ ਹੈ—ਉਸ ਵਿਚ thought, word ਤੇ deed ਦੀ ਇਕਸੁਰਤਾ ਹੁੰਦੀ ਹੈ। ਰਾਗਮਈ ਸ਼ਖ਼ਸੀਅਤ ਦਾ ਇਕ ਹੋਰ ਬੜਾ ਮਹਾਨ ਪੱਖ ਹੈ। ਮਨੁੱਖ ਵਿਚ ਸਰੀਰਕ, ਮਾਨਸਿਕ ਬੌਧਕ ਤੇ ਆਤਮਿਕ ਇਕਸੁਰਤਾ, ਭਾਵ ਮਨੁੱਖ ਦੇ ਜਜ਼ਬਾਤ ਤੇ ਬੁੱਧੀ ਵਿਚ ਖਿੱਚੋਤਾਣ ਨਾ ਹੋਵੇ, ਦਿਲ ਤੇ ਦਿਮਾਗ਼ ਮਿਲ ਕੇ ਤੁਰਨ, ਉਸ ਦੀਆਂ ਸਰੀਰਕ ਹਰਕਤਾਂ ਤੇ ਉਸ ਦੀ ਬੁੱਧੀ ਅਤੇ ਮਨ ਵਿਚ ਪੂਰਨ ਤਾਲਮੇਲ ਹੋਵੇ, ਉਸ ਦੇ ਜਜ਼ਬੇ ਤੇ ਰੂਹਾਨੀਅਤ ਮਿਲ ਕੇ ਤੁਰਦੀਆਂ ਹੋਣ। ਆਪਣੇ ਰੋਜ਼ਾਨਾ ਵਿਹਾਰ ਨਾਲ ਮਨੁੱਖ ਪੂਰਾ ਨਿਆਂ ਤਦ ਹੀ ਕਰ ਸਕਦਾ ਹੈ ਜੇ ਉਸ ਵਿਚ ਸਰੀਰਕ, ਮਾਨਸਿਕ, ਬੌਧਿਕ ਤੇ ਆਤਮਿਕ ਏਕਤਾ ਹੋਵੇ, ਕਿਉਂਕਿ ਬਹੁਤ ਲੋਕ ਐਸੇ ਕੰਮਾਂ 'ਤੇ ਲੱਗੇ ਹੋਏ ਹਨ, ਐਸੇ ਧੰਦੇ ਕਰ ਰਹੇ ਹਨ, ਜਿਨ੍ਹਾਂ ਵਿਚ ਉਹਨਾਂ ਦੀ ਕੇਵਲ ਆਰਥਿਕ ਦਿਲਚਸਪੀ ਹੈ ਜਾਂ ਕੇਵਲ ਬੌਧਿਕ ਸੰਤੁਸ਼ਟਤਾ ਉਹਨਾਂ ਨੂੰ ਉਸ ਕਿੱਤੇ ਵਿਚੋਂ ਪ੍ਰਾਪਤ ਹੁੰਦੀ ਹੈ, ਪਰ ਸਰੀਰਕ ਤੇ ਮਾਨਸਿਕ ਤੌਰ 'ਤੇ ਉਹ ਉਸ ਦੇ ਯੋਗ ਨਹੀਂ ਜਾਂ ਉਸ ਕਿੱਤੇ ਨੂੰ ਆਪਣੇ ਯੋਗ ਨਹੀਂ ਸਮਝਦੇ ਜਾਂ ਆਤਮਿਕ ਤੌਰ 'ਤੇ ਉਹ ਉਸ ਕਿੱਤੇ ਨੂੰ ਪਸੰਦ ਨਹੀਂ ਕਰਦੇ। ਇਸ ਉਲਾਰ ਦਸ਼ਾ ਵਿਚ ਅਨੰਦ ਪ੍ਰਾਪਤੀ ਨਹੀਂ ਹੋ ਸਕਦੀ। ਖ਼ੁਸ਼ੀ ਦੇ ਇੱਛਕ ਨੂੰ ਸੰਗੀਤ-ਮਈ ਸ਼ਖ਼ਸੀਅਤ ਦੀ ਲੋੜ ਹੈ।

ਸੰਗੀਤ-ਮਈ ਸ਼ਖ਼ਸੀਅਤ ਦੀ ਉਪਜ ਚੌੜੇ ਗਿਆਨ 'ਤੇ ਨਿਰਭਰ ਹੈ—'ਅਨੰਦ

ਭਇਆ ਮੇਰੀ ਮਾਇ, ਸਤਿਗੁਰੂ ਮੈ ਪਾਇਆ'। ਗੁਰੂ ਵਿਸ਼ਾਲ ਗਿਆਨ ਦਾ ਸੂਚਕ ਹੈ। ਵਿਸ਼ਾਲ ਗਿਆਨ ਹੀ ਨਿਰਣਾ ਕਰਦਾ ਹੈ ਕਿ ਖ਼ੁਸ਼ੀ ਦੇ ਇੱਛਕ ਦਾ ਵਿਸ਼ੇਸ਼ ਸਮੇਂ ਤੇ ਸਥਾਨ ਤੇ ਵਤੀਰਾ ਕੀ ਹੋਣਾ ਚਾਹੀਦਾ ਹੈ, ਗਿਆਨ ਹੀ ਮਨੁੱਖ ਵਿਚ ਆਤਮਿਕ ਤੇ ਮਾਨਸਿਕ ਇਕਸੁਰਤਾ ਉਤਪੰਨ ਕਰਦਾ ਹੈ ਅਤੇ ਗਿਆਨ ਹੀ ਮਨੁੱਖ ਵਿਚ ਮਨ-ਬਚ-ਕਰਮ ਦੀ ਏਕਤਾ ਕਾਇਮ ਕਰਨ ਦਾ ਸਾਹਸ ਪੈਦਾ ਕਰਦਾ ਹੈ। ਇਹ ਮਨ-ਬਚ-ਕਰਮ ਦੀ ਏਕਤਾ ਵਾਲਾ ਮਾਰਗ-ਸਰੀਰਕ ਕਸ਼ਟ ਤੇ ਆਰਥਿਕ ਘਾਟੇ ਦਾ ਮਾਰਗ ਹੈ। ਸੱਚਾਈ ਲਈ ਸਦਾ ਕਸ਼ਟ ਤੇ ਤੰਗਦਸਤੀ ਪ੍ਰਾਪਤ ਹੁੰਦੇ ਹਨ, ਪਰ ਚੌੜਾ ਗਿਆਨ ਮਨੁੱਖ ਦੀਆਂ ਕੀਮਤਾਂ, ਆਦਰਸ਼ਕ ਦ੍ਰਿਸ਼ਟੀਕੋਣਾਂ ਤੋਂ ਘੜਦਾ ਹੈ ਤੇ ਆਦਰਸ਼ਕ ਕੀਮਤਾਂ ਲਈ ਮਨੁੱਖ ਵਿਚ ਔਖ ਝੱਲਣ ਲਈ ਸਾਹਸ ਪੈਦਾ ਕਰਦਾ ਹੈ। ਗਿਆਨ ਹੀ ਮਨੁੱਖ ਵਿਚ ਆਤਮਾ ਤੇ ਸਰੀਰ ਦੇ ਪ੍ਰਸਪਰ ਸੰਬੰਧ ਤੇ ਮੂਲ ਦੀ ਸੂਝ ਪੈਦਾ ਕਰਦਾ ਹੈ ਤੇ ਸਰੀਰ ਲਈ ਆਤਮਾ ਨੂੰ ਕੁਰਬਾਨ ਨਾ ਕਰਨ ਦਾ ਬਲ ਪੈਦਾ ਕਰਦਾ ਹੈ।

ਇਸ ਗਿਆਨ ਦੀ ਪ੍ਰਾਪਤੀ ਲਗਾਤਾਰ ਪ੍ਰਯਤਨ-ਸ਼ੀਲ ਰਹਿਣ ਨਾਲ ਹੁੰਦੀ ਹੈ, ਸਹਿਜੇ ਸਹਿਜੇ—'ਸਤਿਗੁਰੁ ਤ ਪਾਇਆ ਸਹਜ ਸੇਤੀ'। ਗਿਆਨ ਜਾਂ ਸਿਆਣਪ ਜੀਵਨ ਤਜਰਬੇ ਦਾ ਸਾਰ ਹੁੰਦਾ ਹੈ, ਸਾਰੇ ਅਧਿਐਨ ਦਾ ਨਿਚੋੜ ਹੁੰਦਾ ਹੈ, ਇਹ ਸਹਜ ਹੀ ਮਨ ਦਾ ਸਾਵਾਂਪਨ ਹੈ। ਮਨ ਦਾ ਸਾਂਵਾਪਨ ਜਾਂ ਮਨ ਦੀ ਅਡੋਲਤਾ ਹੀ ਖ਼ੁਸ਼ੀ ਦੀ ਜ਼ਾਮਨ ਹੈ। ਮਨ ਦੀ ਅਡੋਲਤਾ ਬੜੇ ਕਰੜੇ ਤੇ ਲੰਮੇ ਅਭਿਆਸ ਤੇ ਸ੍ਵੈ-ਸ਼ਾਸਨ ਤੇ ਸ੍ਵੈ-ਕਾਬੂ ਵਿਚੋਂ ਉਤਪੰਨ ਹੁੰਦੀ ਹੈ।

SIKHBOOKCLUB.COM

ਸੋ ਖ਼ੁਸ਼ੀ ਦਾ ਆਧਾਰ ਰਾਗ-ਮਈ ਸ਼ਖ਼ਸੀਅਤ, ਚੌੜਾ ਗਿਆਨ ਤੇ ਅਡੋਲ-ਮਨ ਹਨ। ਅਨੰਦ ਸਾਹਿਬ ਦੀ ਪਹਿਲੀ ਪਉੜੀ ਵਿਚ ਇਹ ਹੀ ਦੱਸਿਆ ਹੈ।

## ੨. ਇਖ਼ਲਾਕੀ ਜੁਰਅੱਤ

ਜੀਵਨ ਆਦਰਸ਼ ਦਾ ਹੋਣਾ ਖ਼ੁਸ਼ੀ ਦੀ ਪਹਿਲੀ ਸ਼ਰਤ ਹੈ। ਜੀਵਨ ਆਦਰਸ਼ ਇਹ ਹੈ ਕਿ ਰੋਜ਼ਾਨਾ ਜੀਵਨ ਵਿਚ ਜ਼ਮੀਰ ਨੂੰ ਕਾਇਮ ਰੱਖਣ ਤੇ ਸੱਚਾਈ ਦਾ ਸਾਥ ਦੇਣਾ। ਇਹ ਸੱਚਾਈ ਮਨੁੱਖ ਨੂੰ ਬਲ ਦਿੰਦੀ ਹੈ।

ਆਤਮਿਕ ਖ਼ੁਸ਼ੀ ਦੀ ਪ੍ਰਾਪਤੀ ਜੀਵਨ ਦੇ ਆਦਰਸ਼ ਨੂੰ ਸਮਝਣ 'ਤੇ ਆਧਾਰਿਤ ਹੈ। 'ਤੇਰਾ ਕਾਰਜ ਸਭਿ ਸਵਾਰਣਾ'—ਜੀਵਨ ਦਾ ਕੋਈ ਕਾਰਜ ਹੈ। ਕਿਸੇ ਮੰਤਵ ਦੀ ਸਿੱਧੀ ਲਈ ਜੀਵਨ ਬਣਿਆ ਹੈ। ਸਾਰੀ ਕੁਦਰਤ ਵਿਚ ਕੋਈ ਮੰਤਵ ਹੈ। ਜੀਵਨ ਦਾ ਕੋਈ 'ਕਾਰਜ' ਹੈ ਤੇ ਜਿਉਂ-ਜਿਉਂ ਉਹ 'ਕਾਰਜ' 'ਸਿੱਧ ਹੁੰਦਾ ਜਾਂਦਾ ਹੈ, ਮਨੁੱਖ ਨੂੰ ਖ਼ੁਸ਼ੀ ਪ੍ਰਾਪਤ ਹੁੰਦੀ ਹੈ।

ਉਹ ਕਾਰਜ ਰਹੱਸ-ਮਈ ਬੋਲੀ ਵਿਚ ਇਹ ਦੱਸਿਆ ਹੈ ਕਿ 'ਏ ਮਨ ਮੇਰਿਆ ਤੂ ਸਦਾ ਰਹੁ ਹਰਿ ਨਾਲੇ—'ਕਹੈ ਨਾਨਕੁ ਮੰਨ ਮੇਰੇ, ਸਦਾ ਰਹੁ ਹਰਿ ਨਾਲੇ'। ਪਰਮਾਤਮਾ ਨੂੰ ਆਪਣੇ ਅੰਗ ਸੰਗ ਅਨੁਭਵ ਕਰ ਸਕਣਾ ਹੀ ਮਨੁੱਖੀ ਕਾਰਜ ਦੀ ਸਿੱਧੀ ਵਿਚ ਸਹਾਇਕ ਹੁੰਦਾ ਹੈ।

ਪਰਮਾਤਮਾ ਕੀ  ਕਰਦਾ ਹੈ ਜਦ ਉਹ ਮਨੁੱਖ ਦੇ ਅੰਗ ਸੰਗ ਹੁੰਦਾ ਹੈ। ਇਸ

ਪ੍ਰਸ਼ਨ ਦਾ ਉੱਤਰ ਇਹ ਦਿੱਤਾ ਹੈ ਕਿ ਪਰਮਾਤਮਾ 'ਅੰਗੀਕਾਰੁ' ਕਰਦਾ ਹੈ ਤੇ 'ਅੰਗੀਕਾਰੁ ਓਹੁ ਕਰੇ ਤੇਰਾ ਕਾਰਜ ਸਭਿ ਸਵਾਰਣਾ'। ਜੇ ਪਰਮਾਤਮਾ ਮਨੁੱਖ ਦਾ ਅੰਗੀਕਾਰ ਕਰੇ ਤਾਂ ਉਸ ਨੂੰ ਜੀਵਨ ਦਾ ਮੰਤਵ ਪ੍ਰਾਪਤ ਹੋ ਜਾਂਦਾ ਹੈ ਤੇ ਇਹੋ ਹੀ ਖ਼ੁਸ਼ੀ ਦੀ ਪ੍ਰਾਪਤੀ ਦਾ ਸਾਧਨ ਹੈ।

ਪਰਮਾਤਮਾ ਦੇ ਅੰਗੀਕਾਰ ਦਾ ਭਾਵ ਹੈ ਕਿ ਮਨੁੱਖ ਵਿਚ ਇਖ਼ਲਾਕੀ ਜੁਰਅੱਤ ਪੈਦਾ ਹੋ ਜਾਂਦੀ ਹੈ। ਇਖ਼ਲਾਕੀ ਜੁਰਅੱਤ ਇਹ ਚੀਜ਼ ਹੈ ਕਿ ਜਦੋਂ ਮਨੁੱਖ ਦੇ ਸਾਹਮਣੇ ਐਸਾ ਕੋਈ ਮੌਕਾ ਆਵੇ ਜਦੋਂ ਉਹ ਆਦਰਸ਼ਕ ਇਖ਼ਲਾਕ ਤੋਂ ਗਿਰ ਸਕਦਾ ਹੋਵੇ ਤਾਂ ਪਰਮਾਤਮਾ ਦੀ ਮਦਦ (ਅੰਗੀਕਾਰ) ਉਸ ਵਿਚ ਜੁਰਅੱਤ ਪੈਦਾ ਕਰਦੀ ਹੈ; ਉਹ ਸੱਚਾਈ ਦਾ ਪੱਖ ਪੂਰਦਾ ਹੈ ਤੇ ਇਖ਼ਲਾਕੀ ਗਿਰਾਵਟ ਵਿਚ ਨਹੀਂ ਪੈਂਦਾ। ਔਖੀ ਘੜੀ ਵਿਚ ਪਰਮਾਤਮਾ ਬਲ ਬਖ਼ਸ਼ਦਾ ਹੈ। ਕਾਮ ਦੀ ਗਿਰਾਵਟ ਵਿਚ ਪੈਣ ਦੇ ਕਈ ਮੌਕੇ ਆਣ ਬਣਦੇ ਹਨ, ਪਰਮਾਤਮਾ ਦਾ ਸਾਥ ਉਸ ਵੇਲੇ ਮਨੁੱਖ ਦੇ ਅੰਦਰ ਇਕ ਉੱਚ ਲਕਸ਼ ਪੈਦਾ ਕਰਦਾ ਹੈ ਤੇ ਮਨੁੱਖ ਉਸ ਨਾਜ਼ਕ ਮੌਕੇ ਤੋਂ ਪਾਰ ਹੋ ਜਾਂਦਾ ਹੈ। ਕਈ ਵਾਰ ਰਿਸ਼ਵਤ ਰਾਹੀਂ ਜਾਂ ਕਿਸੇ ਹੋਰ ਰੂਪ ਵਿਚ ਪਰਾਏ ਧਨ ਦੇ ਗ੍ਰਹਿਣ ਕਰਨ ਦੇ ਮੌਕੇ ਆ ਬਣਦੇ ਹਨ, ਕਿਸੇ ਦੀ ਡਿੱਗੀ ਹੋਈ ਚੀਜ਼ ਹੀ ਮਿਲ ਜਾਂਦੀ ਹੈ, ਮਨੁੱਖ ਐਸੀ ਡਿਊਟੀ 'ਤੇ ਹੀ ਲੱਗ ਜਾਂਦਾ ਹੈ ਜਿੱਥੇ ਹੇਰਾਫੇਰੀ ਸੰਭਵ ਹੈ, ਉਦੋਂ ਪਰਮਾਤਮਾ ਦਾ ਅੰਗੀਕਾਰ ਉਸ ਵਿਚ ਹੱਕ ਹਲਾਲ ਦੀ ਜੁਰਅੱਤ ਪੈਦਾ ਕਰਦਾ ਹੈ। ਕਿਸੇ ਵੇਲੇ ਕੁਰਬਾਨੀ ਦੀ ਲੋੜ ਆ ਬਣਦੀ ਹੈ ਤੇ ਇਸਤ੍ਰੀ-ਬੱਚਿਆਂ ਜਾਂ ਮਾਤਾ-ਪਿਤਾ ਦਾ ਮਨ ਮਨੁੱਖ ਨੂੰ ਪਿੱਛੇ ਖਿੱਚਦਾ ਹੈ, ਉਦੋਂ ਪਰਮਾਤਮਾ ਦਾ ਅੰਗੀਕਾਰ ਮਨੁੱਖ ਵਿਚ ਕੁਰਬਾਨੀ ਦੀ ਜੁਰਅੱਤ ਪੈਦਾ ਕਰਦਾ ਹੈ। ਮੁਕਦੀ ਗੱਲ ਇਹ ਹੈ ਕਿ ਮਨੁੱਖ ਵਿਚ ਹਰ ਮੌਕੇ 'ਤੇ ਦੁਚਿੱਤੀ ਪੈਦਾ ਹੁੰਦੀ ਹੈ, ਚੰਗਿਆਈ ਤੇ ਬੁਰਾਈ ਦੀਆਂ ਸ਼ਕਤੀਆਂ ਦਾ ਘੋਲ, ਗੁਪਤ ਜਾਂ ਪ੍ਰਗਟ, ਮਨੁੱਖ ਦੇ ਅੰਦਰ ਚਲਦਾ ਰਹਿੰਦਾ ਹੈ। ਜੇਤੂ ਉਹ ਮਨੁੱਖ ਹੈ ਜੋ ਵੇਲੇ ਸਿਰ ਸਾਹਸ ਕਰਕੇ ਚੰਗਿਆਈ ਦਾ ਪੱਖ ਪੂਰਦਾ ਹੈ, ਜੋ ਲੋੜ ਦੇ ਮੌਕੇ 'ਤੇ ਅਮਲ ਦੁਆਰਾ ਇਖ਼ਲਾਕੀ ਜੁਰਅੱਤ ਵਿਖਾਂਦਾ ਹੈ ਅਤੇ ਅਨਿਆਂ ਤੇ ਧੱਕੇ ਦੇ ਵਿਰੁੱਧ ਖੜ੍ਹੇ ਹੋਣ ਦਾ ਹੀਆ ਕਰਦਾ ਹੈ। ਧਰਮ ਇੰਨੀ ਹੀ ਚੀਜ਼ ਹੈ ਕਿ ਚੰਗਿਆਈ ਦਾ ਸਾਥ ਦਿੱਤਾ ਜਾਏ ਅਤੇ ਬੁਰਾਈ ਦਾ ਟਾਕਰਾ ਕੀਤਾ ਜਾਏ।

**ਧਰਮ ਚਲਾਵਨ,**
**ਸੰਤ ਉਬਾਰਨ,**
**ਦੁਸਟ ਸਭਨ ਕਾ ਮੂਲ ਉਪਾਰਨ॥**

ਐਸੀ ਇਖ਼ਲਾਕੀ ਜੁਰਅੱਤ ਵਾਲੇ ਮਨੁੱਖ ਨੂੰ ਹੀ ਖ਼ੁਸ਼ੀ ਪ੍ਰਾਪਤ ਹੁੰਦੀ ਹੈ। ਬਹੁਤ ਵਾਰੀ ਮੌਕਾ ਲੰਘ ਜਾਂਦਾ ਹੈ ਤੇ ਮਗਰੋਂ ਮਨੁੱਖ ਪਛਤਾਉਂਦਾ ਹੈ ਕਿ ਮੈਨੂੰ ਇਹ ਵਤੀਰਾ ਕਰਨਾ ਚਾਹੀਦਾ ਸੀ ਪਰ ਉਸ ਵੇਲੇ ਦਾ ਪਛਤਾਵਾ ਕਿਸੇ ਕੰਮ ਨਹੀਂ ਹੁੰਦਾ। ਜਦੋਂ ਇਮਤਿਹਾਨ ਦੇ ਮੌਕੇ ਜੀਵਨ ਵਿਚ ਪੈਦਾ ਹੁੰਦੇ ਹਨ ਤਾਂ ਸੋਚਣ ਦਾ ਵਕਤ ਬੜਾ ਘੱਟ ਹੁੰਦਾ ਹੈ, ਕੇਵਲ ਬਣਿਆ ਹੋਇਆ ਇਖ਼ਲਾਕ ਹੀ ਮੌਕੇ ਸਿਰ ਕੰਮ ਆਉਂਦਾ ਹੈ। ਜੁਰਅੱਤ, ਸਾਹਸ ਤੇ ਦ੍ਰਿੜ੍ਹਤਾ ਸੋਚ ਦੀਆਂ ਚੀਜ਼ਾਂ ਨਹੀਂ, ਇਹ ਤਾਂ ਲਗਾਤਾਰ

ਅਭਿਆਸ ਦਾ ਫਲ ਹਨ ਤੇ ਸਦੀਵੀ ਚਿਤਵਨ ਨਾਲ ਮਨੁੱਖ ਅੰਦਰ ਉਪਜਦੀਆਂ ਹਨ। ਸਿਮਰਨ ਚੰਗਿਆਈ ਦਾ ਸਦੀਵੀ ਚਿਤਵਨ ਹੈ—ਪਰਮਾਤਮਾ ਨੂੰ ਆਪਣਾ ਸਾਥੀ ਬਣਾਉਣ ਦਾ ਉਪਰਾਲਾ ਹੈ ਤਾਂ ਜੋ ਲੋੜ ਸਮੇਂ ਪਰਮਾਤਮਾ ਮਨੁੱਖ ਦਾ ਅੰਗੀਕਾਰ ਕਰੇ। ਸ਼ਹੀਦਾਂ ਵਿਚ ਵਕਤ ਸਿਰ ਜੁਰਅੱਤ ਨੇ ਕੰਮ ਦਿੱਤਾ ਤੇ ਉਹ ਸ਼ਹੀਦ ਹੋ ਗਏ ਤੇ ਅਮਰ ਵੀ—ਜੇ ਉਸ ਮੌਕੇ 'ਤੇ ਦਿਲ ਹਾਰ ਦੇ ਜਾਂਦਾ ਤੇ ਉਹ ਬੇ-ਮੁਖ ਕਾਇਰ ਮੰਨੇ ਜਾਂਦੇ।

ਇਖ਼ਲਾਕੀ ਜੁਰਅੱਤ ਜਜ਼ਬਾਤੀ ਸਾਹਸ ਹੈ, ਦਿਮਾਗ਼ੀ ਗਿਣਤੀ ਨਹੀਂ ਤੇ ਪਰਮਾਤਮਾ ਭਾਵਨਾ ਤੇ ਜਜ਼ਬੇ ਦੀ ਚੀਜ਼ ਹੈ, ਨਿਆਏ (Logic) ਤੇ ਬੌਧਿਕਤਾ (Intellectual) ਨਹੀਂ ਹੈ। ਇਹ ਦੂਜੀ ਪਉੜੀ ਹੈ।

## ੩. ਸ਼ੁਭ ਚਿਤਵਨ

ਨਾਮ ਵਾਲੇ ਹਿਰਦੇ ਵਿਚ ਸਭ ਲਈ ਰਾਗ ਹੁੰਦਾ ਹੈ ਤੇ ਸਦਾ ਦੂਜਿਆਂ ਲਈ ਬਚਨ (ਸਿਫਤਿ ਸਲਾਹ ਵਾਲੇ) ਬੋਲਦਾ ਹੈ। ਪਰਮਾਤਮਾ ਦੀ ਸਭ ਤੋਂ ਵੱਡੀ ਕਿਰਪਾ ਸਿਫਤਿ ਸਲਾਹ ਦਾ ਸੁਭਾਅ ਹੈ।

ਖ਼ੁਸ਼ੀ ਪ੍ਰਾਪਤੀ ਲਈ ਇਕ ਹੋਰ ਵੱਡੀ ਸ਼ਰਤ ਸਿਫਤਿ ਸਲਾਹ ਵਾਲਾ ਮਨ ਹੈ, ਜਿਸ ਦਾ ਭਾਵ ਇਹ ਹੈ ਕਿ ਖ਼ੁਸ਼ੀ ਦੇ ਜਾਚਕ ਨੂੰ ਸਦਾ ਸ਼ੁਭ ਵਿਚਾਰ ਸੋਚਣੇ ਚਾਹੀਦੇ ਹਨ। 'ਸਦਾ ਸਿਫਤਿ ਸਲਾਹ ਤੇਰੀ, ਨਾਮੁ ਮਨਿ ਵਸਾਵਏ'। ਅਸੂਲ ਇਹ ਹੈ ਕਿ ਜਿਹੋ ਜਿਹਾ ਕੋਈ ਸੋਚਦਾ ਹੈ, ਉਹੋ ਜਿਹਾ ਉਹ ਬਣ ਜਾਂਦਾ ਹੈ, ਉਸੇ ਤਰ੍ਹਾਂ ਉਸ ਦਾ ਵਤੀਰਾ ਤੇ ਆਚਰਨ ਢਲਦੇ ਹਨ। ਜਿਸ ਦੇ ਹਿਰਦੇ ਵਿਚ ਪਾਮਰਤਾ ਤੇ ਨਿੰਦਾ ਦੇ ਵਿਚਾਰ ਤੁਰਦੇ ਹਨ, ਉਸ ਵਿਚ ਕੋਈ ਭਰੋਸੇਯੋਗ ਖ਼ੂਬੀ ਨਹੀਂ ਉਤਪੰਨ ਹੋ ਸਕਦੀ ਪਰ ਜਿੱਥੇ ਹਰ ਕਿਸੇ ਦੀ ਪ੍ਰਸੰਸਾ ਚਲਦੀ ਹੈ, ਉਸ ਦੇ ਆਪਣੇ ਆਚਰਨ ਵਿਚ ਉਹ ਖ਼ੂਬੀਆਂ ਪੈਦਾ ਹੋ ਜਾਂਦੀਆਂ ਹਨ, ਜਿਨ੍ਹਾਂ ਦੀ ਮਨੁੱਖ ਪ੍ਰਸੰਸਾ ਕਰਦਾ ਹੈ। ਪ੍ਰਸੰਸਾ ਵਿਚੋਂ ਰੀਸ ਪੈਦਾ ਹੁੰਦੀ ਹੈ ਤੇ ਰੀਸ ਸਭ ਖ਼ੂਬੀਆਂ ਦੀ ਕੀਤੀ ਜਾਂਦੀ ਹੈ ਤੇ ਨਿੰਦਾ ਵਿਚੋਂ ਸਾੜਾ ਪੈਦਾ ਹੁੰਦਾ ਹੈ, ਤਾਤ ਪਰਾਈ ਪੈਦਾ ਹੁੰਦੀ ਹੈ ਤੇ ਮਨੁੱਖ ਦੇ ਸੁਭਾਅ ਵਿਚ ਉਹ ਹੀ ਦੂਸ਼ਣ ਪੈਦਾ ਹੋ ਜਾਂਦੇ ਹਨ ਜੋ ਉਹ ਸਾਥੀਆਂ ਵਿਚੋਂ ਲੱਭਦਾ ਹੈ। ਜੇ ਮਨੁੱਖ ਦੀ ਸਿਫ਼ਤ ਸਲਾਹ ਸਾਡੇ ਆਚਰਨ ਵਿਚ ਇਹ ਤਬਦੀਲੀ ਪੈਦਾ ਕਰ ਦਿੰਦੀ ਹੈ ਤਾਂ ਪਰਮਾਤਮਾ ਦੀ ਸਿਫ਼ਤ ਸਲਾਹ ਅਵੱਸ਼ ਹੀ ਇਹ ਤਬਦੀਲੀ ਪੈਦਾ ਕਰ ਸਕਦੀ ਹੈ।

ਸਿਫ਼ਤ ਸਲਾਹ ਸਾਨੂੰ ਦੂਜਿਆਂ ਦੇ ਨੇੜੇ ਕਰਦੀ ਹੈ, ਸਾਨੂੰ ਸਾਥੀਆਂ ਦਾ ਸ਼ੁਭ-ਚਿੰਤਕ ਤੇ ਹਮਦਰਦ ਬਣਾਂਦੀ ਹੈ ਤੇ ਨਿੰਦਾ ਉਹਨਾਂ ਦਾ ਦੋਖ ਤੇ ਉਹਨਾਂ ਨੂੰ ਸਾਡਾ ਦੋਖੀ। ਸਿਫ਼ਤ ਸਲਾਹ ਉਸਾਰੂ ਤਰੀਕੇ ਦੀ ਸੋਚ ਹੈ। ਸਿਫ਼ਤ ਸਲਾਹ ਸਾਥੀਆਂ ਨਾਲ ਇਕ-ਸੁਰ ਹੋਣ ਦਾ ਜਤਨ ਹੈ, ਇਹ ਸੰਗੀਤਮਈ ਸ਼ਖ਼ਸੀਅਤ ਉਤਪੰਨ ਕਰਨ ਦਾ ਉੱਤਮ ਸਾਧਨ ਹੈ। ਇਸ ਜਤਨ ਨਾਲ ਹੀ ਮਨ ਵਿਚ 'ਵਾਜੇ ਸ਼ਬਦ ਘਨੇਰੇ' ਦੇ ਸੰਗੀਤ ਦੀ ਉਤਪਤੀ ਹੁੰਦੀ ਹੈ।

ਸਿਫ਼ਤ ਸਲਾਹ ਦਾ ਉਪਨਿਸ਼ਦਕ ਸਰੂਪ ਨਾਮ ਸਿਮਰਨ ਹੈ। ਸਿਮਰਨ ਡੂੰਘੇ

ਵਿਸ਼ਵਾਸ ਤੇ ਅਨੁਭਵ ਦੁਆਰਾ ਪ੍ਰਭੂ ਦੀ ਸਿਫ਼ਤ ਸਲਾਹ ਕਰਨਾ ਹੈ। ਛੋਟੇ ਆਦਮੀ ਦੀ ਬਹੁਤ ਸਿਫ਼ਤ ਸਲਾਹ ਖ਼ੁਸ਼ਾਮਦ ਕਹੀ ਜਾਂਦੀ ਹੈ ਤੇ ਬਹੁਤ ਲੋਕ ਖ਼ੁਸ਼ਾਮਦ ਦੁਆਰਾ ਆਪਣੇ ਆਚਰਨ ਵਿਚ ਅਵੁਨਤੀ ਲਿਆਉਂਦੇ ਹਨ। ਖ਼ੁਸ਼ਾਮਦ ਤੇ ਝੂਠ ਦਾ ਪ੍ਰਚਾਰ ਹੈ। ਛੋਟੇ ਆਦਮੀ ਵਿਚ ਛੋਟੀਆਂ-ਛੋਟੀਆਂ ਕਈ ਖ਼ੂਬੀਆਂ ਹੋ ਸਕਦੀਆਂ ਹਨ, ਪਰ ਉਹਨਾਂ ਨੂੰ ਯੋਗ ਹੱਦ ਤੋਂ ਵਧਾ ਕੇ ਨਹੀਂ ਦੱਸਣਾ ਚਾਹੀਦਾ, ਪਰ ਪ੍ਰਭੂ ਦੀ ਸਿਫ਼ਤ ਸਲਾਹ ਕਰਦਿਆਂ ਕਦੀ ਖ਼ੁਸ਼ਾਮਦ ਨਹੀਂ ਹੋ ਸਕਦੀ। ਉਸ ਦੀਆਂ ਖ਼ੂਬੀਆਂ ਦਾ ਤਾਂ ਯੋਗ ਮੁੱਲ ਪਾ ਕੇ ਪ੍ਰਸੰਸਾ ਕਰ ਸਕਣਾ ਵੀ ਅਸੰਭਵ ਹੈ, ਕਿਉਂਕਿ—

> **'ਅਮੁਲ ਗੁਣ ਅਮੁਲ ਵਾਪਾਰ**
> **ਅਮੁਲ ਵਾਪਾਰੀਏ ਅਮੁਲ ਭੰਡਾਰ'**

ਹੈ ਤੇ

> **'ਅੰਤੁ ਨ ਸਿਫਤੀ, ਕਹਿਣ ਨ ਅੰਤੁ ॥**
> **ਅੰਤੁ ਨ ਕਰਣੈ, ਦੇਣਿ ਨ ਅੰਤੁ ॥'** ਹੈ।

ਉਸ ਦੇ ਘਰਿ ਤਾਂ ਸਭ ਕੁਝ ਹੈ, ਭਾਵ ਉਹ ਸਾਰੀਆਂ ਖ਼ੂਬੀਆਂ ਦਾ ਮਾਲਕ ਹੈ— 'ਘਰਿ ਤ ਤੇਰੈ ਸਭੁ ਕਿਛੁ ਹੈ ਜਿਸੁ ਦੇਹਿ ਸੁ ਪਾਵਏ'। ਉਹ ਤਾਂ ਸਾਰੀਆਂ ਖ਼ੂਬੀਆਂ ਸੰਪੰਨ ਹੈ।

ਉਹ ਕਿੱਥੇ ਹੈ? ਮਨ ਵਿਚ 'ਸਦਾ ਸਿਫਤਿ ਸਲਾਹ ਤੇਰੀ ਨਾਮੁ ਮਨਿ ਵਸਾਵਏ।' ਜਿਉਂ-ਜਿਉਂ ਸਿਫ਼ਤ ਸਲਾਹ ਤੇ ਸ਼ੁਭ ਚਿਤਵਨ ਕੋਈ ਮਨੁੱਖ ਕਰਦਾ ਹੈ, ਉਸ ਦੇ ਮਨ ਵਿਚ ਲੁਕਿਆ ਪਰਮਾਤਮਾ ਉਜਾਗਰ ਹੋ ਪੈਂਦਾ ਹੈ, ਉਸ ਦੇ ਮਨ ਵਿਚ ਸ਼ਕਤੀ ਪੈਦਾ ਹੋਈ ਹੁੰਦੀ ਹੈ, ਜਿਹੜੀ ਸਿਫ਼ਤਿ ਸਲਾਹ ਦੀ ਯੋਗ ਪਾਤਰ ਹੈ—ਮਨੁੱਖ ਆਪ ਹੀ ਸਿਫ਼ਤ ਸਲਾਹ ਦਾ ਪਾਤਰ ਬਣ ਜਾਂਦਾ ਹੈ। ਮਨੁੱਖ ਦੇ ਮਨ ਵਿਚ ਅਥਾਹ ਲੁਕੀ ਸ਼ਕਤੀ ਤੇ ਚੰਗਿਆਈ ਦਾ ਸੋਮਾ ਹੈ। ਜਿਉਂ-ਜਿਉਂ ਉਸ ਦੇ ਵਿਚਾਰ ਸਿਫ਼ਤਿ ਸਲਾਹ ਦੇ ਹੁੰਦੇ ਜਾਂਦੇ ਹਨ, ਉਸ ਵਿਚ ਸ਼ਕਤੀ ਵੀ ਉਤਰਦੀ ਜਾਂਦੀ ਹੈ। ਸੋ ਸ਼ੁਭ ਚਿਤਵਨ ਹੀ ਮਨੁੱਖੀ ਖ਼ੁਸ਼ੀ ਦਾ ਸਾਧਨ ਹੈ।

## ੪. ਰਜੇਵਾਂ

ਉਤਨੇ ਤੀਕ ਕਿਸੇ ਮਨੁੱਖ ਨੂੰ ਖ਼ੁਸ਼ੀ ਪ੍ਰਾਪਤ ਨਹੀਂ ਹੋ ਸਕਦੀ, ਜਿਤਨੇ ਤੀਕ ਉਸ ਦੀਆਂ ਭੁੱਖਾਂ ਦੀ ਤ੍ਰਿਪਤੀ ਨਹੀਂ ਹੁੰਦੀ। ਭੁੱਖ ਚਾਰ ਪ੍ਰਕਾਰ ਦੀ ਹੈ। ਪਹਿਲੀ ਭੁੱਖ ਤਾਂ ਸਰੀਰਕ ਭੁੱਖ ਹੀ ਹੈ, ਜਿਸ ਦਾ ਭਾਵ ਹੈ ਕਿ ਮਨੁੱਖ ਨੂੰ ਉਸੇ ਤਰ੍ਹਾਂ ਖਾਣ ਦੀ ਲੋੜ ਹੈ, ਜਿਸ ਤਰ੍ਹਾਂ ਮਸ਼ੀਨ ਨੂੰ ਤੇਲ, ਕੋਲੇ ਤੇ ਪਾਣੀ ਦੀ ਲੋੜ ਹੈ। ਸਰੀਰ ਦਾ ਪਾਲਣਾ ਜ਼ਰੂਰੀ ਹੈ ਤੇ ਜਿੰਨੇ ਤੀਕ ਮਿਹਦੇ ਦੀ ਤ੍ਰਿਪਤੀ ਨਹੀਂ ਹੈ, ਮਨੁੱਖ ਦੁਖੀ ਰਹਿੰਦਾ ਹੈ। ਸਰੀਰਕ ਭੁੱਖ ਤੋਂ ਅੱਗੇ ਬੌਧਿਕ ਭੁੱਖ ਹੈ। ਹਰ ਮਨੁੱਖ ਨੂੰ ਗਿਆਨ ਦੀ ਪ੍ਰਾਪਤੀ ਨਾਲ ਖ਼ੁਸ਼ੀ ਹੁੰਦੀ ਹੈ। ਉਹ ਆਪਣੇ ਤਜਰਬੇ ਵਿਚੋਂ ਗਿਆਨ ਪ੍ਰਾਪਤ ਕਰਦਾ ਹੈ, ਆਪਣੇ ਅਧਿਆਪਕਾਂ ਤੇ ਅਧਿਐਨ ਵਿਚੋਂ ਗਿਆਨ ਪ੍ਰਾਪਤ ਕਰਦਾ ਹੈ, ਅਤੇ ਇਸ ਗਿਆਨ ਨੂੰ ਆਪਣੀ ਮਲਕੀਅਤ ਸਮਝਦਾ ਹੈ। ਉਹ ਆਪਣੇ ਗਿਆਨ ਦੇ ਆਧਾਰ 'ਤੇ ਆਪਣੇ ਜੀਵਨ ਦੀ ਵਿਉਂਤ ਘੜਦਾ ਹੈ ਤੇ ਉਸ ਵਿਉਂਤ ਨੂੰ ਸਿਰੇ

ਚਾੜ੍ਹ ਕੇ ਉਸ ਨੂੰ ਖ਼ੁਸ਼ੀ ਹੁੰਦੀ ਹੈ। ਜਦੋਂ ਕਿਸੇ ਨਵੀਂ ਗੱਲ ਦਾ ਗਿਆਨ ਹੁੰਦਾ ਹੈ, ਸੁਤੇ-ਸਿਧ ਹੀ ਉਸ ਨੂੰ ਖ਼ੁਸ਼ੀ ਹੁੰਦੀ ਹੈ, ਉਸ ਦੀ ਹਉਮੈ ਦੀ ਤ੍ਰਿਪਤੀ ਹੁੰਦੀ ਹੈ ਤੇ ਉਹ ਆਪਣੇ ਆਪ ਨੂੰ ਉਚੇਰਾ ਹੋ ਗਿਆ ਮਹਿਸੂਸ ਕਰਦਾ ਹੈ। ਨਵੀਆਂ ਗੱਲਾਂ ਦੀ ਸੂਚਨਾ ਆਪਣੇ ਅਨਸੂਚਿਤ ਸਾਥੀਆਂ ਨੂੰ ਦੇ ਕੇ ਵੀ ਖ਼ੁਸ਼ ਹੁੰਦਾ ਹੈ। ਸਾਰਾ ਸਾਹਿਤ ਵੀ ਆਪਣੇ ਗਿਆਨ ਦਾ ਦੂਜਿਆਂ ਨਾਲ ਸਾਂਝਾ ਕਰਨ ਦਾ ਉਪਰਾਲਾ ਹੀ ਤਾਂ ਹੈ। ਸੋ ਇਹ ਬੌਧਿਕ ਗਿਆਨ ਵੀ ਮਨੁੱਖੀ ਖ਼ੁਸ਼ੀ ਦਾ ਸਾਧਨ ਹੈ।

ਤੀਜੀ ਭੁੱਖ ਮਨੁੱਖ ਅੰਦਰ ਮਾਨਸਿਕ ਤ੍ਰਿਪਤੀ ਦੀ ਭੁੱਖ ਹੈ। ਮਨੁੱਖ ਇਕ ਭਾਵੁਕ ਵਿਅਕਤੀ ਹੈ। ਉਸ ਅੰਦਰ ਵੱਡੀ ਮਾਨਸਿਕਤਾ ਭੁੱਖ ਪਿਆਰ ਦੀ ਹੈ। ਮਨੁੱਖ ਪਿਆਰ ਕਰਦਾ ਹੈ ਤੇ ਦੂਜਿਆਂ ਦਾ ਪਿਆਰ ਪ੍ਰਾਪਤ ਕਰਨ ਦਾ ਇੱਛਕ ਹੈ। ਮਾਤਾ, ਪਿਤਾ, ਪਤਨੀ, ਬੱਚਿਆਂ ਦੇ ਪਿਆਰ ਤੋਂ ਛੁੱਟ ਉਹ ਸਾਥੀਆਂ, ਪਸ਼ੂਆਂ, ਪੰਛੀਆਂ, ਫੁੱਲਾਂ, ਪਹਾੜਾਂ ਤੇ ਦਰਿਆਵਾਂ ਨੂੰ ਪਿਆਰ ਕਰਦਾ ਹੈ। ਜੇ ਉਸ ਨੂੰ ਪਿਆਰ ਪ੍ਰਾਪਤ ਰਹੇ ਤਾਂ ਉਹ ਉਲਾਰ ਨਹੀਂ ਹੁੰਦਾ, ਪਰ ਇਸ ਤ੍ਰਿਪਤੀ ਦੀ ਅਣਹੋਂਦ ਕਾਰਨ ਉਹ ਦਿਮਾਗ਼ੀ, ਸਰੀਰਕ ਤੇ ਹਰ ਤਰ੍ਹਾਂ ਉਲਾਰ ਹੋ ਸਕਦਾ ਹੈ ਤੇ ਰੋਗ-ਗ੍ਰਸਤ ਵੀ ਹੋ ਸਕਦਾ ਹੈ। ਮਨੁੱਖੀ ਜਜ਼ਬਾਤੀ ਤ੍ਰਿਪਤੀ ਦਾ ਸਾਧਨ ਲਿੰਗ-ਭੁੱਖ ਦੀ ਤ੍ਰਿਪਤੀ ਵੀ ਹੈ ਤੇ ਹੋਰ ਇੰਦ੍ਰੇ ਵੀ ਹਨ। ਇਹ ਮਾਨਸਿਕ ਤ੍ਰਿਪਤੀ ਮਨੁੱਖ ਨੂੰ ਆਪਣਾ ਕਿੱਤਾ ਵੀ ਦਿੰਦਾ ਹੈ ਤੇ ਕੋਈ ਹੋਰ ਉੱਚਾ ਆਦਰਸ਼ ਵੀ ਉਸ ਨੂੰ ਇਹ ਤ੍ਰਿਪਤੀ ਦੇ ਸਕਦਾ ਹੈ, ਜਿਵੇਂ ਸਮਾਜ-ਸੇਵਾ, ਧਰਮ-ਯੁੱਧ ਆਦਿ। ਗੁਰੂ ਦੀ ਵਿਅਕਤੀ ਦਾ ਪਿਆਰ ਤੇ ਪ੍ਰਭੂ-ਭਗਤੀ ਵੀ, ਇਹ ਮਾਨਸਿਕ ਤ੍ਰਿਪਤੀ ਦਿੰਦੇ ਹਨ। ਜੇ ਪਿਆਰ ਜਜ਼ਬੇ ਦੀ ਤ੍ਰਿਪਤੀ ਹੁੰਦੀ ਰਹੇ ਤਾਂ ਮਨੁੱਖ ਦੇ ਬਾਕੀ ਜਜ਼ਬੇ ਸੰਤੁਸ਼ਟ ਹੋ ਜਾਂਦੇ ਹਨ। ਉਹ ਦੌਲਤ ਦੀ ਪਰਵਾਹ ਨਹੀਂ ਕਰਦਾ ਜੇ ਪਿਆਰ ਉਸ ਨੂੰ ਪ੍ਰਾਪਤ ਰਹੇ। ਪ੍ਰਸੰਸਾ ਪਿਆਰ ਵਿਚ ਪ੍ਰਾਪਤ ਹੁੰਦੀ ਹੀ ਰਹਿੰਦੀ ਹੈ। ਪਿਆਰ ਵਾਲੇ ਮਨੁੱਖ ਵਿਚ ਘ੍ਰਿਣਾ, ਨਿੰਦਾ, ਡਰ ਦੇ ਜਜ਼ਬੇ ਨਹੀਂ ਪੈਦਾ ਹੁੰਦੇ। ਮਾਨਸਿਕ ਭੁੱਖ ਦੀ ਇਹ ਤ੍ਰਿਪਤੀ ਖ਼ੁਸ਼ੀ ਦੀ ਜ਼ਰੂਰੀ ਸ਼ਰਤ ਹੈ।

ਪਰ ਸਭ ਤੋਂ ਵੱਡੀ ਆਤਮਿਕ ਭੁੱਖ ਹੈ। ਆਤਮਾ ਵਿਚ ਸਦਾ ਆਪਣੇ ਅਸਲੇ ਨਾਲ ਮਿਲਣ ਦੀ ਇੱਛਾ ਰਹਿੰਦੀ ਹੈ। ਇਹ ਹੀ ਕਾਰਨ ਲਿਖਿਆ ਵੀ ਹੁੰਦਾ ਹੈ, ਪਿਆਰ ਦੇਣ ਵਾਲੀ ਪਤਨੀ ਤੇ ਸਾਥੀ ਵੀ ਹੁੰਦੇ ਹਨ, ਪਰ ਕਦੀ-ਕਦੀ ਉਹ ਆਪਣੇ ਅੰਦਰ ਖਲਾਅ (vacuum) ਮਹਿਸੂਸ ਕਰਦਾ ਹੈ। ਕਾਰਨ ਆਤਮਾ ਦੀ ਭੁੱਖ ਹੁੰਦਾ ਹੈ। ਇਹ ਆਤਮਾ ਦੀ ਭੁੱਖ ਸਾਰੇ ਸੰਸਾਰ ਤੇ ਬ੍ਰਹਿਮੰਡ ਨਾਲ ਆਤਮਿਕ ਸਾਂਝ ਪਾਇਆਂ ਮਿਟਦੀ ਹੈ, ਜਿਸ ਦਾ ਸਬੂਤ ਇਹ ਹੈ—

**'ਏਕੁ ਪਿਤਾ ਏਕਸ ਕੇ ਹਮ ਬਾਰਿਕ॥'**

ਤੇ **'ਬਿਸਰਿ ਗਈ ਸਭ ਤਾਤਿ ਪਰਾਈ॥'**

ਤੇ **'ਏਕ ਨੂਰ ਤੇ ਸਭੁ ਜਗੁ ਉਪਜਿਆ॥'**

ਇਹ ਆਤਮਿਕ ਤ੍ਰਿਪਤੀ ਜਨ-ਸੇਵਾ, ਦੇਸ਼ ਸੇਵਾ ਤੇ ਕੁਰਬਾਨੀ ਵਿਚੋਂ ਉਪਜਦੀ ਹੈ। ਸੋ ਸਾਰੀਆਂ ਭੁੱਖਾਂ ਦੀ ਤ੍ਰਿਪਤੀ ਹੀ ਖ਼ੁਸ਼ੀ ਦਾ ਸਾਧਨ ਹੈ।

ਹਰ ਭੁੱਖ "ਆਧਾਰ" ਦੇ ਪ੍ਰਾਪਤ ਹੋਣ ਨਾਲ ਹੀ ਮਿਟਦੀ ਹੈ। ਇਹੋ ਜਿਹਾ ਕਿਹੜਾ

"ਆਧਾਰ" ਹੈ, ਜਿਹੜਾ ਇਹ ਸਾਰੀਆਂ ਭੁੱਖਾਂ ਤ੍ਰਿਪਤ ਕਰ ਸਕੇ।

**ਸਾਚਾ ਨਾਮ ਮੇਰਾ ਆਧਾਰੋ ॥**

**ਸਾਚੁ ਨਾਮੁ ਅਧਾਰੁ ਮੇਰਾ, ਜਿਨਿ ਭੁਖਾ ਸਭਿ ਗਵਾਈਆ ॥**

'ਨਾਮ' ਉਹ "ਆਧਾਰ" ਹੈ ਜੋ 'ਇਛਾ ਸਭਿ ਪੁਜਾਈਆ' ਕਰਕੇ ਤੇ 'ਕਰਿ ਸਾਂਤਿ ਸੁਖ ਮਨਿ ਆਇ ਵਸਿਆ' ਦੀ ਉਤਪਤੀ ਕਰ ਸਕਦਾ ਹੈ, ਜਿਸ ਕਰਕੇ ਉਹ ਦਸਾਂ ਨਹੁੰਆਂ ਦੀ ਕਿਰਤ ਨਾਲ ਸਰੀਰਕ ਭੁੱਖ ਦੀ ਤ੍ਰਿਪਤੀ ਦਾ ਸਾਧਨ ਪੈਦਾ ਕਰਦਾ ਹੈ, ਉਸ ਦਾ ਗਿਆਨ ਜੀਵਨ ਦੇ ਬੁਨਿਆਦੀ ਮਸਲਿਆਂ ਬਾਰੇ ਪਰਪੱਕ ਹੁੰਦਾ ਹੈ, ਉਹ ਸਭ ਨੂੰ ਪਿਆਰ ਕਰਦਾ ਹੈ ਤੇ ਸਾਰੇ ਉਸ ਨੂੰ ਪਿਆਰ ਕਰਦੇ ਹਨ ਤੇ ਉਸ ਵਿਚ ਜੁਰਅੱਤ, ਦਲੇਰੀ, ਕੁਰਬਾਨੀ ਤੇ ਸੇਵਾ ਦੇ ਆਤਮਿਕ ਗੁਣ ਪੈਦਾ ਹੁੰਦੇ ਹਨ। ਕਿਸੇ ਰੱਬੀ ਪੁਸਤਕ ਦਾ ਵਿਚਾਰ ਮਨੁੱਖ ਵਿਚ ਨਾਮ ਦੀ ਇਹ ਸੂਝ ਪੈਦਾ ਕਰ ਸਕਦਾ ਹੈ। 'ਸਦਾ ਕੁਰਬਾਣੁ ਕੀਤਾ ਗੁਰੂ ਵਿਟਹੁ ਜਿਸ ਦੀਆ ਏਹ ਵਡਿਆਈਆ॥'

## ੫. ਸਵੈ-ਕਾਬੂ

ਜੋ ਮਨੁੱਖ ਕਿਸੇ ਦਾ ਗ਼ੁਲਾਮ ਹੈ, ਉਸ ਲਈ ਖ਼ੁਸ਼ੀ ਕਿੱਥੇ ? ਤੇ ਜੋ ਮਨੁੱਖ ਆਪਣੀਆਂ ਰੁਚੀਆਂ ਦਾ ਗ਼ੁਲਾਮ ਹੈ, ਤਦ ਵੀ ਖ਼ੁਸ਼ੀ ਦੀ ਪ੍ਰਾਪਤੀ ਅਸੰਭਵ ਹੈ। ਕਾਮ ਦੀ ਵਾਸ਼ਨਾ ਦੇ ਅਧੀਨ ਮਨੁੱਖ ਪਰਾਧੀਨ ਹੋ ਜਾਂਦਾ ਹੈ, ਇਸ ਵਾਸ਼ਨਾ ਵਿਚ ਉਲਾਰ ਹੋਣ ਨਾਲ ਪਰ ਘਰ ਦੀ ਝਾਕ ਵੀ ਬਣ ਜਾਂਦੀ ਹੈ ਤੇ ਇਸ ਤਰ੍ਹਾਂ ਮਨੁੱਖ ਆਪਣਾ ਸਤਿਕਾਰ ਵੀ ਗਵਾਂਦਾ ਹੈ, ਧਨ ਵੀ ਲੁਟਾਂਦਾ ਹੈ ਤੇ ਆਪਣੀ ਸਿਹਤ ਵੀ ਗਵਾਂਦਾ ਹੈ। ਉਲਾਰ ਕਾਮ ਅਧੀਨ ਹੋ ਕੇ ਮਨੁੱਖ ਪਾਪ ਕਰਦਾ ਹੈ। ਇਸੇ ਤਰ੍ਹਾਂ ਜੋ ਮਨੁੱਖ ਕ੍ਰੋਧ ਵਸ ਹੈ, ਉਹ ਸਦਾ ਆਪਣੇ ਮਨ ਦਾ ਅਮਨ ਵੀ ਭੰਗ ਕਰੀ ਰੱਖਦਾ ਹੈ ਤੇ ਦੂਜਿਆਂ ਨੂੰ ਵੀ ਦੁਖਾਂਦਾ ਹੈ। ਦੂਜਿਆਂ ਨੂੰ ਦੁਖਾਏ ਦਾ ਪ੍ਰਤੀ-ਕਰਮ ਉਸ ਦੇ ਆਪਣੇ ਮਨ ਤੇ ਹੋਰ ਉਲਟਾ ਹੁੰਦਾ ਹੈ ਤੇ ਉਹ ਹੋਰ ਵੀ ਦੁਖੀ ਹੁੰਦਾ ਹੈ। ਲੋਭ ਵੱਸ ਵੀ ਮਨੁੱਖ ਪਰਾਈ ਗ਼ੁਲਾਮੀ ਵਿਚ ਪੈਂਦਾ ਹੈ, ਤੇ ਲੋਭ ਅਧੀਨ ਹੀ ਕਈ ਕੁਕਰਮ ਕਰਦਾ ਹੈ। ਇਸੇ ਤਰ੍ਹਾਂ ਮੋਹ ਤੇ ਹੰਕਾਰ ਵੀ ਮਨੁੱਖੀ ਸੁਤੰਤਰਤਾ ਤੇ ਖ਼ੁਸ਼ੀ ਦੇ ਬਾਧਕ ਹਨ।

ਅਸੂਲ ਇਹ ਹੈ ਕਿ ਜਦੋਂ ਮਾਨਸਿਕ ਪ੍ਰਵਿਰਤੀਆਂ ਉਲਾਰ ਹੋ ਜਾਣ ਤਾਂ ਮਨੁੱਖ ਉਹਨਾਂ ਪ੍ਰਵਿਰਤੀਆਂ ਦੇ ਅਧੀਨ ਹੋ ਜਾਂਦਾ ਹੈ ਤੇ ਉਸ ਦੀ ਅਕਲ, ਬੁੱਧ ਕੋਈ ਕੰਮ ਨਹੀਂ ਕਰਦੀ ਤੇ ਉਸ ਦਾ ਪ੍ਰਤੱਖ ਵਤੀਰਾ ਵੀ ਉਲਾਰ ਹੋ ਜਾਂਦਾ ਹੈ ਤੇ ਮਨ ਦੀ ਦਸ਼ਾ ਵੀ ਉਲਾਰ ਹੋ ਜਾਂਦੀ ਹੈ। ਪਰਾਧੀਨਤਾ ਸਦਾ ਹੀ ਖ਼ੁਸ਼ੀ ਦੀ ਬਾਧਕ ਹੈ ਤੇ ਮਨ ਦੀ ਪਰਾਧੀਨਤਾ ਪੂਰੀ ਖ਼ੁਆਰੀ।

ਇਸ ਦੇ ਉਲਟ ਜਿਸ ਦਾ ਮਨ 'ਤੇ ਕਾਬੂ ਹੈ, ਜਿਸ ਨੂੰ ਸਵੈ-ਕਾਬੂ ਕਿਹਾ ਜਾਂਦਾ ਹੈ, ਉਸ ਦੇ ਹਿਰਦੇ ਵਿਚ ਇਕ ਰੱਬੀ ਸੰਗੀਤ ਹੁੰਦਾ ਹੈ, ਜਿਸ ਨੂੰ ਪਿੱਛੇ ਸੰਗੀਤ-ਮਈ ਸ਼ਖ਼ਸੀਅਤ ਕਿਹਾ ਜਾ ਚੁੱਕਾ ਹੈ। ਉਹ ਘਰ ਭਾਗਾਂ ਵਾਲਾ ਹੋ ਜਾਂਦਾ ਹੈ। ਘਰ ਦਾ ਭਾਵ ਹਿਰਦਾ ਹੈ।

**ਵਾਜੇ ਪੰਚ ਸਬਦ ਤਿਤੁ ਘਰਿ ਸਭਾਗੈ ॥**

ਜਿਸ ਮਨੁੱਖ ਦਾ ਆਪਣੇ ਮਨ 'ਤੇ ਕਾਬੂ ਹੈ, ਉਸ ਵਿਚ ਇਕ ਅਨੋਖੀ

ਕਲਾ—ਤਾਕਤ ਹੁੰਦੀ ਹੈ। ਸ੍ਵੈ-ਕਾਬੂ ਹੀ ਸਾਰੀ ਸ਼ਕਤੀ ਦਾ ਸੋਮਾ ਹੈ। ਸ੍ਵੈ-ਕਾਬੂ ਜ਼ਬਤ ਹੈ ਤੇ 'ਮਨ ਜੀਤੈ ਜਗੁ ਜੀਤੁ' ਹੁੰਦਾ ਹੈ।

ਸਵੈ-ਕਾਬੂ ਇਥੋਂ ਤੀਕ ਜਾਂਦਾ ਹੈ ਕਿ ਕਾਲ ਵੀ ਦੁਖਦਾਈ ਨਹੀਂ ਰਹਿ ਜਾਂਦਾ। ਪੰਚ-ਦੂਤਾਂ 'ਤੇ ਕਾਬੂ ਹੋ ਜਾਏ ਤਾਂ ਮੌਤ ਵੀ ਦੁਖਦਾਈ ਨਹੀਂ ਰਹਿ ਜਾਂਦੀ, ਉਹ ਕੰਡੇ ਵਾਂਗ ਨਹੀਂ ਚੁਭਦੀ।

**ਪੰਚ ਦੂਤ ਤੁਧੁ ਵਸਿ ਕੀਤੇ**
**ਕਾਲੁ ਕੰਟਕੁ ਮਾਰਿਆ॥**

ਨਾਮ ਸਿਮਰਨ ਨਾਲ ਹੀ ਮਨੁੱਖ ਵਿਚ ਇਹ ਸਵੈ-ਕਾਬੂ ਪੈਦਾ ਹੁੰਦਾ ਹੈ। ਨਾਮ ਦੁਆਰਾ ਹੀ ਕਲਾ ਮਨੁੱਖ ਅੰਦਰ ਪਰਵੇਸ਼ ਕਰਦੀ ਹੈ ਜਿਹੜੀ ਕਿ ਪੰਚ ਦੂਤਾਂ ਨੂੰ ਮਾਰਦੀ ਹੈ—ਘਰਿ ਸਭਾਗੈ ਸਬਦ ਵਾਜੇ, ਕਲਾ ਜਿਤੁ ਘਰਿ ਧਾਰੀਆ॥

## ੬. ਮਨੋਰਥ ਦੀ ਪ੍ਰਾਪਤੀ

ਜੀਵਨ ਮਨੋਰਥ ਦੀ ਸਿੱਧੀ ਹੀ ਮਨੁੱਖ ਨੂੰ ਅਨੰਦ ਦੇ ਸਕਦੀ ਹੈ। ਜੀਵਨ ਮਨੋਰਥ ਪਾਰਬ੍ਰਹਮ ਦੀ ਪ੍ਰਾਪਤੀ ਹੈ। ਇਸ ਪ੍ਰਾਪਤੀ ਦਾ ਸਬੂਤ 'ਅਨਹਦ ਤੂਰ' ਦਾ ਵੱਜਣਾ ਹੈ। ਭਾਵ ਇਕ ਸਹਿਜ ਵਿਚ ਟਿਕੀ ਰਾਗ-ਮਈ ਸ਼ਖ਼ਸੀਅਤ ਹੈ, ਨਿਰਯਤਨ ਮਨੁੱਖ ਉਸ ਉੱਚੀ ਅਵਸਥਾ ਵਿਚ ਰਹਿੰਦਾ ਹੈ, ਜਿੱਥੇ ਸੰਗੀਤ ਵਰਗਾ ਰਸ ਸਦਾ ਬਣਿਆ ਰਹਿੰਦਾ ਹੈ। ਇਹ ਉਸ ਮਨੁੱਖ ਦੀ ਅਵਸਥਾ ਹੈ, ਜਿਸ ਦੀ ਛੋਹ ਵਿਚ ਪਵਿੱਤਰਤਾ ਹੈ, ਜਿਸ ਦੇ ਬਚਨ ਵਿਚ ਪਵਿੱਤਰਤਾ ਹੈ। ਇਸ ਅਵਸਥਾ ਵਿਚ ਕੋਈ ਦੁੱਖ, ਕਲੇਸ਼ ਤੇ ਪਾਪ ਮਨੁੱਖ ਦੇ ਨੇੜੇ ਨਹੀਂ ਆ ਸਕਦਾ।

SIKHBOOKCLUB.COM

**ਪਾਰਬ੍ਰਹਮੁ ਪ੍ਰਭੁ ਪਾਇਆ, ਉਤਰੇ ਸਗਲ ਵਿਸੂਰੇ॥**
**ਦੂਖ ਰੋਗ ਸੰਤਾਪ ਉਤਰੇ, ਸੁਣੀ ਸਚੀ ਬਾਣੀ॥**

ਹਿਰਦੇ ਦੀ ਪਵਿੱਤਰਤਾ ਹੀ ਜੀਵਨ-ਮਨੋਰਥ ਦੀ ਪ੍ਰਾਪਤੀ ਹੈ।

**ਸੁਣਤੇ ਪੁਨੀਤ, ਕਹਤੇ ਪਵਿਤੁ, ਸਤਿਗੁਰ ਰਹਿਆ ਭਰਪੂਰੇ॥**
**ਬਿਨਵੰਤਿ ਨਾਨਕੁ ਗੁਰ ਚਰਣ ਲਾਗੇ, ਵਾਜੇ ਅਨਹਦ ਤੂਰੇ॥**

ਅਨੰਦ ਪਾਰਬ੍ਰਹਮ ਦਾ ਆਪਣਾ ਹੀ ਨਾਮ ਹੈ, ਇਹ ਹੀ ਉਸ ਦਾ ਸਰੂਪ ਹੈ। ਅਨੰਦ ਹੀ ਉਸ ਦੀ ਹੋਂਦ ਨੂੰ ਦਰਸਾਉਂਦਾ ਹੈ।

# ਸੁਖਮਨੀ ਤੇ ਸਿਮਰਨ

## ੧.

ਸਿੱਖ ਧਰਮ ਬੁਨਿਆਦੀ ਤੌਰ 'ਤੇ ਭਗਤੀ ਦਾ ਧਰਮ ਹੈ। ਭਗਤੀ ਵਿਚ ਪ੍ਰਥਮ-ਰੂਪ ਨਾਮ-ਭਗਤੀ ਦਾ ਹੈ ਜੋ ਇਸ਼ਟ ਅਰਾਧਨਾ ਦੀ ਲਖਾਇਕ ਹੈ। ਇਸ਼ਟ ਅਕਾਲ ਪੁਰਖ ਹੈ। ਇਸ਼ਟ ਤੀਕ ਪਹੁੰਚਣ ਦਾ ਤਰੀਕਾ ਨਾਮ-ਭਗਤੀ ਹੈ। ਇਸ਼ਟ ਤੇ ਨਾਮ ਦੀ ਸੂਝ ਕੇਵਲ ਗੁਰੂ ਪਾਸੋਂ ਪ੍ਰਾਪਤ ਹੋ ਸਕਦੀ ਹੈ। ਇਸ ਲਈ ਗੁਰ-ਭਗਤੀ ਵੀ ਸਿੱਖ ਧਰਮ ਦੀ ਉਤਨੀ ਹੀ ਬੁਨਿਆਦੀ ਚੀਜ਼ ਹੈ, ਜਿੰਨੀ ਨਾਮ-ਭਗਤੀ ਹੈ। ਸਗੋਂ ਕ੍ਰਮ ਅਨੁਸਾਰ ਗੁਰ-ਭਗਤੀ ਪਹਿਲਾਂ ਪ੍ਰਾਪਤ ਹੁੰਦੀ ਹੈ ਤੇ ਨਾਮ-ਭਗਤੀ ਮਗਰੋਂ। ਗੁਰ-ਭਗਤੀ ਨੇ ਨਾਮ-ਭਗਤੀ ਪ੍ਰਦਾਨ ਕਰਨੀ ਹੁੰਦੀ ਹੈ।

ਗੁਰੂ ਅਕਾਲ ਪੁਰਖ ਦਾ ਸ੍ਰੇਸ਼ਟ ਸਰੂਪ ਹੈ। ਗੁਰੂ ਪਾਰਬ੍ਰਹਮ ਪਰਮੇਸਰੁ ਹੈ।

**ਸਤਿਗੁਰ ਪੂਰਾ ਜੇ ਮਿਲੈ ਪਿਆਰੇ ਸੋ ਜਨੁ ਹੋਤ ਨਿਹਾਲਾ॥**
**ਗੁਰ ਕੀ ਸੇਵਾ ਸੋ ਕਰੇ ਪਿਆਰੇ ਜਿਸ ਨੋ ਹੋਇ ਦਇਆਲਾ॥**
**ਸਫਲ ਮੂਰਤਿ ਗੁਰਦੇਵ ਸੁਆਮੀ ਸਰਬ ਕਲਾ ਭਰਪੂਰੇ॥**
**ਨਾਨਕ ਗੁਰੁ ਪਾਰਬ੍ਰਹਮ ਪਰਮੇਸਰੁ ਸਦਾ ਸਦਾ ਹਜੂਰੇ॥**

(ਬਿਲਾਵਲੁ ਮ: ੫, ਪੰਨਾ ੮੦੨)

ਗੁਰੂ ਪਾਰਬ੍ਰਹਮ ਤੋਂ ਵੱਖਰੀ ਹਸਤੀ ਨਹੀਂ। ਪਾਰਬ੍ਰਹਮ ਦੀ ਵਿਸ਼ੇਸ਼ ਕ੍ਰਿਆ ਤੇ ਕ੍ਰਿਆ ਸ਼ਕਤੀ ਦਾ ਨਾਮ ਹੀ ਗੁਰੂ ਹੈ। ਜਿਵੇਂ ਕਰਤਾ ਉਸ ਦੀ ਵਿਸ਼ੇਸ਼ ਕ੍ਰਿਆ ਤੇ ਕ੍ਰਿਆ ਸ਼ਕਤੀ ਦਾ ਨਾਮ ਹੈ। ਪਾਰਬ੍ਰਹਮ ਜਦੋਂ ਮਨੁੱਖਤਾ ਨੂੰ ਗਿਆਨ ਦੇਣ ਦੀ ਕ੍ਰਿਆ ਕਰਦਾ ਹੈ, ਉਹ ਗੁਰ-ਸ਼ਕਤੀ ਦਾ ਪ੍ਰਯੋਗ ਕਰ ਰਿਹਾ ਹੁੰਦਾ ਹੈ ਤੇ ਜਿਸ ਸਾਖਿਆਤ ਰੂਪ ਧਾਰਨ ਕਰਕੇ ਪਾਰਬ੍ਰਹਮ ਇਹ ਕ੍ਰਿਆ ਕਰ ਰਿਹਾ ਹੁੰਦਾ ਹੈ, ਉਸ ਨੂੰ ਗੁਰੂ ਆਖਦੇ ਹਨ।

ਸੁਖਮਨੀ ਵਿਚ ਗੁਰ-ਭਗਤੀ ਨੂੰ ਨਾਮ-ਭਗਤੀ ਦਾ ਦਾਤਾ ਜਾਣ ਕੇ ਪਾਰਬ੍ਰਹਮ ਦੇ ਇਸ ਸਰਬ-ਵਿਆਪੀ ਤੇ ਤ੍ਰੈ-ਕਾਲ ਸਤਿ ਸਰੂਪ ਨੂੰ ਹੀ ਆਰਾਧਿਆ ਹੈ। ਪਾਰਬ੍ਰਹਮ ਦੇ ਗੁਰ-ਸਰੂਪ ਦੀ ਆਰਾਧਨਾ ਪਹਿਲੇ ਸਲੋਕ ਵਿਚ ਕੀਤੀ ਹੈ।

**ਆਦਿ ਗੁਰਏ ਨਮਹ॥ ਜੁਗਾਦਿ ਗੁਰਏ ਨਮਹ॥**
**ਸਤਿਗੁਰਏ ਨਮਹ॥ ਸ੍ਰੀ ਗੁਰਦੇਵਏ ਨਮਹ॥ ੧॥**

ਪਾਰਬ੍ਰਹਮ ਦਾ ਗੁਰੂ ਸਰੂਪ ਉਸੇ ਤਰ੍ਹਾਂ ਸਰਬ-ਵਿਆਪੀ ਤੇ ਸਦੀਵੀ ਹੈ, ਜਿਵੇਂ

SIKHBOOKCLUB.COM

ਉਸ ਦੇ ਹੋਰ ਸਰੂਪ ਹਨ। ਉਹ ਸਦਾ ਹੀ ਨਿਰਗੁਣ ਸਰੂਪ ਵਿਚ ਕਾਇਮ ਰਹਿੰਦਾ ਹੈ। ਸਦਾ ਹੀ ਸਰਗੁਣ ਸਰੂਪ ਵਿਚ ਵਿਆਪਕ ਰਹਿੰਦਾ ਹੈ, ਸਦਾ ਹੀ ਰਚਨ, ਪਾਲਣ ਤੇ ਹਰਨ ਕਰਦਾ ਰਹਿੰਦਾ ਹੈ। ਨਾਮ ਸਰੂਪ ਉਸ ਦਾ ਸਦੀਵੀ ਤੇ ਸਥਿਰ ਹੈ।

ਗੁਰ-ਭਗਤੀ ਵਿਚ ਇਹ ਸਾਰੀਆਂ ਕ੍ਰਿਆਵਾਂ ਸ਼ਾਮਲ ਹਨ—

**ਸਤਿਗੁਰ ਕਾ ਜੋ ਸਿਖੁ ਅਖਾਏ**
**ਸੁ ਭਲਕੇ ਉਠਿ ਹਰਿ ਨਾਮੁ ਧਿਆਵੈ॥**
**ਉਦਮੁ ਕਰੇ ਭਲਕੇ ਪਰਭਾਤੀ**
**ਇਸਨਾਨੁ ਕਰੇ ਅੰਮ੍ਰਿਤਸਰ ਨਾਵੈ॥**
**ਉਪਦੇਸਿ ਗੁਰੂ ਹਰਿ ਹਰਿ ਜਪੁ ਜਾਪੈ**
**ਸਭਿ ਕਿਲਵਿਖ ਪਾਪ ਦੋਖ ਲਹਿ ਜਾਵੈ॥**
**ਫਿਰਿ ਚੜੈ ਦਿਵਸੁ ਗੁਰਬਾਣੀ ਗਾਵੈ;**
**ਬਹਦਿਆ ਉਠਦਿਆ ਹਰਿ ਨਾਮੁ ਧਿਆਵੈ॥**
**ਜੋ ਸਾਸਿ ਗਿਰਾਸਿ ਧਿਆਏ ਮੇਰਾ ਹਰਿ ਹਰਿ**
**ਸੋ ਗੁਰ ਸਿਖੁ ਗੁਰੂ ਮਨਿ ਭਾਵੈ॥**
**ਜਿਸ ਨੋ ਦਇਆਲੁ ਹੋਵੈ ਮੇਰਾ ਸੁਆਮੀ**
**ਤਿਸੁ ਗੁਰਸਿਖ ਗੁਰੂ ਉਪਦੇਸੁ ਸੁਣਾਵੈ॥**
**ਜਨੁ ਨਾਨਕੁ ਧੂੜਿ ਮੰਗੈ ਤਿਸੁ ਗੁਰ ਸਿਖ ਕੀ**
**ਜੋ ਆਪਿ ਜਪੈ ਅਵਰਹ ਨਾਮੁ ਜਪਾਵੈ॥**

SIKHBOOKCLUB.COM

(ਗਉੜੀ ਕੀ ਵਾਰ ਮ: ੪)

ਅੰਮ੍ਰਿਤ ਵੇਲੇ ਦਾ ਜਾਗਣਾ ਅਤੇ ਇਸ਼ਨਾਨ, ਨਾਮ ਸਿਮਰਨ, ਗੁਰਬਾਣੀ ਦੀ ਵਿਚਾਰ, ਗੁਰਬਾਣੀ ਦਾ ਕੀਰਤਨ, ਕਾਰ ਵਿਹਾਰ ਵਿਚ ਨਾਮ ਧਿਆਨ ਅਤੇ ਸਿੱਖ ਦਾ ਸਤਿਕਾਰ—ਇਹ ਸਭ ਗੁਰ-ਭਗਤੀ ਦੇ ਸਰੂਪ ਹਨ, ਕੱਕਾਰ ਭਗਤੀ ਗੁਰ-ਭਗਤੀ ਹੈ, ਸੰਗਤ ਵਿਚ ਹਾਜ਼ਰੀ ਦੇਣੀ ਗੁਰ-ਭਗਤੀ ਹੈ। ਗੁਰੂ ਨੇ ਇਹਨਾਂ ਕਰਮਾਂ ਦੀ ਹਦਾਇਤ ਕੀਤੀ ਹੈ। ਇਸ ਲਈ ਇਹਨਾਂ ਦਾ ਨਿਭਾਉਣਾ ਗੁਰ-ਭਗਤੀ ਹੈ।

ਗੁਰ-ਭਗਤੀ ਤੋਂ ਮਗਰੋਂ ਸੁਖਮਨੀ ਸਾਹਿਬ ਵਿਚ ਨਾਮ-ਭਗਤੀ ਦ੍ਰਿੜ੍ਹਾਈ ਹੈ, ਅਕਾਲ ਪੁਰਖ ਦੇ ਗੁਰੂ ਸਰੂਪ ਨੇ।

**ਸੁਖਮਨੀ ਸੁਖ ਅੰਮ੍ਰਿਤ ਪ੍ਰਭ ਨਾਮੁ॥**
**ਭਗਤ ਜਨਾ ਕੈ ਮਨਿ ਬਿਸ੍ਰਾਮ॥**

## ੨.

ਨਾਮ-ਭਗਤੀ ਕੀ ਹੈ, ਕਿਵੇਂ ਨਾਮ-ਭਗਤੀ ਕੀਤੀ ਜਾਂਦੀ ਹੈ ਤੇ ਕਿਉਂ ਕਰਨੀ ਚਾਹੀਦੀ ਹੈ? ਇਹ ਪ੍ਰਸ਼ਨ ਹੁਣ ਆਮ ਪੁੱਛੇ ਜਾਂਦੇ ਹਨ। ਧੰਨ ਹਨ ਉਹ ਲੋਕ ਜੋ ਗੁਰੂ ਉੱਤੇ ਵਿਸ਼ਵਾਸ ਕਰਦੇ ਹੋਏ, ਗੁਰਬਾਣੀ ਨੂੰ ਅਭੁੱਲ ਮੰਨਦੇ ਹੋਏ, ਬਹੁਤੀਆਂ ਘੋਖਾਂ ਘੋਖਣ ਬਿਨਾਂ ਆਦਿ ਜੁਗਾਦਿ ਤੋਂ ਪ੍ਰਚੱਲਤ ਪ੍ਰੰਪਰਾਈ ਤਰੀਕੇ ਅਨੁਸਾਰ ਜੀਭਾਂ ਨਾਲ ਨਾਮ ਰਟਨ ਕਰਦੇ ਹਨ। ਇਹਨਾਂ ਲੋਕਾਂ ਦੇ ਮਨ ਵਿਚ ਕੋਈ ਸੰਸਾ ਨਹੀਂ ਉਪਜਦਾ

ਅਤੇ ਇਹ ਆਪਣੇ ਸਿਮਰਨ ਕਰਤੱਵ ਵਿਚ ਦ੍ਰਿੜ੍ਹ ਹਨ ਤੇ ਇਹਨਾਂ ਨੂੰ ਫਲ ਵੀ ਨਿਸਚੇ ਪ੍ਰਾਪਤ ਹੁੰਦਾ ਹੈ। ਨਾਮ ਸਿਮਰਨ ਹੀ, ਯੋਗ ਸਮੇਂ ਉਹਨਾਂ ਨੂੰ ਸਾਰੀ ਅੱਗੋਂ ਦੇ ਕਰਤੱਵ ਲਈ ਅਗਵਾਈ ਦਿੰਦਾ ਜਾਂਦਾ ਹੈ। ਕੋਈ ਮਨੁੱਖ ਇਕ ਆਤਮਿਕ-ਭੂਮੀ ਜਾਂ ਖੰਡ ਨੂੰ ਤੈਅ ਕਰਨ ਤੋਂ ਬਿਨਾਂ ਦੂਜੀ ਭੂਮੀ ਜਾਂ ਅਗਲੇ ਖੰਡ ਵਿਚ ਨਹੀਂ ਜਾ ਸਕਦਾ, ਜਿਵੇਂ ਪਹਿਲੀ ਸ਼੍ਰੇਣੀ ਦੀ ਵਿੱਦਿਆ ਤੋਂ ਬਿਨਾਂ ਕੋਈ ਵਿਦਿਆਰਥੀ ਅਗਲੀ ਸ਼੍ਰੇਣੀ ਵਿਚ ਨਹੀਂ ਪੁੱਜ ਸਕਦਾ। ਪੰਜਵੀਂ ਸਤਵੀਂ ਸ਼੍ਰੇਣੀ ਵਿਚ ਤਾਂ ਭਾਵੇਂ ਬੱਚੇ ਨੂੰ ਕੁਝ ਸੂਝ ਆ ਜਾਵੇ, ਪਹਿਲੀ ਸ਼੍ਰੇਣੀ ਵਿਚ ਤਾਂ ਉਸ ਨੂੰ ਗੁਰੂ ਦੇ ਦੱਸੇ ਮਾਰਗ 'ਤੇ ਹੀ ਨਿਸਚੇ ਤੇ ਵਿਸ਼ਵਾਸ ਨਾਲ ਚੱਲਣਾ ਪਵੇਗਾ, ਤੇ ਰਟਨ ਨਾਲ ਹੀ ਆਪਣਾ ਕੰਮ ਤੋਰਨਾ ਪਵੇਗਾ। ਪਹਿਲੀ ਸ਼੍ਰੇਣੀ ਛੱਡ ਕੇ ਐਮ. ਏ. ਦੇ ਵਿਦਿਆਰਥੀ ਨੇ ਵੀ ਕਦੇ ਨਹੀਂ ਪੁੱਛਣਾ ਕਿ ਸ, ਹ, ਕ, ਖ, ਗ, ਘ, ਙ, ਚ ਆਦਿ ਨੂੰ ਇਹ ਲਿਖਣ ਰੂਪ, ਉਚਾਰਨ ਰੂਪ ਦਿੱਤਾ ਗਿਆ ਹੈ, ਕਿਵੇਂ ਦਿੱਤਾ ਗਿਆ ਹੈ, ਇਹਨਾਂ ਬੋਲਾਂ ਦੇ ਅਰਥ ਕੀ ਹਨ ਸਾਰੀ ਵਿੱਦਿਆ A, B, C, D, ਦੇ 26 ਅੱਖਰਾਂ ਜਾਂ ਇਸੇ ਪ੍ਰਕਾਰ ਲਿਪੀਆਂ ਦੇ ਕੁਝ ਸੀਮਤ ਗਿਣਤੀ ਦੇ ਵਰਣਾਂ ਵਿਚ ਲਿਖੀ ਪਈ ਹੈ। ਜਿਉਂ-ਜਿਉਂ ਵੱਖੋ-ਵੱਖ ਕ੍ਰਮ ਵਿਚ ਇਹਨਾਂ ਹੀ ਵਰਣਾਂ ਨੂੰ ਸਿਮਰਦੇ, ਰਟਦੇ ਤੇ ਦੁਹਰਾਂਦੇ ਜਾਂਦੇ ਹਨ, ਨਵੇਂ ਸ਼ਬਦ ਤੇ ਸ਼ਬਦ ਚਮਤਕਾਰ ਉਤਪੰਨ ਹੁੰਦੇ ਜਾਂਦੇ ਹਨ। ਸਾਰੀਆਂ ਪੁਸਤਕਾਂ ਦੀ ਸ਼ਕਤੀ ਦਾ ਆਧਾਰ ੨੬ ਰੋਮਨ ਲਿਪੀ ਜਾਂ ੫੨ ਦੇਵਨਾਗਰੀ ਲਿਪੀ ਜਾਂ ੩੫ ਗੁਰਮੁਖੀ ਲਿਪੀ ਆਦਿ ਦੇ ਵਰਣਾਂ ਦਾ ਦੁਹਰਾਅ ਜਾਂ ਰਟਨ ਹੀ ਹੈ। ਇਹੋ ਹਾਲ ਸਾਰੀ ਗਣਿਤ ਵਿੱਦਿਆ ਦਾ ਹੈ। ੧ ਤੋਂ ੯ ਤੀਕ ਦੇ ਸ਼ੂਨਯ ਦੇ ਮਿਲਾਪ, ਦੁਹਰਾਅ ਤੇ ਰਟਨ ਨਾਲ ਮਹਾਨ ਗਣਿਤ ਵਿੱਦਿਆ ਦੀ ਉਸਾਰੀ ਹੁੰਦੀ ਹੈ। ਗਿਣਤੀ ਭਾਵੇਂ ਨੀਲਮ ਪਦਮ ਦੀ ਹੋਵੇ ਜਾਂ 'ਅਸੰਖ' (ਗਿਣਤੀ ਰਹਿਤ) ਹੋਵੇ, ਹੋਵੇਗੀ ੦, ੧, ੨, ਆਦਿ ਦੇ ਰੂਪ ਵਿਚ ਹੀ, ਇਹੋ ੧੦ ਹਿੰਦਸੇ ਮੁੜ-ਮੁੜ ਦੁਹਰਾਏ ਜਾਂਦੇ ਹਨ। ਸੰਗੀਤ ਵਿਚ ਉਹੋ ਸੱਤ ਸੁਰ ਰੂਪ ਤੇ ਪ੍ਰਬੰਧ ਵਟਾ ਵਟਾ ਕੇ ਮੁੜ-ਮੁੜ ਆਉਂਦੇ ਹਨ। ਜਿਉਂ-ਜਿਉਂ ਰਾਗ ਦਾ ਵਿਦਿਆਰਥੀ ਇਹਨਾਂ ਸੁਰਾਂ ਦਾ ਰਟਨ ਕਰੀ ਜਾਂਦਾ ਹੈ, ਉਸ ਦੀ ਸੰਗੀਤਕ ਸ਼ਕਤੀ ਵਧਦੀ ਜਾਂਦੀ ਹੈ। ਹਰ ਕਸਬ ਵਿਚ ਜਿਸ ਨੂੰ ਤਜਰਬਾ ਕਿਹਾ ਜਾਂਦਾ ਹੈ, ਉਹ ਕੇਵਲ ਅੰਧਾ-ਧੁੰਧ ਰਟਨ ਹੀ ਹੈ। ਮਸ਼ੀਨ ਦੀ ਸਾਰੀ ਸਮਰੱਥਾ ਰਟਨ ਵਿਚ ਹੀ ਹੈ। ਮੋਟਰ ਹਜ਼ਾਰਾਂ ਮੀਲ ਪੈਂਡਾ ਕਰਦੀ ਹੈ, ਪਰ ਅਸੂਲ ਤਾਂ ਪਹੀਏ ਦਾ ਰਟਨ ਹੀ ਹੈ। ਪਹੀਆ ਮੁੜ-ਮੁੜ ਇਕੋ ਧੁਰੇ ਤੇ ਘੁੰਮਦਾ ਜਾਂਦਾ ਹੈ, ਰਟਨ ਕਰਦਾ ਜਾਂਦਾ ਹੈ, ਧੁਰਾ ਉੱਥੇ ਦਾ ਉੱਥੇ ਹੀ ਹੈ, ਮੋਟਰ ਸਥਾਈ ਰੂਪ ਵਿਚ ਉਹੋ ਦੀ ਉਹੋ ਹੈ, ਪਰ ਪੈਂਡਾ ਹਜ਼ਾਰਾਂ ਮੀਲਾਂ ਦਾ ਹੋ ਜਾਂਦਾ ਹੈ। ਹਰ ਮਸ਼ੀਨ ਇਕੋ ਹਰਕਤ ਮੁੜ-ਮੁੜ ਕਰੀ ਜਾਂਦੀ ਹੈ, ਲੱਖਾਂ ਗਜ਼ ਕੱਪੜਾ ਬਣਦਾ ਜਾਂਦਾ ਹੈ, ਲੱਖਾਂ ਪੁਰਜ਼ੇ ਬਣਦੇ ਜਾਂਦੇ ਹਨ, ਲੱਖਾਂ ਵੋਲਟ ਬਿਜਲੀ ਬਣਦੀ ਜਾਂਦੀ ਹੈ।

ਸਾਰੀ ਸ਼ਕਤੀ ਰਟਨ ਵਿਚ ਹੈ। ਕਿਉਂ ਹੈ, ਇਸ ਅਸੂਲ ਦੀ ਪੂਰੀ ਸਮਝ ਪਹਿਲੀ ਜਮਾਤ ਦੇ ਵਿਦਿਆਰਥੀ ਨੂੰ ਵੀ ਨਹੀਂ ਤੇ ਐਮ. ਏ. ਵਿਦਿਆਰਥੀਆਂ ਨੂੰ ਵੀ ਨਹੀਂ, ਪਰ ਤਜਰਬੇ ਨਾਲ ਅਸੂਲ ਠੀਕ ਸਿੱਧ ਹੋਇਆ ਹੈ। ਕੁਝ ਮਹਾਨ ਗਿਆਨਵਾਨਾਂ ਨੂੰ ਇਹਨਾਂ ਰਹੱਸਾਂ ਦੀ ਸੂਝ ਹੁੰਦੀ ਹੈ, ਪਰ ਆਮ ਲੋਕਾਂ ਨੂੰ ਨਹੀਂ। ਆਮ ਲੋਕੀਂ ਤਾਂ

ਉਹਨਾਂ ਮਹਾਨ ਲੋਕਾਂ ਦੇ ਤਜਰਬੇ ਤੋਂ ਲਾਭ ਉਠਾ ਕੇ ਉਸ 'ਤੇ ਅਮਲ ਕਰਦੇ ਤੇ ਲਾਭ ਪ੍ਰਾਪਤ ਕਰਦੇ ਹਨ, ਕਿਉਂਕਿ ਅਸੂਲ ਠੀਕ ਹਨ। ਦਵਾਈਆਂ ਦੀ ਕਿਸੇ ਨੂੰ ਕੀ ਸਮਝ ਹੈ, ਕੁਝ ਮਹਾਨ ਡਾਕਟਰਾਂ ਨੂੰ ਸੂਝ ਹੈ, ਆਮ ਡਾਕਟਰਾਂ ਨੂੰ ਵੀ ਸੂਝ ਨਹੀਂ, ਪਰ ਇਹ ਪਤਾ ਹੈ ਕਿ ਜਵੈਣ ਨਾਲ ਪੇਟ ਦਰਦ ਦੂਰ ਹੁੰਦਾ ਹੈ, ਲੋਕ ਵਰਤ ਲੈਂਦੇ ਹਨ ਤੇ ਉਹਨਾਂ ਦਾ ਦਰਦ ਠੀਕ ਹੋ ਜਾਂਦਾ ਹੈ, ਭਾਵੇਂ ਪਤਾ ਨਹੀਂ ਹੁੰਦਾ ਕਿ ਦਰਦ ਕਿਉਂ ਠੀਕ ਹੋ ਗਿਆ ਹੈ। ਇਸੇ ਤਰ੍ਹਾਂ ਨਾਮ ਸਿਮਰਨ ਨਾਲ ਮਨੁੱਖ 'ਚ ਸ਼ਕਤੀ ਉਪਜਦੀ ਹੈ। ਇਹ ਅਸੂਲ ਠੀਕ ਹੈ, ਇਸ ਤੋਂ ਲਾਭ ਪ੍ਰਾਪਤ ਹੋ ਸਕਦਾ ਹੈ, ਭਾਵੇਂ ਪਤਾ ਨਾ ਵੀ ਹੋਵੇ ਕਿ ਕਿਉਂ ਸ਼ਕਤੀ ਉਪਜਦੀ ਹੈ। ਸਿਮਰਨ ਦੇ ਤਰੀਕੇ ਨਾਲ ਆਤਮਿਕ, ਮਾਨਸਿਕ, ਸਰੀਰਕ, ਸਦਾਚਾਰਕ ਸ਼ਕਤੀ ਉਪਜਦੀ ਰਹੀ ਹੈ, ਹੁਣ ਸੰਤਾਂ ਵਿਚ ਉਪਜ ਰਹੀ ਹੈ ਤੇ ਅੱਗੋਂ ਉਪਜਦੀ ਰਹੇਗੀ। ਭੇਦ ਪਤਾ ਹੋਣਾ ਜ਼ਰੂਰੀ ਨਹੀਂ ਹੈ, ਅਸੂਲ ਪਤਾ ਹੋਣਾ ਜ਼ਰੂਰੀ ਹੈ। ਸਿਮਰਨ ਦਾ ਅਸੂਲ ਇਤਨਾ ਸਾਦਾ ਤੇ ਸਰਲ ਹੈ, ਕਿ ਲੋਕਾਂ ਨੂੰ ਵਿਸ਼ਵਾਸ ਨਹੀਂ ਆਉਂਦਾ ਕਿ ਨਾਮ ਰਟਨ ਨਾਲ ਇੰਨੀ ਸ਼ਕਤੀ ਪੈਦਾ ਹੋ ਸਕਦੀ ਹੈ ਪਰ ਉਹਨਾਂ ਨੂੰ ਵਰਣ ਮਾਲਾ ਦੇ ਰਟਨ, ਗਿਣਤੀ ਦੇ ਰਟਨ ਤੇ ਪਹੀਏ ਦੇ ਰਟਨ ਨੂੰ ਵੇਖਣਾ ਚਾਹੀਦਾ ਹੈ ਤੇ ਉਹਨਾਂ ਦੀ ਸ਼ਕਤੀ ਤੋਂ ਉਪਜੇ ਫਲ ਨੂੰ ਵੇਖਣਾ ਚਾਹੀਦਾ ਹੈ। ਨਾਮ ਸਿਮਰਨ ਦਾ ਫਲ ਭਗਤ, ਸਾਧ, ਸੰਤ, ਬ੍ਰਹਮਗਿਆਨੀ ਹੈ। ਗੁਰੂ ਵੀ ਨਾਮ ਸਿਮਰਨ ਦਾ ਫਲ ਹੈ। ਗੁਰਬਾਣੀ ਦੀ ਉਪਜ ਵੀ ਨਾਮ ਸਿਮਰਨ ਦਾ ਫਲ ਹੈ। ਸ਼ਹੀਦੀ ਤਾਂ ਨਾਮ ਸਿਮਰਨ ਦਾ ਇਕ ਉੱਤਮ ਫਲ ਹੈ। ਵੇਦ ਸਿਮ੍ਰਤੀਆਂ ਸਭ ਨਾਮ ਸਿਮਰਨ ਦਾ ਹੀ ਫਲ ਹਨ।

SIKHBOOKCLUB.COM

**ਬੇਦ ਪੁਰਾਨ ਸਿਮ੍ਰਿਤਿ ਸੁਧਾਖ੍ਯ॥**
**ਕੀਨੇ ਰਾਮ ਨਾਮ ਇਕ ਆਖ੍ਯ॥**

ਬ੍ਰਿਛ ਦੀ ਸਾਰ, ਫਲ ਤੋਂ ਪਤਾ ਲੱਗਦੀ ਹੈ। ਸਾਨੂੰ ਕੀ ਪਤਾ ਬ੍ਰਿਛ ਕਿਵੇਂ ਕਰਦਾ ਹੈ। ਤੇ ਬ੍ਰਿਖ ਵੀ ਕੀ ਕੁਝ ਹੁੰਦਾ ਹੈ, ਜਿਸ ਕਰਕੇ ਫਲ ਉਪਜਦਾ ਹੈ। ਫਲ ਵੇਖੋ ਤੇ ਵਿਸ਼ਵਾਸ ਕਰੋ ਕਿ ਜੇ ਇਹ ਬੀਜ ਬੀਜਾਂਗੇ ਤਾਂ ਇਹ ਫਲ ਪ੍ਰਾਪਤ ਹੋਣਾ ਹੈ। ਇਸੇ ਤਰ੍ਹਾਂ ਨਾਮ ਬੀਜ ਦੇ ਬੀਜਣ ਨਾਲ ਸੰਤ ਸ਼ਖ਼ਸੀਅਤ ਪ੍ਰਾਪਤ ਹੋਵੇਗੀ।

ਪਰ ਸਾਨੂੰ ਵਿਸ਼ਵਾਸ ਨਹੀਂ ਆਉਂਦਾ ਕਿ ਇੰਨੇ ਸਾਦਾ ਸਰਲ ਜਿਹੇ ਰਟਨ ਸਿਮਰਨ ਦੇ ਤਰੀਕੇ ਨਾਲ ਕਿਵੇਂ ਇਹ ਫਲ ਹੋ ਸਕਦਾ ਹੈ। ਅਸੀਂ ਵਿਚਾਰ ਵਿਚ ਪੈ ਜਾਂਦੇ ਹਾਂ ਕਿ ਕੋਈ ਡੂੰਘੇ ਭੇਦ ਹੋਣਗੇ, ਕੋਈ ਹੋਰ ਬੜੇ ਗੁੰਝਲਦਾਰ ਤਰੀਕੇ ਹੋਣਗੇ। ਆਤਮਿਕ ਉੱਨਤੀ ਲਈ ਸਿਮਰਨ ਅਸੂਲ ਦੀ ਸਰਲਤਾ ਹੀ ਉਸ ਲਈ ਭੁਲੇਖਿਆਂ ਦਾ ਕਾਰਨ ਬਣ ਗਈ ਹੈ। ਜੀਵਨ ਦੇ ਹਰ ਪੱਖ ਵਿਚ ਫਲ ਨੂੰ ਵੇਖੋ ਤਾਂ ਸਾਦਗੀ ਤੇ ਸਰਲਤਾ ਹੀ ਨਜ਼ਰ ਆਏਗੀ। ਸੱਚਾਈ ਤੋਂ ਵੱਧ ਸ਼ਕਤੀਵਾਨ ਚੀਜ਼ ਕੋਈ ਨਹੀਂ, ਪਰ ਸੱਚਾਈ ਤੋਂ ਵੱਧ ਸਾਦਾ ਚੀਜ਼ ਵੀ ਕੋਈ ਨਹੀਂ।

## ੩.

ਇਤਿਹਾਸ ਨੇ ਨਾਮ ਸਿਮਰਨ ਦੇ ਅਸੂਲ ਨੂੰ ਸਿੱਧ ਕਰ ਦਿੱਤਾ ਹੋਇਆ ਹੈ ਕਿ ਤਰੀਕਾ ਆਤਮਿਕ ਉੱਨਤੀ ਲਈ ਬਿਲਕੁਲ ਠੀਕ ਹੈ। ਗੁਰੂ ਗ੍ਰੰਥ ਸਾਹਿਬ ਵਿਚ

ਇਸ ਦੇ ਬੇਅੰਤ ਸਬੂਤ ਦਿੱਤੇ ਹੋਏ ਹਨ। ਧ੍ਰੂਅ, ਪ੍ਰਹਿਲਾਦ, ਸਨਕ, ਸਨੰਦਨ ਤੋਂ ਲੈ ਕੇ ਗਨਿਕਾ, ਬਾਲਮੀਕ ਤੋਂ ਲੈ ਕੇ ਕਬੀਰ, ਨਾਮਦੇਵ ਤੀਕ ਸਾਰੇ ਇਤਿਹਾਸ ਦੇ ਹਵਾਲੇ ਦਿੱਤੇ ਹੋਏ ਹਨ।

**ਹਰਿ ਸਿਮਰਨਿ ਕਰਿ ਭਗਤ ਪ੍ਰਗਟਾਏ॥**
**ਹਰਿ ਸਿਮਰਨਿ ਲਗਿ ਬੇਦ ਉਪਾਏ॥**
**ਹਰਿ ਸਿਮਰਨਿ ਭਏ ਸਿਧ ਜਤੀ ਦਾਤੇ॥**
**ਹਰਿ ਸਿਮਰਨਿ ਨੀਚ ਚਹੁ ਕੁੰਟ ਜਾਤੇ॥**

(ਸੁਖਮਨੀ, ੧.੮)

ਸਗੋਂ ਸਪੱਸ਼ਟ ਤੌਰ 'ਤੇ ਸੁਖਮਨੀ ਸਾਹਿਬ ਵਿਚ ਇਹ ਵੀ ਕਿਹਾ ਹੈ ਕਿ ਕਈ ਕਠਿਨ ਤਰੀਕਿਆਂ ਦੀ ਵਰਤੋਂ ਨਾਲ ਉਹ ਆਤਮਿਕ ਉੱਨਤੀ ਨਹੀਂ ਹੁੰਦੀ ਜੋ ਸਿਮਰਨ ਦੇ ਸਾਦਾ ਤੇ ਸਰਲ ਤਰੀਕੇ ਨਾਲ ਹੁੰਦੀ ਹੈ।

**ਜਾਪ ਤਾਪ ਗਿਆਨ ਸਭਿ ਧਿਆਨ॥**
**ਖਟ ਸਾਸਤ੍ਰ ਸਿਮ੍ਰਿਤਿ ਵਖਿਆਨ॥**
**ਜੋਗ ਅਭਿਆਸ ਕਰਮ ਧ੍ਰਮ ਕਿਰਿਆ॥**
**ਸਗਲ ਤਿਆਗਿ ਬਨ ਮਧੇ ਫਿਰਿਆ॥**
**ਅਨਿਕ ਪ੍ਰਕਾਰ ਕੀਏ ਬਹੁ ਜਤਨਾ॥**
**ਪੁੰਨ ਦਾਨ ਹੋਮੇ ਬਹੁ ਰਤਨਾ॥**
**ਸਰੀਰੁ ਕਟਾਇ ਹੋਮੈ ਕਰ ਰਾਤੀ॥**
**ਵਰਤ ਨੇਮ ਕਰੈ ਬਹੁ ਭਾਤੀ॥**
**ਨਹੀ ਤੁਲਿ ਰਾਮ ਨਾਮ ਬੀਚਾਰ॥**
**ਨਾਨਕ ਗੁਰਮੁਖਿ ਨਾਮੁ ਜਪੀਐ ਇਕ ਬਾਰ॥**

SIKHBOOKCLUB.COM

(ਸੁਖਮਨੀ ੩.੧)

ਉਪਰਲੇ ਕਰਮ ਕਠਨ ਹੁੰਦਿਆਂ ਵੀ ਪੂਰਨ ਨਹੀਂ, ਪਰ ਸਿਮਰਨ ਦਾ ਸਾਧਨ ਸਰਲ ਹੁੰਦਿਆਂ ਪੂਰਨ ਹੈ, ਭਾਵ ਸਾਰੇ ਸਾਧਨਾਂ ਦਾ ਫਲ ਸਿਮਰਨ ਵਿਚ ਪ੍ਰਾਪਤ ਹੈ।

**'ਪ੍ਰਭ ਕੈ ਸਿਮਰਨਿ ਜਪ ਤਪ ਪੂਜਾ।'**
**'ਸਰਬ ਧਰਮ ਮਹਿ ਸ੍ਰੇਸਟ ਧਰਮੁ।**
**ਹਰਿ ਕੋ ਨਾਮੁ ਜਪਿ ਨਿਰਮਲ ਕਰਮੁ।'**

ਕੋਈ ਹੋਰ ਧਰਮ-ਕਰਮ 'ਨਾਮ ਜਪ' ਤੋਂ ਵਧ ਸ੍ਰੇਸ਼ਟ ਤੇ ਨਿਰਮਲ ਨਹੀਂ ਹੈ।

ਨਾਮ ਸਿਮਰਨ ਦੇ ਸਾਧਨ ਦੀ ਮਹਾਨਤਾ ਕੇਵਲ ਗੁਰੂ ਸਾਹਿਬ ਨੇ ਹੀ ਨਹੀਂ ਦੱਸੀ ਸਗੋਂ ਵੇਦਾਂ ਸ਼ਾਸਤ੍ਰਾਂ ਦਾ ਸਾਰ ਵੀ ਇਹੋ ਹੈ। ਗੁਰੂ ਸਾਹਿਬ ਦਾ ਵਿਚਾਰ ਹੈ ਕਿ ਭਾਰਤ ਦਾ ਪ੍ਰੰਪਰਾਈ ਸਨਾਤਨ ਮਾਰਗ ਭਗਤੀ ਦਾ ਹੀ ਹੈ। ਉਹਨਾਂ ਵੇਦ ਦੀ ਵਿਆਖਿਆ ਇਹੋ ਸਮਝੀ ਹੈ ਕਿ ਇਸ ਵਿਚ ਭਗਤੀ ਦੇ ਸਿਧਾਂਤ ਨੂੰ ਦ੍ਰਿੜ੍ਹਾਇਆ ਗਿਆ ਹੈ।

**ਬਹੁ ਸਾਸਤ੍ਰ ਬਹੁ ਸਿਮ੍ਰਿਤੀ ਪੇਖੇ ਸਰਬ ਢਢੋਲਿ॥**
**ਪੂਜਸਿ ਨਾਹੀ ਹਰਿ ਹਰੇ ਨਾਨਕ ਨਾਮ ਅਮੋਲ॥**

ਸ਼ਾਸਤ੍ਰਾਂ ਸਿਮ੍ਰਤੀਆਂ ਦਾ ਸਿਧਾਂਤ ਇਹ ਹੈ ਕਿ ਨਾਮ ਸਭ ਤੋਂ ਵੱਧ ਅਮੋਲਕ ਵਸਤੂ ਹੈ।

## ੪.

(੧) ਸਿਮਰਨ ਨਾਲ ਪ੍ਰਾਪਤ ਹੋਣ ਵਾਲੀ ਉੱਨਤੀ ਦਾ ਵਿਚਾਰ ਸੁਖਮਨੀ ਸਾਹਿਬ ਦੀ ਪਹਿਲੀ ਅਸ਼ਟਪਦੀ ਵਿਚ ਕੀਤਾ ਹੈ। ਇਹ ਉੱਨਤੀ ਬਹੁ-ਪੱਖੀ ਹੁੰਦੀ ਹੈ। ਸਰੀਰਕ ਦਸ਼ਾ ਦੀ ਉੱਨਤੀ ਮਨੁੱਖੀ ਪ੍ਰਕਿਰਤੀ ਤੇ ਸੁਭਾਅ ਵਿਚ ਉੱਨਤੀ, ਮਨੁੱਖੀ ਸਦਾਚਾਰ ਤੇ ਮਾਨਸਿਕ ਦਸ਼ਾ ਵਿਚ ਉੱਨਤੀ, ਮਨੁੱਖ ਵਿਚ ਦੈਵੀ ਪਰਾ-ਸਰੀਰਕ ਤੇ ਚਮਤਕਾਰੀ ਸ਼ਕਤੀਆਂ ਦੀ ਉਪਜ, ਆਤਮਿਕ ਉੱਨਤੀ—ਸਿਮਰਨ ਨਾਲ ਪ੍ਰਾਪਤ ਹੋਣ ਵਾਲੀ ਉੱਨਤੀ ਦਾ ਸਾਰ ਮਾਨਸਿਕ ਤੇ ਆਤਮਿਕ ਅਨੰਦ ਹੈ ਅਤੇ ਦੂਖ ਪਾਪ ਦਾ ਨਾਸ਼ ਹੈ।

**'ਸਿਮਰਉ ਸਿਮਰਿ ਸਿਮਰਿ ਸੁਖੁ ਪਾਵਉ॥**
**ਕਲਿ ਕਲੇਸ ਤਨ ਮਾਹਿ ਮਿਟਾਵਉ॥'**
**'ਪ੍ਰਭ ਕੈ ਸਿਮਰਨਿ ਦੂਖੁ ਜਮੁ ਨਸੈ॥'**
**'ਪ੍ਰਭ ਕੈ ਸਿਮਰਨਿ ਦੂਖੁ ਨ ਸੰਤਾਪੈ॥'**

ਇਹ ਸਾਰੇ ਮਹਾਂ-ਵਾਕ ਹਰ ਪ੍ਰਕਾਰ ਦੇ ਸੁੱਖ ਦੀ ਪ੍ਰਾਪਤੀ ਦੀ ਆਸ ਦਿਵਾਂਦੇ ਹਨ ਤੇ ਦੁੱਖ ਦੇ ਨਾਸ਼ ਦੀ। ਇਸ ਵਿਚ ਸਰੀਰਕ ਸੁੱਖ ਦੁੱਖ ਵੀ ਸ਼ਾਮਲ ਹਨ। ਜਦੋਂ 'ਕਲਿ ਕਲੇਸ ਤਨ ਮਾਹਿ' ਤੋਂ ਦੂਰ ਹੁੰਦੇ ਹਨ। ਇਹ ਸਰੀਰਕ ਅਰੋਗਤਾ ਮਾਨਸਿਕ ਬਲ ਦੇ ਵਧਣ ਨਾਲ ਪ੍ਰਾਪਤ ਹੁੰਦੀ ਹੈ ਅਤੇ ਅਰੋਗ ਵਿਚਾਰਧਾਰਾ ਨਾਲ ਪ੍ਰਾਪਤ ਹੁੰਦੀ ਹੈ। ਜਿੱਥੇ ਮਨ ਅਰੋਗ ਹੈ, ਉਥੇ ਸਰੀਰ ਅਰੋਗ ਹੈ।

SIKHBOOKCLUB.COM

(੨) ਮਨੁੱਖੀ ਸੁਭਾਅ ਤੇ ਪ੍ਰਕਿਰਤੀ ਵਿਚ ਭਾਵ ਮਾਨਸਿਕ ਦਸ਼ਾ ਵਿਚ ਸਿਮਰਨ ਨਾਲ ਉੱਨਤੀ ਹੁੰਦੀ ਹੈ :

**'ਪ੍ਰਭ ਕੈ ਸਿਮਰਨਿ ਭਉ ਨ ਬਿਆਪੈ।'**
**'ਪ੍ਰਭ ਕੈ ਸਿਮਰਨਿ ਗਿਆਨੁ ਧਿਆਨੁ ਤਤੁ ਬੁਧਿ।'**
**'ਪ੍ਰਭ ਕੈ ਸਿਮਰਨਿ ਤ੍ਰਿਸਨਾ ਬੁਝੈ।'**
**'ਪ੍ਰਭ ਕਉ ਸਿਮਰਹਿ ਸਿ ਬੇਮੁਹਤਾਜੇ।'**
**'ਪ੍ਰਭ ਕਉ ਸਿਮਰਹਿ ਸੇ ਪਰਉਪਕਾਰੀ।'**

ਮਨ ਤੇ ਸੁਭਾਅ ਵਿਚ ਨਿਰਭੈਤਾ ਉਪਜਦੀ ਹੈ, ਸਾਦਗੀ ਵਧਦੀ ਹੈ, ਬੇਮੁਹਤਾਜੀ ਆਉਂਦੀ ਹੈ ਤੇ ਲੋਕ-ਸੇਵਾ ਲਈ ਲੋਚਾ ਪੈਦਾ ਹੁੰਦੀ ਹੈ। ਮਨੁੱਖੀ ਪ੍ਰਕਿਰਤੀ ਵਿਚੋਂ ਖ਼ੁਦਗਰਜ਼ੀ ਨਿਕਲ ਜਾਂਦੀ ਹੈ।

(੩) ਸਿਮਰਨ ਸਦਾਚਾਰ ਨੂੰ ਉੱਚਾ ਕਰਦਾ ਹੈ। ਜਦ ਮਾਨਸਿਕ ਦਸ਼ਾ ਤੇ ਸੁਭਾਅ ਬਦਲ ਜਾਣ ਤਾਂ ਸਦਾਚਾਰ ਆਪੇ ਆ ਜਾਂਦਾ ਹੈ।

**'ਪ੍ਰਭ ਕੈ ਸਿਮਰਨਿ ਅਨਦਿਨੁ ਜਾਗੈ।'**
**'ਪ੍ਰਭ ਕੈ ਸਿਮਰਨਿ ਬਿਨਸੈ ਦੂਜਾ।'**
**'ਪ੍ਰਭ ਕੈ ਸਿਮਰਨਿ ਮਨ ਕੀ ਮਲੁ ਜਾਇ।'**

(੪) ਸਿਮਰਨ ਨਾਲ ਮਨੁੱਖ ਸਰੀਰਕ ਕੈਦ ਵਿਚ ਰਹਿੰਦਿਆਂ ਹੋਇਆਂ ਵੀ ਸਰੀਰ, ਸਮੇਂ, ਸਥਾਨ ਤੇ ਕਾਲ ਦੀ ਕੈਦ ਵਿਚੋਂ ਨਿਕਲ ਜਾਂਦਾ ਹੈ।

**'ਪ੍ਰਭ ਕੈ ਸਿਮਰਨਿ ਰਿਧਿ ਸਿਧਿ ਨਉਨਿਧਿ।'**
**'ਪ੍ਰਭ ਕੈ ਸਿਮਰਨਿ ਗਿਆਨੁ ਧਿਆਨੁ ਤਤੁ ਬੁਧਿ।'**
**'ਪ੍ਰਭ ਕੈ ਸਿਮਰਨਿ ਸਭ ਕਿਛੁ ਸੁਝੈ।'**

(੫) ਆਤਮਿਕ ਉੱਨਤੀ ਦਾ ਆਧਾਰ ਸਿਮਰਨ ਹੀ ਹੈ। ਆਤਮਿਕ ਉੱਨਤੀ ਦੀ ਸਿਖ਼ਰ ਹੈ ਆਵਾਗਵਨ ਵਿਚੋਂ ਨਿਕਲ ਜਾਣਾ। ਸਦਾਚਾਰਕ ਪੂਰਨਤਾ ਨਾਲ ਇਹ ਸੰਭਵ ਹੁੰਦਾ ਹੈ।

**'ਪ੍ਰਭ ਕੈ ਸਿਮਰਨਿ ਗਰਭਿ ਨ ਬਸੈ।'**
**'ਪ੍ਰਭ ਕੈ ਸਿਮਰਨਿ ਦੂਖੁ ਜਮੁ ਨਸੈ।'**
**'ਪ੍ਰਭ ਕੈ ਸਿਮਰਨਿ ਕਾਲੁ ਪਰਹਰੈ।'**
**'ਪ੍ਰਭ ਕੈ ਸਿਮਰਨਿ ਦਰਗਹ ਮਾਨੀ।'**
**'ਪ੍ਰਭ ਕਉ ਸਿਮਰਹਿ ਸੇ ਜਨ ਪਰਵਾਨ।'**
**'ਪ੍ਰਭ ਕਉ ਸਿਮਰਹਿ ਸੇ ਪੁਰਖ ਪ੍ਰਧਾਨ।'**

ਨਾਮ ਸਿਮਰਨ ਮਨੁੱਖ ਦਾ ਸਹਾਇਕ ਹੈ। ਉੱਥੇ ਸਹਾਇਕ ਹੈ ਜਿੱਥੇ ਧਨ-ਪਦਾਰਥ, ਮਾਤਾ-ਪਿਤਾ, ਸੰਗੀ ਸਾਥੀ ਸਹਾਇਤਾ ਨਹੀਂ ਕਰ ਸਕਦੇ। ਮਨੁੱਖ ਵਿਚ ਜਦੋਂ ਇਖ਼ਲਾਕੀ ਗਿਰਾਵਟ ਪੈਦਾ ਹੋਣ ਲੱਗਦੀ ਹੈ ਤਾਂ ਕੇਵਲ ਬਾਣੀ ਦੀ ਕੋਈ ਹਿਰਦੇ ਵਿਚ ਖੁੱਭੀ ਤੁਕ ਜਾਂ ਨਾਮ ਦਾ ਚੇਤਾ ਹੀ ਮਨੁੱਖ ਨੂੰ ਬਚਾ ਸਕਦੇ ਹਨ। ਮੌਤ ਦੇ ਭੈਅ ਤੋਂ ਕੋਈ ਸ਼ਕਤੀ ਮਨੁੱਖ ਨੂੰ ਸੁਤੰਤਰ ਨਹੀਂ ਕਰ ਸਕਦੀ, ਪਰ ਨਾਮ ਅਭਿਆਸੀ ਨਿਰਭੈ ਰਹਿੰਦੇ ਹਨ, ਜਿਵੇਂ ਸਾਰੇ ਵਰਤਮਾਨ ਤੇ ਪੁਰਾਤਨ ਸ਼ਹੀਦ ਨਿਰਭੈ ਰਹੇ ਹਨ।

**ਜਹ ਮਾਤ ਪਿਤਾ ਸੁਤ ਮੀਤ ਨ ਭਾਈ।**
**ਮਨ ਊਹਾ ਨਾਮੁ ਤੇਰੈ ਸੰਗਿ ਸਹਾਈ।**

ਸਰੀਰਕ ਦੁੱਖ ਆ ਜਾਵੇ ਤਾਂ ਕੇਵਲ ਮਾਨਸਿਕ ਬਲ ਹੀ ਸਹਾਇਕ ਹੁੰਦਾ ਹੈ ਜੋ ਨਾਮ ਨਾਲ ਉਪਜਦਾ ਹੈ। ਲਾਲਚ, ਕਾਮਾਦਿਕ ਉਤੇ ਜਿੱਤ ਕੇਵਲ ਨਾਮ ਦੁਆਰਾ ਹੀ ਪ੍ਰਾਪਤ ਹੁੰਦੀ ਹੈ। ਹੰਕਾਰ ਤੋਂ ਛੁਟਕਾਰਾ ਕੇਵਲ ਨਾਮ ਹੀ ਦਿਵਾ ਸਕਦਾ ਹੈ।

ਘੱਟੋ-ਘੱਟ ਇਹ ਸਦਾਚਾਰਕ, ਮਾਨਸਿਕ ਤੇ ਆਤਮਿਕ ਉੱਨਤੀ ਮਾਤਾ-ਪਿਤਾ, ਧਨ ਪਦਾਰਥ ਆਦਿ ਨਾਲ ਨਹੀਂ ਪ੍ਰਾਪਤ ਹੁੰਦੀ। ਮਨ ਦੀ ਸ਼ਕਤੀ ਨਾਮ ਨਾਲ ਉਪਜਦੀ ਹੈ। ਜੇ ਇਹ ਉੱਨਤੀ ਲੋੜੀਂਦੀ ਹੈ ਤਾਂ ਸਾਧਨ ਕੇਵਲ ਨਾਮ ਹੀ ਹੈ।

## ੫.

ਸਿਮਰਨ ਦਾ ਪ੍ਰਥਮ ਰੂਪ ਜੀਭ ਨਾਲ ਨਾਮ ਦਾ ਰਟਨ ਹੈ। ਇਹ ਰਟਨ ਕ੍ਰਮ ਅਨੁਸਾਰ ਅਗਲੇ ਸਿਮਰਨ ਦੀ ਜਾਚ ਦਸਦਾ ਜਾਂਦਾ ਹੈ ਤੇ ਆਤਮਿਕ ਦਸ਼ਾ ਉਤਪੰਨ ਕਰਦਾ ਜਾਂਦਾ ਹੈ।

ਸੁਖਮਨੀ ਸਾਹਿਬ ਵਿਚ ਸਿਮਰਨ ਅਭਿਆਸ ਲਈ ਇਕ ਵੱਡਾ ਸਹਾਰਾ

SIKHBOOKCLUB.COM

ਕ੍ਰਿਤਗਯਤਾ ਦਾ ਜੀਵਨ ਦੱਸਿਆ ਹੈ। ਅਕ੍ਰਿਤਘਣ ਮਨੁੱਖ ਵਿਚ ਕਿਸੇ ਵੀ ਪ੍ਰਕਾਰ ਦੀ ਉੱਨਤੀ ਦੀ ਸੰਭਾਵਨਾ ਨਹੀਂ ਹੁੰਦੀ। ਜੋ ਮਨੁੱਖ ਮਾਤਾ-ਪਿਤਾ, ਸੰਗੀ ਸਾਥੀਆਂ, ਗੁਰੂ ਅਧਿਆਪਕ, ਸੰਸਥਾ, ਮਾਲਕ, ਗੁਰੂ ਪੀਰ, ਦੇਸ ਪਰਦੇਸ ਤੇ ਸਭ ਤੋਂ ਉੱਪਰ ਪਰਮਾਤਮਾ ਦਾ ਕ੍ਰਿਤਗਯ ਨਹੀਂ ਹੁੰਦਾ, ਉਸ ਵਿਚ ਸਦਾਚਾਰਕ ਉੱਨਤੀ ਸੰਭਵ ਨਹੀਂ। ਕ੍ਰਿਤਗਯਤਾ ਨਾਲ ਨਿਮਰਤਾ ਉਪਜਦੀ ਹੈ ਅਤੇ ਨਿਮਰਤਾ ਹੀ ਸਾਰੀ ਉੱਨਤੀ ਲਈ ਪਹਿਲੀ ਲੋੜ ਤੇ ਸ਼ਰਤ ਹੈ। ਜੋ ਮਨੁੱਖ ਆਪਣੇ ਆਪ ਨੂੰ ਪਹਿਲਾਂ ਹੀ ਉੱਚਾ ਸਮਝਦਾ ਹੈ ਤੇ ਜਿਸ ਨੂੰ ਆਪਣੇ ਮਾਤਾ-ਪਿਤਾ, ਅਧਿਆਪਕ ਤੇ ਸਾਥੀ ਆਪਣੇ ਨਾਲੋਂ ਘਟੀਆ ਜਾਪਦੇ ਹਨ, ਉਹ ਉਹਨਾਂ ਪਾਸੋਂ ਕੁਝ ਨਹੀਂ ਸਿੱਖ ਸਕਦਾ, ਇਸ ਲਈ ਉੱਨਤੀ ਵੀ ਨਹੀਂ ਕਰ ਸਕਦਾ। ਹਉਮੈ ਅਕ੍ਰਿਤਘਣ ਦੀ ਹਾਲਤ ਹੈ, ਨਿਮਰਤਾ ਤੇ ਸੇਵਾ ਕ੍ਰਿਤਗਯ ਮਨੁੱਖ ਦੀ।

ਪਰਮਾਤਮਾ ਮਨੁੱਖ ਦਾ ਕਰਤਾ ਹੈ, ਪਾਲਕ ਹੈ ਅਤੇ ਉਸ ਵਿਚ ਸਦਾਚਾਰਕ ਉੱਨਤੀ ਪੈਦਾ ਕਰਨ ਵਾਲਾ ਹੈ। ਕਰਤਾ ਪਾਲਕ ਤੇ ਸਦਾਚਾਰਕ ਉਸਾਰੀ ਦੇ ਪੱਖਾਂ ਦੀਆਂ ਸਾਰੀਆਂ ਹਾਲਤਾਂ ਨੂੰ ਵੇਰਵੇ ਸਹਿਤ ਸੁਖਮਨੀ ਸਾਹਿਬ ਦੀਆਂ ਚੌਥੀ, ਪੰਜਵੀਂ ਤੇ ਛੇਵੀਂ ਅਸ਼ਟਪਦੀਆਂ ਵਿਚ ਦਿੱਤਾ ਹੈ। ਜਿਵੇਂ—

(੧) ਰਮਈਆ ਕੇ ਗੁਨ ਚੇਤਿ ਪਰਾਨੀ॥
ਕਵਨ ਮੂਲ ਤੇ ਕਵਨ ਦ੍ਰਿਸਟਾਨੀ॥
ਜਿਨਿ ਤੂੰ ਸਾਜਿ ਸਵਾਰਿ ਸੀਗਾਰਿਆ॥
ਗਰਭ ਅਗਨਿ ਮਹਿ ਜਿਨਹਿ ਉਬਾਰਿਆ॥
ਬਾਰ ਬਿਵਸਥਾ ਤੁਝਹਿ ਪਿਆਰੈ ਦੂਧ॥
ਭਰਿ ਜੋਬਨ ਭੋਜਨ ਸੁਖ ਸੂਧ॥
ਬਿਰਧਿ ਭਇਆ ਊਪਰਿ ਸਾਕ ਸੈਨ॥
ਮੁਖਿ ਅਪਿਆਉ ਬੈਠ ਕਉ ਦੈਨ॥

(ਸੁਖਮਨੀ ੪, ੧)

(੨) ਜਿਹ ਪ੍ਰਸਾਦਿ ਛਤੀਹ ਅੰਮ੍ਰਿਤ ਖਾਹਿ॥
ਤਿਸੁ ਠਾਕੁਰ ਕਉ ਰਖੁ ਮਨ ਮਾਹਿ॥
ਜਿਹ ਪ੍ਰਸਾਦਿ ਸੁਗੰਧਤ ਤਨਿ ਲਾਵਹਿ॥
ਤਿਸ ਕਉ ਸਿਮਰਤਿ ਪਰਮ ਗਤਿ ਪਾਵਹਿ॥
ਜਿਹ ਪ੍ਰਸਾਦਿ ਬਸਹਿ ਸੁਖ ਮੰਦਰਿ॥
ਤਿਸਹਿ ਧਿਆਇ ਸਦਾ ਮਨ ਅੰਦਰਿ॥
ਜਿਹ ਪ੍ਰਸਾਦਿ ਗ੍ਰਿਹ ਸੰਗਿ ਸੁਖ ਬਸਨਾ॥
ਆਠ ਪਹਰ ਸਿਮਰਹੁ ਤਿਸੁ ਰਸਨਾ॥
ਜਿਹ ਪ੍ਰਸਾਦਿ ਰੰਗ ਰਸ ਭੋਗ॥
ਨਾਨਕ ਸਦਾ ਧਿਆਈਐ ਧਿਆਵਨ ਜੋਗ॥

(ਸੁਖਮਨੀ ੬, ੧)

ਪੰਜਵੀਂ ਅਸ਼ਟਪਦੀ ਵਿਚ ਪ੍ਰਭੂ ਪ੍ਰਸਾਦਿ (ਦਇਆ) ਦਾ ਵੇਰਵਾ ਪੜ੍ਹਦੇ ਜਾਈਏ,

SIKHBOOKCLUB.COM

ਤਾਂ ਪਰਮਾਤਮਾ ਦੀ ਬਖ਼ਸ਼ਸ਼ ਦਾ ਹਰ ਛਿਨ ਵਿਚ ਚੇਤਾ ਆਉਂਦਾ ਹੈ। ਜਦੋਂ ਭੋਜਨ ਖਾਈਏ, ਤੇਲ ਸੁਗੰਧ ਮਲੀਏ, ਘਰ ਵਲ ਵੇਖੀਏ, ਪਾਟ ਪਟੰਬਰ ਪਾਈਏ, ਅਰੋਗ ਕੰਚਨ ਸਰੀਰ ਨੂੰ ਵੇਖੀਏ, ਆਪਣੇ ਛਿਦ੍ਰਾਂ ਦਾ ਧਿਆਨ ਕਰੀਏ, ਅਭੂਖਨ ਪਾਈਏ, ਸਿਰ ਸ਼ੁਕਰਾਨੇ ਵਿਚ ਝੁਕ ਜਾਏ। ਇਹ ਸਾਰੀਆਂ ਵਸਤਾਂ ਹਰ ਘੜੀ ਵਰਤਦੇ ਹਾਂ, ਇਹੋ ਦਾਤੇ ਦਾ ਧਿਆਨ ਦਿਵਾਂਦੀਆਂ ਹਨ। ਇਹੋ ਧਿਆਨ ਸਿਮਰਨ ਹੈ ਤੇ ਸਿਮਰਨ ਵੱਲ ਪ੍ਰੇਰਤ ਵੀ ਕਰਦਾ ਹੈ। ਇਹੋ ਧਿਆਨ ਤੇ ਧਿਆਨ ਵਿਚ ਸ਼ੁਕਰੀਆ ਮਨੁੱਖ ਵਿਚ ਆਤਮਿਕ ਉੱਨਤੀ ਪੈਦਾ ਕਰਦਾ ਹੈ। ਇਹ ਸਾਰੀਆਂ ਵਸਤਾਂ ਯਾਦ ਕਰਾਉਂਦੀਆਂ ਹਨ ਕਿ ਸਿਮਰਨ ਕਰੋ।

ਸਿਮਰਨ ਇਕ ਮਾਨਸਿਕ ਅਵਸਥਾ ਹੈ। ਸ਼ੁਕਰਾਨੇ ਦੀ ਅਵਸਥਾ। ਸਾਰੀਆਂ ਸੁੱਖ ਦੀਆਂ ਵਸਤਾਂ ਵਰਤੀਏ, ਪਰ ਸ਼ੁਕਰਾਨੇ ਵਿਚ ਰਹੀਏ। ਇਹ ਸਿਮਰਨ ਹੈ।

ਅਕ੍ਰਿਤਘਣਤਾ ਪਾਪ ਹੈ—

**ਦਸ ਬਸਤੂ ਲੇ ਪਾਛੈ ਪਾਵੈ॥**
**ਏਕ ਬਸਤੁ ਕਾਰਨਿ ਬਿਖੋਟਿ ਗਵਾਵੈ॥**
**ਏਕ ਭੀ ਨ ਦੇਇ ਦਸ ਭੀ ਹਿਰਿ ਲੇਇ॥**
**ਤਉ ਮੂੜਾ ਕਹੁ ਕਹਾ ਕਰੇਇ॥**

(ਸੁਖਮਨੀ ਮ: ੫)

ਸ਼ੁਕਰਾਨੇ ਤੇ ਸਿਮਰਨ ਬਿਨ ਇਹ ਸੁਖੁ ਰੋਗ ਬਣ ਜਾਂਦੇ ਹਨ ਤੇ ਦੁੱਖ ਦਾ ਕਾਰਨ—

**'ਮਿਥਿਆ ਰਾਜ ਜੋਬਨ ਧਨ ਮਾਲ॥'**
**'ਮਿਥਿਆ ਰਥ ਹਸਤੀ ਅਸ੍ਵ ਬਸਤ੍ਰਾ॥'**
**'ਮਿਥਿਆ ਸ੍ਰਵਨ ਪਰਨਿੰਦਾ ਸੁਨਹਿ॥'**

ਭਾਵ— **'ਬਿਨੁ ਬੂਝੇ ਮਿਥਿਆ ਸਭ ਭਏ॥'**
**ਸਫਲ ਦੇਹ ਨਾਨਕ ਹਰਿ ਹਰਿ ਨਾਮ ਲਏ॥**

ਸਭ ਤੋਂ ਵੱਧ ਸ਼ੁਕਰਾਨੇ ਦੀ ਲੋੜ ਹੈ। ਜਦੋਂ ਪਰਮਾਤਮਾ ਕਿਸੇ 'ਤੇ ਪ੍ਰਸਾਦਿ ਕਰਦਾ ਹੈ ਤਾਂ ਉਸ ਵਿਚੋਂ ਕਾਮ, ਕ੍ਰੋਧ, ਅਰੁ ਲੋਭ, ਮੋਹ ਨਾਸ ਹੁੰਦੇ ਹਨ।

**ਕਾਮ ਕ੍ਰੋਧ ਅਰੁ ਲੋਭ ਮੋਹਿ ਬਿਨਸਿ ਜਾਇ ਅਹੰਮੇਵ॥**
**ਨਾਨਕ ਪ੍ਰਭ ਸਰਣਾਗਤੀ ਕਰਿ ਪ੍ਰਸਾਦੁ ਗੁਰਦੇਵ॥**

ਪਰਮਾਤਮਾ ਦੀ ਵੱਡੀ ਕਿਰਪਾ ਇਹ ਹੈ ਕਿ ਮਨੁੱਖ ਨੂੰ ਸਦਾਚਾਰ ਦੀ ਦਾਤ ਬਖ਼ਸ਼ੇ। ਇਸ ਬਖ਼ਸ਼ਸ਼ ਉਤੇ ਬਹੁਤ ਹੀ ਸ਼ੁਕਰਾਨੇ ਦੀ ਲੋੜ ਹੈ। ਇਹ ਪਰਮ ਦਾਤ ਹੈ। ਸਦਾਚਾਰ ਪ੍ਰਾਪਤ ਹੋ ਜਾਏ ਜਾਂ ਕੋਈ ਹੋਰ ਉਚੇਰੀ ਆਤਮਿਕ ਅਵਸਥਾ ਪ੍ਰਾਪਤ ਹੋ ਜਾਏ, ਉਦੋਂ ਸਿਮਰਨ ਦੀ ਹੋਰ ਵੀ ਲੋੜ ਹੈ। ਦਾਤ ਜੁ ਵਡੇਰੀ ਪ੍ਰਾਪਤ ਹੋ ਗਈ। ਸਰੀਰ ਤੇ ਭੋਗ ਵੀ ਦਾਤਾਂ ਹਨ, ਪਰ ਆਚਰਨ ਵਡੇਰੀ ਦਾਤ ਹੈ।

## ੬.

ਸੁਖਮਨੀ ਦਾ ਸੰਦੇਸ਼ ਸਿਮਰਨ ਹੈ। ਨਾਮ-ਭਗਤੀ ਹੈ। ਸੁਖਮਨੀ ਦੀ ਵਿਚਾਰ ਮਨੁੱਖ ਨੂੰ ਇਸ ਪਾਸੇ ਲਗਾ ਸਕਦੀ ਹੈ, ਕਿਉਂਕਿ ਸੁਖਮਨੀ ਗੁਰੂ ਹੈ। ਸੁਖਮਨੀ ਦਾ ਪਾਠ

SIKHBOOKCLUB.COM

ਗੁਰ-ਭਗਤੀ ਹੈ। ਗੁਰ-ਭਗਤੀ ਨਾਮ-ਭਗਤੀ ਦੀ ਦਾਤ ਹੈ। ਸੁਖਮਨੀ ਦੇ ਪਾਠ ਪਹਿਲਾਂ ਰਟਨ ਦੇ ਤੌਰ 'ਤੇ ਕੀਤਿਆਂ ਵੀ ਲਾਭਦਾਇਕ ਹਨ। ਪਹਿਲਾ ਕਦਮ ਹਰ ਪਾਸੇ ਰਟਨ ਹੈ, ਕੇਵਲ ਗੁਰੂ ਵਿਸ਼ਵਾਸ ਦੀ ਲੋੜ ਹੈ। ਮਨ ਸਿਮਰਨ ਵਿਚ ਨਾ ਵੀ ਲੱਗੇ, ਤਦ ਵੀ ਬਾਹਰੋਂ ਕਰੀ ਜਾਣਾ ਚਾਹੀਦਾ ਹੈ। ਅੱਗੋਂ 'ਪ੍ਰਸਾਦਿ' ਪ੍ਰਾਪਤ ਹੋਵੇਗਾ।

ਸਿਮਰਨ ਸੱਚਮੁੱਚ ਸਫ਼ਲ ਸਾਧਨ ਹੈ, ਇਸ ਗੱਲ ਦਾ ਸਬੂਤ ਗੁਰੂ ਅਰਜਨ ਸਾਹਿਬ ਦੇ ਜੀਵਨ ਨਾਲੋਂ ਵਡੇਰਾ ਕੋਈ ਪ੍ਰਾਪਤ ਨਹੀਂ ਹੋ ਸਕਦਾ। ਸੁਖਮਨੀ ਗੁਰੂ ਅਰਜਨ ਸਾਹਿਬ ਦਾ ਹਿਰਦਾ ਹੈ, ਉਨ੍ਹਾਂ ਦੀ ਮਾਨਸਿਕ, ਆਤਮਿਕ ਦਸ਼ਾ ਜਾਂ ਸ਼ੀਸ਼ਾ ਹੈ ਤੇ ਉਨ੍ਹਾਂ ਦੀ ਸ਼ਹਾਦਤ ਇਸ ਦਸ਼ਾ ਦਾ ਸਿਖ਼ਰ ਹੈ। ਸ਼ਹਾਦਤ ਉਨ੍ਹਾਂ ਦੀ ਜੀਵਨ ਮਹਾਨਤਾ ਦਾ ਪ੍ਰਤੱਖ ਪ੍ਰਮਾਣ ਹੈ। ਇਹ ਮਹਾਨਤਾ ਉਨ੍ਹਾਂ ਦੇ ਅਨੁਸਾਰ ਸਿਮਰਨ ਨੇ ਪੈਦਾ ਕੀਤੀ ਹੈ। ਉਨ੍ਹਾਂ ਦੇ ਮੁਖਾਰਬਿੰਦ ਵਿਚੋਂ ਨਿਕਲੀ ਬਾਣੀ ਵੀ ਸਿਮਰਨ ਨੇ ਹੀ ਉਪਜਾਈ ਹੈ।

ਨਾਮ ਬਾਣੀ ਪੈਦਾ ਕਰਦਾ ਹੈ। ਬਾਣੀ ਇਤਿਹਾਸ ਪੈਦਾ ਕਰਦੀ ਹੈ।

SIKHBOOKCLUB.COM

# ਸੁਖਮਨੀ ਤੇ ਆਤਮਿਕ ਮੰਡਲ

## ੧.

ਗੁਰੂ ਗ੍ਰੰਥ ਸਾਹਿਬ ਦੀ ਹਰ ਬਾਣੀ ਅਤੇ ਹਰ ਸ਼ਬਦ ਤੇ ਸਲੋਕ ਵਿਚ ਸੰਪੂਰਨ ਮਨੁੱਖ ਦੇ ਸਰੂਪ ਦਾ ਕੋਈ ਪੱਖ ਦਿੱਤਾ ਹੁੰਦਾ ਹੈ ਜਾਂ ਉਸ ਦਾ ਪੂਰਨ ਸਰੂਪ ਦਿੱਤਾ ਹੁੰਦਾ ਹੈ। ਉਸ ਮਨੁੱਖ ਦੇ ਸੰਪੂਰਨਤਾ ਦੇ ਪੱਖ ਜਾਂ ਸਰੂਪ ਨੂੰ ਅਸੀਂ ਇੱਥੇ ਆਤਮਿਕ ਮੰਡਲ ਕਹਿ ਰਹੇ ਹਾਂ। ਇਸ ਆਤਮਿਕ ਮੰਡਲ ਨੂੰ ਆਤਮਿਕ ਖੰਡ, ਭੂਮੀ ਜਾਂ ਸੂਫ਼ੀਆਂ ਦੇ ਅਨੁਸਾਰ ਮੰਜ਼ਲ ਵੀ ਕਹਿੰਦੇ ਹਨ। 'ਜਪੁ' ਜੀ ਸਾਹਿਬ ਵਿਚ ਸੰਪੂਰਨਤਾ ਉੱਤੇ ਪੁੱਜੇ ਮਨੁੱਖ ਦੇ ਆਤਮਿਕ ਮੰਡਲ ਨੂੰ 'ਸਚਿਆਰ' ਕਿਹਾ ਗਿਆ ਹੈ, ਜਿਸ ਦੇ ਵੱਖੋ-ਵੱਖ ਪੱਖ ਸੁੱਚਾ-ਪਵਿੱਤਰ ਹੋਣਾ (ਸੋਚ), ਮਾਨਸਿਕ ਚੰਚਲਤਾ ਤੋਂ ਸੁਤੰਤਰ (ਚੁੱਪ), ਤ੍ਰਿਸ਼ਨਾ ਦੇ ਕਾਬੂ ਵਾਲਾ (ਭੁੱਖ), ਹੁਕਮ-ਕਾਨੂੰਨ ਦਾ ਵਿਸ਼ਵਾਸੀ, (ਪਉੜੀ ੨), ਆਪਣੇ ਵਿਤ ਅਨੁਸਾਰ ਸੇਵਾ ਕਰਨ ਵਾਲਾ (ਪਉੜੀ ੩), ਸਵੈ-ਪਹਿਚਾਣ ਵਾਲਾ (ਪਉੜੀ ੪) ਇਕ ਦਾਤੇ ਦਾ ਵਿਸ਼ਵਾਸੀ (ਪਉੜੀ ੫), ਗੁਰਤੀਰਥ ਤੇ ਇਸ਼ਨਾਨ ਕਰਕੇ 'ਮਤਿ ਵਿਚ ਰਤਨ ਜਵਾਹਰ ਮਾਣਿਕ' ਵਾਲਾ ਬਣਿਆ ਹੋਇਆ (ਪਉੜੀ ੬) ਤੇ ਪਦਾਰਥਾਂ ਦੀ ਤੁੱਛਤਾ ਨੂੰ ਸਮਝਣ ਵਾਲਾ (ਪਉੜੀ ੭) ਦੱਸੇ ਹਨ। 'ਜਾਪੁ' ਸਾਹਿਬ ਵਿਚ ਸੰਪੂਰਨਤਾ ਤੇ ਪੁੱਜੇ ਮਨੁੱਖ ਦਾ ਸਰੂਪ ਨਮਸਕਾਰ ਸਿਜਦੇ ਵਿਚ ਪੈਣ ਵਾਲਾ ਮਨੁੱਖ ਮੰਨਿਆ ਹੈ ਜੋ ਪ੍ਰਭੂ ਕਰਮ (ਕਰਮ ਨਾਮ) ਵੇਖ ਕੇ ਵਿਸਮਾਦ ਵਿਚ ਆਉਂਦਾ ਹੈ ਤੇ ਪ੍ਰਭੂ ਨੂੰ ਨਮਸਕਾਰ ਕਰਦਾ ਹੈ, ਨਮਸਤ੍ਵੰ, ਨਮਸਤੰ ਤੇ ਨਮੋ ਕਹਿੰਦਾ ਹੈ—ਇਹ ਨਮਸਕਾਰ ਨਮੋ ਆਪ-ਮੁਹਾਰੇ ਉਸ ਦੇ ਧੁਰ ਅੰਦਰੋਂ ਨਿਕਲ ਜਾਂਦੇ ਹਨ। ਸੱਚਮੁੱਚ ਧੁਰ ਅੰਦਰੋਂ ਜੋ ਮਨੁੱਖ ਇਕ ਵਾਰੀ ਨਮਸਤੰ ਕਹਿੰਦਾ ਹੈ, ਉਹ ਉੱਚੇ ਤੋਂ ਉੱਚੇ ਆਤਮਿਕ ਮੰਡਲ ਵਿਚ ਪੁੱਜਾ ਹੁੰਦਾ ਹੈ। ਇਹ 'ਵਿਸਮਾਦ' ਦੀ ਅਵਸਥਾ ਹੈ। 'ਸੁਧਾ ਸਵਯੇ' ਦੀ ਬਾਣੀ ਵਿਚ 'ਪ੍ਰੇਮ ਕੀਓ' ਵਾਲਾ ਹੀ ਸੰਪੂਰਨਤਾ ਤੀਕ ਪੁੱਜਿਆ ਸਮਝਣਾ ਚਾਹੀਦਾ ਹੈ, ਪਰ ਪ੍ਰੇਮ ਉਹ ਹੀ ਕਰਦਾ ਹੈ ਜੋ ਹੋਰ ਸਾਰੀਆਂ ਚੀਜ਼ਾਂ—ਕਰਮ ਅਤੇ ਭੇਖ, (ਸਵਯਾ ੧), ਹਾਥੀ ਘੋੜਿਆਂ (੨), ਮੁਲਕਗੀਰੀ (੩), ਰਸਮੀ ਪੁੰਨ ਕਿਰਿਆ (੪) ਬੀਰਤਾ (੫, ੬) ਆਦਿ ਦਾ ਪ੍ਰੇਮ ਤਿਆਗਦਾ ਹੈ ਤੇ ਕੇਵਲ 'ਇਕ' ਨੂੰ ਪ੍ਰੇਮ ਕਰਦਾ ਹੈ। 'ਆਸਾ ਦੀ ਵਾਰ' ਵਿਚ 'ਦੇਵਤਾ' ਸੰਪੂਰਨਤਾ ਦਾ ਚਿੰਨ੍ਹ ਦੱਸਿਆ ਹੈ ਤੇ ਉਸ ਦੇ ਪੱਖ ਗਿਆਨ, ਵਿਸਮਾਦ, ਹਉਮੈ ਰਹਿਤ ਹੋਣਾ ਦੱਸੇ ਹਨ ਤਾਂ ਜੋ ਉਹ ਪਰਮ ਸੇਵਕ ਬਣ ਸਕੇ। 'ਸੁਖਮਨੀ' ਸਾਹਿਬ ਵਿਚ ਸੰਪੂਰਨਤਾ ਤੀਕ ਪੁੱਜੇ ਮਨੁੱਖ

ਦਾ ਸਰੂਪ 'ਭਗਤ' ਕਿਹਾ ਹੈ—

**ਸੁਖਮਨੀ ਸੁਖ ਅੰਮ੍ਰਿਤ ਪ੍ਰਭ ਨਾਮੁ ॥**
**ਭਗਤ ਜਨਾ ਕੈ ਮਨਿ ਬਿਸ੍ਰਾਮ ॥**

ਅਤੇ 'ਭਗਤ' ਦੇ ਲੱਛਣ ਸਿਮਰਨ ਕ੍ਰਿਤਗਯਤਾ, ਸੰਤ ਸੇਵੀ, ਸਾਧ ਸੰਗੀ, ਗਿਆਨ ਉਪਾਸ਼ਕ, ਗੁਰੂ ਪੂਜ ਤੇ ਬ੍ਰਹਮ ਵੇਤਾ ਦੱਸੇ ਹਨ, ਜਿਨ੍ਹਾਂ ਕਰਕੇ ਉਹ 'ਸਭ ਤੇ ਊਚਾ' 'ਉਧਰੇ ਮੂਚਾ' 'ਤ੍ਰਿਸਨਾ ਬੂਝੈ' 'ਸਭੁ ਕਿਛੁ ਸੂਝੈ', 'ਨਾਹੀ ਜਮ ਤ੍ਰਾਸਾ' 'ਪੂਰਨ ਆਸਾ' 'ਮਨ ਕੀ ਮਲੁ ਜਾਇ' 'ਅੰਮ੍ਰਿਤ ਨਾਮੁ ਰਿਦ ਮਾਹਿ ਸਮਾਇ', ਵਾਲਾ ਬਣਦਾ ਹੈ। ਮਨੁੱਖੀ ਸੰਪੂਰਣਤਾ ਨੂੰ 'ਸੁਖਮਨੀ' ਸਾਹਿਬ ਵਿਚ 'ਭਗਤ' ਨਾਮ ਦਿੱਤਾ ਗਿਆ ਹੈ ਜਾਂ ਸੁਖਮਨੀ ਸਾਹਿਬ ਵਿਚ ਮਨੁੱਖੀ ਸੰਪੂਰਨਤਾ ਵਾਲੇ ਆਤਮਿਕ ਮੰਡਲ ਨੂੰ ਭਗਤ ਕਿਹਾ ਹੈ। 'ਅਨੰਦੁ' ਸਾਹਿਬ ਵਿਚ 'ਅਨੰਦ ਭਇਆ' ਵਾਲਾ ਹੀ ਸੰਪੂਰਨਤਾ ਚਿੰਨ੍ਹ ਮੰਨਿਆ ਗਿਆ ਹੈ।

ਇਸੇ ਤਰ੍ਹਾਂ ਸਿਰੀ ਰਾਗੁ ਦੇ ਪਹਿਲੇ ਸ਼ਬਦ ਵਿਚ ਸੰਪੂਰਨਤਾ ਲਈ ਚਿੰਨ੍ਹ 'ਨਾਮ ਚਿਤ ਆਉਣਾ' ਰੱਖਿਆ ਹੈ ਜੋ ਸੰਭਵ ਤਦ ਹੁੰਦਾ ਹੈ ਜੇ ਮੋਤੀ, ਮੋਹਣੀ, ਰਿਧਿ ਸਿਧ ਤੇ ਸੁਲਤਾਨਗੀਰੀ ਦੀਆਂ ਇੱਛਾਵਾਂ ਉੱਤੇ ਮਨੁੱਖ ਕਾਬੂ ਕਰ ਲਵੇ। ਸਿਰੀ ਰਾਗ ਦੇ ਦੂਜੇ ਸ਼ਬਦ ਵਿਚ 'ਦਿਮਾਗੀ ਨਿਮਰਤਾ' ਆਤਮਿਕ ਮੰਡਲ ਦਾ ਚਿੰਨ੍ਹ ਰੱਖਿਆ ਹੈ ਜੋ ਦਾਅਵਾ ਨਹੀਂ ਕਰਦਾ ਕਿ ਮੈਂ ਪ੍ਰਭੂ ਨੂੰ ਜਾਣਿਆ ਹੈ ਜਾਂ ਪ੍ਰਭੂ ਪੂਰੇ ਤੌਰ 'ਤੇ ਜਾਣਿਆ ਜਾ ਸਕਦਾ ਹੈ। ਸਿਰੀ ਰਾਗ ਦੇ ਤੀਜੇ ਸ਼ਬਦ ਵਿਚ 'ਬਿਬੇਕਤਾ' ਆਤਮਿਕ ਸੰਪੂਰਨਤਾ ਦਾ ਚਿੰਨ੍ਹ ਦੱਸਿਆ ਹੈ—ਬਿਬੇਕਤਾ ਦਾ ਭਾਵ ਇਹ ਹੈ ਕਿ ਮਨੁੱਖ ਦ੍ਰਿੜ੍ਹ ਵਿਸ਼ਵਾਸ ਨਾਲ 'ਇਹਦਾ ਨਹੀਂ 'ਉਹਦਾ' ਮਾਰਗ ਚੁਣ ਲੈਂਦਾ ਹੈ; 'ਮਾਇਆ' ਦੇ ਮਾਰਗ ਨੂੰ ਦ੍ਰਿੜ੍ਹ ਵਿਸ਼ਵਾਸ ਤੇ ਪੂਰਨ ਵਿਚਾਰ ਮਗਰੋਂ 'ਚਖਿ ਛੋਡੀ ਸਹਸਾ ਨਹੀਂ ਕੋਇ' ਕਹਿ ਕੇ ਛੱਡ ਦਿੰਦਾ ਹੈ ਤੇ 'ਉਸ' ਪਰਮਾਤਮਾ ਦਾ ਲੜ ਫੜ ਲੈਂਦਾ ਹੈ।

ਪਰ ਅਸਲੀਅਤ ਇਹ ਹੈ ਕਿ ਹਰ ਸ਼ਬਦ ਜਾਂ ਬਾਣੀ ਵਿਚ 'ਆਤਮਿਕ ਮੰਡਲ' ਦੀ ਅਸਲੀਅਤ ਇਕੋ ਹੈ, ਉਸੇ ਇਕੋ ਆਤਮਿਕ ਮੰਡਲ ਦੀ ਅਵਸਥਾ ਨੂੰ ਚਿੰਨ੍ਹ ਜਾਂ ਨਾਮ ਵੱਖਰੇ-ਵੱਖਰੇ ਦਿੱਤੇ ਹੋਏ ਹਨ। ਮਨੁੱਖੀ ਸੰਪੂਰਨਤਾ ਹੀ ਮਨੁੱਖ ਲਈ ਉੱਚੇ ਤੋਂ ਉੱਚਾ ਆਤਮਿਕ ਮੰਡਲ ਹੈ।

## ੨.

ਬਹੁਤ ਵਾਰੀ ਇਕੋ ਬਾਣੀ ਵਿਚ ਉੱਚਤਮ ਆਤਮਿਕ ਮੰਡਲ ਲਈ ਇਕ ਤੋਂ ਵੱਧ ਜਾਂ ਕਈ ਨਾਮ ਵੀ ਵਰਤੇ ਗਏ ਹਨ। 'ਸੁਖਮਨੀ' ਸਾਹਿਬ ਵਿਚ, ਬਿਨਾਂ ਝਿਜਕ ਇਹ ਗੱਲ ਕਹੀ ਜਾ ਸਕਦੀ ਹੈ, ਕਿ ਇਕੋ ਮਨੁੱਖੀ ਸੰਪੂਰਨਤਾ ਦੇ ਆਤਮਿਕ ਮੰਡਲ ਲਈ ਸਾਧ, ਬ੍ਰਹਮ ਗਿਆਨੀ, ਸੰਤ ਤੇ ਭਗਤ ਨਾਮ ਵਰਤੇ ਗਏ ਹਨ। ਦਿਆਨਤਦਾਰੀ ਨਾਲ ਵਿਚਾਰ ਕਰਨ ਉਪਰੰਤ ਮੈਨੂੰ ਇਹੀ ਭਾਸ ਸਕਿਆ ਕਿ ਸਾਧ, ਬ੍ਰਹਮ ਗਿਆਨੀ, ਸੰਤ ਤੇ ਭਗਤ ਵੱਖੋ-ਵੱਖ ਆਤਮਿਕ ਮੰਡਲਾਂ ਵਿਚ ਪੁੱਜੇ ਲੋਕਾਂ ਦੇ ਨਾਮ ਨਹੀਂ। ਇਹਨਾਂ ਸਭ ਦੀ ਆਤਮਿਕ ਅਵਸਥਾ ਇਕ ਹੈ ਤੇ ਉਹ ਅਵਸਥਾ ਉੱਚਤਮ ਹੈ।

## (ੳ) ਸਾਧ

(੧) ਸਾਧ ਕੀ ਮਹਿਮਾ ਬਰਨੈ ਕਉਨੁ ਪ੍ਰਾਨੀ॥
ਨਾਨਕ ਸਾਧ ਕੀ ਸੋਭਾ ਪ੍ਰਭ ਮਾਹਿ ਸਮਾਨੀ॥

(੨) ਆਪੇ ਜਾਨੈ ਸਾਧ ਬਡਾਈ॥
ਨਾਨਕ ਸਾਧ ਪ੍ਰਭੂ ਬਨਿਆਈ॥

(੩) ਪਾਰਬ੍ਰਹਮ ਸਾਧ ਰਿਦ ਬਸੈ॥
ਨਾਨਕ ਉਧਰੈ ਸਾਧ ਸੁਨਿ ਰਸੈ॥

(੪) ਸਾਧ ਕੀ ਸੋਭਾ ਸਾਧ ਬਨਿਆਈ॥
ਨਾਨਕ ਸਾਧ ਪ੍ਰਭ ਭੇਦੁ ਨ ਭਾਈ॥

'ਪਾਰਬ੍ਰਹਮ ਸਾਦ ਰਿਦ ਬਸੈ' ਤੇ 'ਸਾਧ ਪ੍ਰਭ ਭੇਦੁ ਨ ਭਾਈ'—ਇਸ ਤੋਂ ਉੱਚੀ ਕੋਈ ਆਤਮਿਕ ਅਵਸਥਾ ਕੀ ਹੋਣੀ ਹੈ?

## (ਅ) ਬ੍ਰਹਮ ਗਿਆਨੀ

(੧) ਬ੍ਰਹਮ ਗਿਆਨੀ ਸੰਗਿ ਸਗਲ ਉਧਾਰੁ॥
ਨਾਨਕ ਬ੍ਰਹਮ ਗਿਆਨੀ ਜਪੈ ਸਗਲ ਸੰਸਾਰੁ॥

(੨) ਬ੍ਰਹਮ ਗਿਆਨੀ ਸੁਖ ਸਹਜ ਨਿਵਾਸ॥
ਨਾਨਕ ਬ੍ਰਹਮ ਗਿਆਨੀ ਕਾ ਨਹੀ ਬਿਨਾਸ॥

SIKHBOOKCLUB.COM

(੩) ਬ੍ਰਹਮ ਗਿਆਨੀ ਕਉ ਖੋਜਹਿ ਮਹੇਸੁਰ॥
ਨਾਨਕ ਬ੍ਰਹਮ ਗਿਆਨੀ ਆਪਿ ਪਰਮੇਸੁਰੁ॥

(੪) ਬ੍ਰਹਮ ਗਿਆਨੀ ਕਾ ਸਗਲ ਆਕਾਰੁ॥
ਬ੍ਰਹਮ ਗਿਆਨੀ ਆਪ ਨਿਰੰਕਾਰੁ॥

ਇਸ ਤੋਂ ਉੱਤੇ ਵੀ ਕੀ ਅਵਸਥਾ ਹੋ ਸਕਦੀ ਹੈ ਜੋ 'ਬ੍ਰਹਮ ਗਿਆਨੀ ਆਪਿ ਪਰਮੇਸੁਰ' ਤੇ 'ਨਿਰੰਕਾਰੁ' ਹੈ?

## (ੲ) ਸੰਤ

(੧) ਸੰਤ ਸਰਨਿ ਜੋ ਜਨੁ ਪਰੈ ਸੋ ਜਨੁ ਉਧਰਨਹਾਰ॥
ਸੰਤ ਕੀ ਨਿੰਦਾ ਨਾਨਕਾ ਬਹੁਰਿ ਬਹੁਰਿ ਅਵਤਾਰ॥

(੨) ਨਾਮ ਕੀ ਮਹਿਮਾ ਸੰਤ ਰਿਦ ਵਸੈ॥
ਸੰਤ ਪ੍ਰਤਾਪਿ ਦੁਰਤੁ ਸਭ ਨਸੈ॥

(੩) ਓਟ ਗਹੀ ਸੰਤਹ ਦਰਿ ਆਇਆ॥
ਸਰਬ ਸੂਖ ਨਾਨਕ ਤਿਹ ਪਾਇਆ॥

(੪) ਸੰਤ ਸੰਗਿ ਅੰਤਰਿ ਪ੍ਰਭ ਡੀਠਾ॥
ਨਾਮੁ ਪ੍ਰਭੂ ਕਾ ਲਾਗਾ ਮੀਠਾ॥

ਇਹ ਮੰਜ਼ਿਲ ਜਾਂ ਖੰਡ ਵੀ ਉੱਚੇ ਤੋਂ ਉੱਚਾ ਹੀ ਦਿੱਸਦਾ ਹੈ।

## (ਸ) ਭਗਤ

ਭਗਉਤੀ ਭਗਵੰਤ ਭਗਤਿ ਕਾ ਰੰਗੁ ॥
ਸਗਲ ਤਿਆਗੈ ਦੁਸਟ ਕਾ ਸੰਗੁ ॥
ਮਨ ਤੇ ਬਿਨਸੈ ਸਗਲਾ ਭਰਮੁ ॥
ਕਰਿ ਪੂਜੈ ਸਗਲ ਪਾਰਬ੍ਰਹਮੁ ॥
... ... ...
ਹਰਿ ਕੇ ਚਰਨ ਹਿਰਦੇ ਬਸਾਵੈ ॥
ਨਾਨਕ ਐਸਾ ਭਗਉਤੀ ਭਗਵੰਤ ਕਉ ਪਾਵੈ ॥

ਸਿਮਰਨ ਵਾਲੇ ਨੂੰ ਭਗਤ ਕਿਹਾ ਹੈ ਤੇ ਪਹਿਲੀ ਅਸ਼ਟਪਦੀ ਵਿਚ ਉਸ ਦੀ ਆਤਮਿਕ ਅਵਸਥਾ ਦੱਸੀ ਹੈ। ਕੀ ਉਸ ਅਵਸਥਾ ਤੋਂ ਉਚੇਰੀ ਕੋਈ ਅਵਸਥਾ ਸੰਭਵ ਹੈ?

ਸਗੋਂ ਸੁਖਮਨੀ ਸਾਹਿਬ ਵਿਚ ਬਹੁਤ ਥਾਈਂ ਇਕੋ ਪ੍ਰਕਰਣ ਵਿਚ 'ਭਗਤ', ਸਾਧ ਤੇ ਸੰਤ ਨੂੰ ਅਭੇਦ ਕਰ ਦਿੱਤਾ ਹੈ ਤੇ ਬਹੁਤ ਥਾਈਂ ਇਹਨਾਂ ਨੂੰ ਫ਼ਰਜ਼ ਤੇ ਉਪਾਧੀ ਸੌਂਪੀ ਹੈ, ਜੋ "ਗੁਰੂ" ਦੀ ਹੈ। ਵੇਖੋ :—

ਸਗਲ ਮਤਾਂਤ ਕੇਵਲ ਹਰਿ ਨਾਮ ॥
ਗੋਬਿੰਦ ਭਗਤ ਕੈ ਮਨਿ ਬਿਸ੍ਰਾਮ ॥
ਕੋਟਿ ਅਪ੍ਰਾਧ ਸਾਧ ਸੰਗਿ ਮਿਟੈ ॥
ਸੰਤ ਕ੍ਰਿਪਾ ਤੇ ਜਮ ਤੇ ਛੁਟੈ ॥
ਜਾ ਕੈ ਮਸਤਕਿ ਕਰਮ ਪ੍ਰਭਿ ਪਾਏ ॥
ਸਾਧ ਸਰਣਿ ਨਾਨਕ ਤੇ ਆਏ ॥

ਇਸੇ ਤਰ੍ਹਾਂ 'ਜਪੁ' ਜੀ ਸਾਹਿਬ ਵਿਚ ਜੋ ਕੁਝ 'ਸਚਿਆਰੁ' ਦੀ ਆਤਮਿਕ ਭੂਮੀ ਦਰਸਾ ਦਿੱਤੀ ਹੈ, ਉਹ ਹੀ 'ਨਾਨਕ ਭਗਤਾ ਸਦਾ ਵਿਗਾਸੁ' ਵਿਚ 'ਸੁਣਿਐ' ਰਾਹੀਂ ਬਣੇ 'ਭਗਤ' ਵਾਸਤੇ ਕਿਹਾ ਹੈ ਤੇ "ਮੰਨੇ" ਰਾਹੀਂ "ਮੰਨੇ ਕੀ ਗਤਿ ਕਹੀ ਨਾ ਜਾਇ" ਬਾਰੇ ਕਿਹਾ ਹੈ ਤੇ ਉਹ ਹੀ "ਪੰਚ ਪਰਵਾਣੁ ਪੰਚ ਪਰਧਾਨੁ" ਵਿਚ 'ਪੰਚ' ਬਾਰੇ ਕਿਹਾ ਹੈ ਤੇ ਉਹ ਵੀ "ਮੁੰਦਾ ਸੰਤੋਖ" ਵਿਚ "ਜੋਗੀ" ਬਾਰੇ ਕਿਹਾ ਹੈ।

'ਅਨੰਦ' ਸਾਹਿਬ ਵਿਚੋਂ

(੧) "ਆਵਹੁ ਸੰਤ ਪਿਆਰਿਹੋ ਅਕਥ ਕੀ ਕਰਹ ਕਹਾਣੀ ॥"
(੨) "ਭਗਤਾ ਕੀ ਚਾਲ ਨਿਰਾਲੀ"
(੩) "ਪਵਿਤੁ ਹੋਏ ਸੇ ਜਨਾ ਜਿਨੀ ਹਰਿ ਧਿਆਇਆ"
(੪) "ਜੇ ਕੋ ਸਿਖੁ ਗੁਰੂ ਸੇਤੀ ਸਨਮੁਖੁ ਹੋਵੈ"

ਸੰਤ, ਭਗਤ, ਜਨ ਤੇ ਸਿੱਖ ਦੀ ਆਤਮਿਕ ਪੱਧਰ ਇਕੋ ਹੈ।

ਆਤਮਿਕ ਪੱਧਰ ਇਹਨਾਂ ਭਿੰਨ-ਭਿੰਨ ਨਾਮਾਂ ਨਾਲ ਬਿਆਨ ਕੀਤੇ ਸੰਪੂਰਨਤਾ ਨੂੰ ਪੁੱਜੇ ਮਨੁੱਖਾਂ ਦੀ ਇਕੋ ਹੈ। ਇਹ ਸਾਰੇ 'ਹਿਵੈ ਘਰੁ' ਦੀ ਚੋਟੀ 'ਤੇ ਬੈਠੇ ਮਨੁੱਖ ਹਨ। ਇਹ ਸਾਰੇ ਚੋਟੀ ਤੇ ਚੜ੍ਹ ਚੁੱਕੇ ਲੋਕ ਹਨ। ਚੋਟੀ ਇਕੋ ਹੈ 'ਤੇ ਉੱਥੇ ਇਹ

ਸਾਰੇ ਬਰਾਬਰ ਹਨ—ਸਾਧ, ਸੰਤ, ਬ੍ਰਹਮ ਗਿਆਨੀ, ਜਨ, ਸਿੱਖ ਤੇ ਭਗਤ। ਇਹ ਇਕੋ ਆਤਮਿਕ ਮੰਡਲ ਦੇ ਵਾਸੀ ਹਨ ਤੇ ਇਹਨਾਂ ਦੀ ਆਤਮਿਕ ਪੱਧਰ ਇਕੋ ਹੈ।

## ੩.

ਪਰ ਜੇ ਇਹ ਸਾਰੇ ਇਕੋ ਹੀ ਹਨ ਤਾਂ ਗੁਰੂ ਸਾਹਿਬ ਨੇ ਇਹਨਾਂ ਨੂੰ ਵੱਖਰੇ- ਵੱਖਰੇ ਨਾਮ ਕਿਉਂ ਦਿੱਤੇ ਹਨ? ਭਗਤੀ ਦਾ ਉੱਚਤਮ ਨਮੂਨਾ ਧ੍ਰੂਅ ਤੇ ਪ੍ਰਹਿਲਾਦ ਨੂੰ ਮੰਨਿਆ ਹੈ; ਸੀਤਾ ਤੇ ਰਾਮ ਨੂੰ ਇਸੇ ਮੰਡਲ 'ਚ ਪੁੱਜਿਆ ਦੱਸਿਆ ਹੈ; ਗੋਰਖ ਇਸੇ ਸ਼ਿਵ ਮੰਡਲ ਦਾ ਵਾਸੀ ਹੈ; ਕਬੀਰ, ਨਾਮਦੇਵ, ਸੈਣ ਤੇ ਰਵਿਦਾਸ ਉੱਥੇ ਹੀ ਪੁੱਜੇ ਹਨ। 'ਜਪੁ' ਜੀ ਸਾਹਿਬ ਦੇ "ਖੰਡਾਂ" ਵਿਚ ਜਾ ਕੇ ਇਹ ਸਾਰੇ ਸੰਪੂਰਨਤਾ ਤੀਕ ਪੁੱਜੇ—ਇੰਦ, ਚੰਦ, ਸੂਰ, ਸਿਧ ਨਾਥ, ਦੇਵ, ਦਾਨਵ, ਮੁਨਿ, ਰਤਨ, ਪਾਤ, ਨਰਿੰਦ, ਪੰਚ ਪਰਵਾਣੁ, ਸੁਰਤੀ, ਸੇਵਕ, ਜੋਧ, ਮਹਾਬਲ ਸੂਰ, ਰਾਮ, ਸੀਤਾ ਤੇ ਭਗਤ—ਇਕੱਠੇ ਹੋ ਜਾਂਦੇ ਹਨ, ਇਕੋ ਚੋਟੀ 'ਤੇ।

ਵੱਖਰੇ-ਵੱਖਰੇ ਇਕੋ ਪ੍ਰਾਪਤੀ ਦੇ ਨਾਮ ਕਿਉਂ ਹਨ? ਮੇਰੀ ਜਾਚੇ "ਚੋਟੀ" ਇਕੋ ਹੈ, ਪਰ ਉਸ ਚੋਟੀ 'ਤੇ ਚੜ੍ਹਨ ਦੇ ਰਸਤੇ ਕਈ ਹਨ। ਜਿਸ 'ਤੇ ਵੀ ਤੁਸੀਂ ਲਗਾਤਾਰ ਉੱਨਤੀ ਕਰਦੇ ਚੜ੍ਹਦੇ ਜਾਓ, ਤੁਸੀਂ ਮੰਜ਼ਲ-ਚੋਟੀ 'ਤੇ ਪੁੱਜ ਜਾਓਗੇ। ਜੇ ਉੱਨਤੀ ਜਾਰੀ ਨਾ ਰਹਿ ਸਕੇ ਤਾਂ ਹਰ ਰਸਤਾ ਤੁਹਾਨੂੰ ਅਧਵਾਟੇ ਹੀ ਰੱਖੇਗਾ। ਭਾਵ ਗੁਰੂ ਸਾਹਿਬ ਲਈ ਮਾਰਗ ਦਾ ਕੋਈ ਝਗੜਾ ਨਹੀਂ, ਭਾਵੇਂ ਉਹਨਾਂ ਦਾ ਆਪਣਾ ਇਕ ਸਪੱਸ਼ਟ ਮਾਰਗ ਹੈ ਤੇ ਉਹ ਭਗਤੀ ਹੈ, ਪਰ ਇਸ ਦਾ ਭਾਵ ਇਹ ਨਹੀਂ ਕਿ ਉਨ੍ਹਾਂ ਹੋਰ ਮਾਰਗ ਰੱਦ ਕਰ ਦਿੱਤੇ ਸਨ। ਗੁਰੂ ਸਾਹਿਬਾਨ ਲਈ ਸਭੋ ਮਾਰਗ—ਕਰਮ, ਗਿਆਨ, ਯੋਗ ਤੇ ਭਗਤੀ—ਇਕੋ ਆਤਮਿਕ ਮੰਡਲ ਤੀਕ ਪੁਜਾ ਸਕਦੇ ਹਨ। ਮੇਰੀ ਜਾਚੇ ਸਾਧ ਦਾ ਮਾਰਗ ਯੋਗ ਦਾ ਮਾਰਗ ਹੈ, ਬ੍ਰਹਮ ਗਿਆਨੀ ਦਾ ਮਾਰਗ ਗਿਆਨ ਦਾ ਮਾਰਗ ਹੈ, ਸੰਤ ਦਾ ਮਾਰਗ ਕਰਮ ਦਾ ਮਾਰਗ ਹੈ ਤੇ ਭਗਤ ਦਾ ਮਾਰਗ ਪ੍ਰੇਮ ਜਾਂ ਭਗਤੀ ਦਾ ਮਾਰਗ ਹੈ। ਇਹ ਸਾਰੇ ਮਾਰਗਾਂ ਦੀ ਮੰਜ਼ਲ ਇਕੋ ਹੈ।

SIKHBOOKCLUB.COM

ਸੋ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਮਾਰਗਾਂ ਦਾ ਕੋਈ ਝਗੜਾ ਨਹੀਂ ਹੈ। ਹਰ ਕਿਸੇ ਦਾ ਮਾਰਗ ਠੀਕ ਹੈ। ਇਹੋ ਹੀ ੧੬੦੪ ਵਿਚ ਬੀੜ ਸੰਪਾਦਨਾ ਦੀ ਸਮਾਪਤੀ 'ਤੇ ਗੁਰੂ ਅਰਜਨ ਸਾਹਿਬ ਨੇ ਗੁਰੂ ਗ੍ਰੰਥ ਰੂਪੀ ਥਾਲ ਬਾਰੇ ਸਪੱਸ਼ਟ ਕੀਤਾ। ਉਨ੍ਹਾਂ ਕਿਹਾ ਕਿ, "ਹੇ ਸੰਸਾਰ ਦੇ ਲੋਕੋ, ਸੰਸਾਰ ਵਿਚ ਭੁੱਖ (ਤਮ ਸੰਸਾਰ) ਵਰਤੀ ਹੋਈ ਹੈ, ਹਰ ਕੋਈ ਭੁੱਖਾ-ਭੁੱਖਾ ਖਾਲੀ-ਖਾਲੀ ਦਿੱਸਦਾ ਹੈ, ਮੈਂ ਤੁਹਾਡੇ ਲਈ ਥਾਲ ਪਰੋਸ ਕੇ ਲੈ ਆਇਆ ਹਾਂ। ਇਸ ਵਿਚ ਜੋ ਖਾਣਾ ਰੱਖਿਆ ਹੈ, ਜੇ ਤੁਸੀਂ ਖਾ ਕੇ ਪਚਾ ਜਾਓ ਤਾਂ ਤੁਹਾਡੀ ਤ੍ਰਿਪਤੀ (ਉਧਾਰੋ) ਹੋ ਸਕਦੀ ਹੈ। ਇਹ ਖਾਣਾ ਹੈ ਸਤੁ, ਸੰਤੋਖੁ, ਵੀਚਾਰ ਤੇ ਨਾਮ ਦਾ।

**ਥਾਲ ਵਿਚਿ ਤਿੰਨਿ ਵਸਤੂ ਪਈਓ, ਸਤੁ ਸੰਤੋਖੁ ਵੀਚਾਰੋ॥**
**ਅੰਮ੍ਰਿਤ ਨਾਮੁ ਠਾਕੁਰ ਕਾ ਪਇਓ, ਜਿਸ ਕਾ ਸਭਸੁ ਅਧਾਰੋ॥**
**ਜੇ ਕੋ ਖਾਵੈ, ਜੇ ਕੋ ਭੁੰਚੈ ਤਿਸ ਕਾ ਹੋਇ ਉਧਾਰੋ॥**

**ਏਹ ਵਸਤੁ ਤਜੀ ਨਹ ਜਾਈ, ਨਿਤ ਨਿਤ ਰਖੁ ਉਰਿਧਾਰੋ॥**
**ਤਮ ਸੰਸਾਰ, ਚਰਨ ਲਗਿ ਤਰੀਐ, ਸਭੁ ਨਾਨਕ ਬ੍ਰਹਮ ਪਸਾਰੋ॥**

(ਮੁੰਦਾਵਣੀ ਮ: ੫)

ਸਤੁ ਮਾਰਗ ਹੈ ਕਰਮ ਦਾ, ਸੰਤੋਖ ਮਾਰਗ ਹੈ ਯੋਗ ਦਾ, ਵੀਚਾਰੁ ਮਾਰਗ ਹੈ ਗਿਆਨ ਦਾ ਤੇ ਨਾਮੁ ਮਾਰਗ ਹੈ ਭਗਤੀ ਦਾ। ਚਾਰੇ ਹੀ ਪ੍ਰਭੂ ਪ੍ਰਾਪਤੀ ਦੇ ਭਾਰਤੀ ਮਾਰਗ ਹਨ।

'By Karma, Jnana, Bhakti and Yoga, by one or more or all of these, the vision of the Paramatma is obtained.'' (Prabuddha Bharta)

ਮੇਰੀ ਜਾਚੇ ਸਾਧ, ਬ੍ਰਹਮ ਗਿਆਨੀ ਤੇ ਭਗਤ ਵੱਖੋ-ਵੱਖ ਖੰਡ ਜਾਂ ਮੰਡਲ ਨਹੀਂ ਸਗੋਂ ਵੱਖ-ਵੱਖ ਮਾਰਗਾਂ ਰਾਹੀਂ ਇਕੋ ਸਾਂਝੀ ਚੋਟੀ 'ਤੇ ਚੜ੍ਹ ਰਹੇ ਲੋਕ ਹਨ। 'ਸੁਣਿਐ' ਤੇ "ਮੰਨੈ" ਵਾਲਿਆਂ ਦੀਆਂ ਵੱਖੋ-ਵੱਖ ਪੱਧਰਾਂ ਨਹੀਂ, ਸਗੋਂ ਵੱਖ-ਵੱਖ ਮਾਰਗਾਂ ਰਾਹੀਂ ਇਕੋ ਪੱਧਰ 'ਤੇ ਪੁੱਜੇ ਲੋਕਾਂ ਲਈ ਇਹ ਸ਼ਬਦ ਵਰਤੇ ਹਨ। "ਅਸੰਖ' ਰੂਪ ਨੂੰ ਜਾਣਨਾ "ਬ੍ਰਹਮ ਗਿਆਨ" ਹੈ, ਸੰਤੋਖੀ ਹੋਣਾ ਯੋਗ ਹੈ, ਸੁਣਨਾ ਤੇ ਮੰਨਣਾ ਭਗਤੀ ਹੈ। ਇਸੇ ਤਰ੍ਹਾਂ ਧਰਮ, ਗਿਆਨ, ਸਰਮ ਤੇ ਕਰਮ ਖੰਡ ਵੱਖਰੇ ਮਾਰਗ ਹਨ, ਪਰ ਇਹਨਾਂ ਵਿਚੋਂ ਹਰ ਇਕ ਮਾਰਗ ਰਾਹੀਂ ਮੰਡਲ "ਸਚਖੰਡ" ਹੀ ਪ੍ਰਾਪਤ ਹੁੰਦਾ ਹੈ, ਇਹ ਉੱਨਤੀ ਦੇ ਵੱਖਰੇ ਪੜਾਅ ਨਹੀਂ ਸਗੋਂ ਉੱਨਤੀ ਕਰਨ ਦੇ ਵੱਖਰੇ ਮਾਰਗ ਹਨ। ਧਰਮ ਖੰਡ ਕਰਮ ਮਾਰਗ ਹੈ; ਗਿਆਨ ਖੰਡ ਗਿਆਨ ਮਾਰਗ ਹੈ, ਸਰਮ ਖੰਡ ਯੋਗ ਮਾਰਗ ਹੈ ਤੇ ਕਰਮ (ਕ੍ਰਿਪਾ ਪ੍ਰਸਾਦਿ) ਭਗਤੀ ਮਾਰਗ ਹੈ। ਕਿਸੇ ਮਾਰਗ ਰਾਹੀਂ ਉੱਨਤੀ ਕਰੋ, ਆਤਮਿਕ ਟੀਸੀ ਇਕੋ ਹੈ। ਉਹ ਹੈ :

**ਜਤੁ ਪਹਾਰਾ ਧੀਰਜੁ ਸੁਨਿਆਰੁ॥ ਅਹਰਣਿ ਮਤਿ ਵੇਦੁ ਹਥੀਆਰੁ॥**

ਦੀ।

ਹਰ ਮਾਰਗ ਪੂਰਨ ਹੈ ਤੇ ਮਨੁੱਖ ਹਰ ਮਾਰਗ ਰਾਹੀਂ ਉੱਨਤੀ ਕਰ ਸਕਦਾ ਹੈ। ਸਗੋਂ ਅਸਲੀਅਤ ਇਹ ਹੈ ਕਿ ਸਾਰੇ ਮਾਰਗ ਵੀ ਇਕੋ ਹੀ ਹਨ।

**ਜੋਗ ਸਬਦੰ ਗਿਆਨ ਸਬਦੰ, ਬੇਦ ਸਬਦੰ ਬ੍ਰਾਹਮਣਹ॥**
**ਖਤ੍ਰੀ ਸਬਦੰ ਸੂਰ ਸਬਦੰ ਸੂਦ੍ਰ ਸਬਦੰ ਪਰਾਕ੍ਰਿਤਹ॥**
**ਸਰਬ ਸਬਦੰ ਏਕ ਸਬਦੰ, ਜੇ ਕੋ ਜਾਣੈ ਭੇਉ॥**
**ਨਾਨਕੁ ਤਾ ਕਾ ਦਾਸੁ ਹੈ ਸੋਈ ਨਿਰੰਜਨ ਦੇਉ॥**

ਸਾਰੇ ਜੀਵਨ-ਢੰਗ (ਸ਼ਬਦ) ਇਕੋ ਹਨ।

## ੪.

ਪਰ ਫਿਰ ਗੁਰੂ ਸਾਹਿਬ ਨੇ ਭਗਤੀ ਜਾਂ ਪ੍ਰੇਮ ਮਾਰਗ ਕਿਉਂ ਚੁਣਿਆ ? ਗੁਰੂ ਸਾਹਿਬ ਦਾ ਵਿਚਾਰ ਇਹ ਹੈ ਕਿ ਪ੍ਰੇਮ ਬਿਨਾਂ ਮਨੁੱਖ ਕਿਸੇ ਮਾਰਗ 'ਤੇ ਸਫ਼ਲਤਾ ਨਾਲ ਨਹੀਂ ਚੱਲ ਸਕਦਾ। ਕਰਮ, ਗਿਆਨ ਤੇ ਯੋਗ ਹਰ ਇਕ ਮਾਰਗ ਵਿਚ ਪ੍ਰੇਮ ਦੀ ਲੋੜ ਹੈ। ਕਰਮ ਦਾ ਭਾਵ ਹੈ ਐਸਾ ਸਤੁ ਕਰਮ, ਜੋ ਸੱਚਾਈ ਦੀ ਰੱਖਿਆ ਲਈ ਗੁਰੂ ਅਰਜਨ ਸਾਹਿਬ, ਗੁਰੂ

ਤੇਗ਼ ਬਹਾਦਰ ਸਾਹਿਬ, ਗੁਰੂ ਗੋਬਿੰਦ ਸਿੰਘ ਜੀ, ਸਾਹਿਬਜ਼ਾਦਿਆਂ ਜਾਂ ਸ਼ਹੀਦਾਂ ਨੇ ਕੀਤਾ—ਸ਼ਹਾਦਤ। ਜੋ ਪਹਿਲਾਂ ਰਾਮ, ਕ੍ਰਿਸ਼ਨ, ਸੁਕ੍ਰਾਤ, ਈਸਾ ਜੀ ਨੇ ਕੀਤਾ। ਜੋ ਮਹਾਂਭਾਰਤ ਵਿਚ ਅਰਜਨ ਨੇ ਕੀਤਾ। ਨਿਆਂ ਤੇ ਸੱਚਾਈ ਲਈ ਜੀਵਨ ਲਾ ਦੇਣਾ ਕਰਮ ਮਾਰਗ ਹਨ। ਨਿੱਕੇ-ਨਿੱਕੇ ਪੁੰਨ ਕਰਮ ਵੀ ਇਸੇ ਮਾਰਗ ਦੇ ਹਨ, ਪਰ ਸ਼ਹਾਦਤ ਕਰਮ-ਮਾਰਗ ਦੀ ਸਿਖ਼ਰ ਹੈ। ਕੁਰਬਾਨੀ ਕਰਮ ਦੀ ਸਿਖ਼ਰ ਹੈ ਤੇ ਕੁਰਬਾਨੀ ਪ੍ਰੇਮ ਬਿਨਾਂ ਸੰਭਵ ਨਹੀਂ। ਦੇਸ਼-ਪ੍ਰੇਮ, ਮਨੁੱਖ-ਪ੍ਰੇਮ, ਸਚੁ-ਪ੍ਰੇਮ। ਬੱਚੇ ਵੀ ਤਾਂ ਪ੍ਰੇਮ ਤੋਂ ਬਿਨਾਂ ਨਹੀਂ ਪਲਦੇ। ਪ੍ਰੇਮ ਬਿਨਾਂ ਕੁਝ ਨਹੀਂ ਹੋ ਸਕਦਾ। ਇਸ ਲਈ ਕਰਮ ਮਾਰਗ ਵਿਚ ਪ੍ਰੇਮ ਜ਼ਰੂਰੀ ਹੈ। ਇਸੇ ਤਰ੍ਹਾਂ 'ਬ੍ਰਹਮ ਗਿਆਨ' 'ਬ੍ਰਹਮ-ਪ੍ਰੇਮ' ਬਿਨਾਂ ਕਿਸੇ ਨੂੰ ਕੀ ਪ੍ਰਾਪਤ ਹੋਵੇਗਾ—ਸਾਨੂੰ ਉਹ ਹੀ ਮਜ਼ਮੂਨ ਚੰਗੇ ਆਉਂਦੇ ਹਨ, ਜਿਨ੍ਹਾਂ ਨੂੰ ਅਸੀਂ ਪ੍ਰੇਮ ਕਰਦੇ ਹਾਂ, ਜੋ ਸਾਨੂੰ ਚੰਗੇ ਲਗਦੇ ਹਨ। ਐਸੇ ਮਜ਼ਮੂਨਾਂ ਵਿਚ ਸਾਨੂੰ ਨਿਪੁੰਨਤਾ ਵੀ ਪ੍ਰਾਪਤ ਹੋ ਜਾਂਦੀ ਹੈ, ਕਾਰਨ ਉਸ ਮਜ਼ਮੂਨ ਦਾ ਪ੍ਰੇਮ ਹੈ, ਤਾਂ ਤੇ ਪ੍ਰੇਮ ਹੀ ਗਿਆਨ ਦਾ ਵਸੀਲਾ ਹੈ। ਇਵੇਂ ਯੋਗ ਦਾ ਆਧਾਰ ਵੀ ਪ੍ਰੇਮ ਹੀ ਹੈ. ਯੋਗ ਹੈ। ਸੰਤੋਖ ਜਾਂ ਸ੍ਵੈ-ਸੰਜਮ, ਆਪਣੇ ਆਪ ਉਤੇ ਜ਼ਬਤ। ਇਹ ਸੰਜਮ ਪ੍ਰੇਮ ਕਰਕੇ ਪ੍ਰਾਪਤ ਹੁੰਦਾ ਹੈ। ਫਿਰ ਹਰ ਮਾਰਗ ਵਿਚ ਪ੍ਰਭੂ-ਪ੍ਰਾਪਤੀ ਦੀ ਖਿੱਚ ਜਾਂ ਪ੍ਰੇਮ ਹੀ ਮਨੁੱਖ ਨੂੰ ਸਿਦਕ ਨਾਲ ਉਸ ਮਾਰਗ 'ਤੇ ਤੋਰੀ ਰੱਖ ਸਕਦਾ ਹੈ। ਉਸ ਮੰਜ਼ਲ ਦੇ ਪ੍ਰੇਮ ਬਿਨਾਂ ਮਨੁੱਖ ਦੋ ਦਿਨਾਂ ਵਿਚ ਕਾਹਲਾ ਪੈ ਕੇ ਦਮ ਤੋੜ ਦੇਵੇ। ਜਿਤਨੇ ਮਹਾਨ ਕਰਤੱਵ ਤੇ ਕਰਮ ਜਾਂ ਕਮਾਲ ਸੰਸਾਰ ਵਿਚ ਹੋਏ ਹਨ, ਕਿਸੇ ਨਾ ਕਿਸੇ ਪ੍ਰਕਾਰ ਦਾ ਪ੍ਰੇਮ ਹੀ ਉਸ ਦਾ ਕਾਰਨ ਸੀ। ਤਾਂ ਤੇ ਪ੍ਰੇਮ ਐਸਾ ਅੰਸ਼ ਹੈ ਜੋ ਕਰਮ, ਗਿਆਨ, ਤੇ ਯੋਗ ਵਿਚ ਸੁਤੇ-ਸਿਧ ਸ਼ਾਮਲ ਹੈ। ਇਸ ਵਾਸਤੇ ਇਹ ਸਮੂਹੀ ਹੋਇਆ। ਗੁਰੂ ਅਰਜਨ ਸਾਹਿਬ ਨੇ ਇਸੇ ਵਾਸਤੇ 'ਮੁੰਦਾਵਣੀ' ਵਿਚ ਇਸ ਪ੍ਰੇਮ ਮਾਰਗ ਨੂੰ "ਸਭਸੁ ਅਧਾਰੋ" ਕਿਹਾ ਹੈ। ਪ੍ਰੇਮ ਹਰ ਮਾਰਗ ਦਾ ਆਸਰਾ ਹੈ, ਹਰ ਮਨੁੱਖ ਦਾ ਆਸਰਾ ਹੈ, ਹਰ ਪਰਿਵਾਰ ਦਾ ਆਸਰਾ ਹੈ, ਹਰ ਕਮਾਲ ਦਾ ਆਸਰਾ ਹੈ। ਇਸ ਵਾਸਤੇ ਇਹ ਪੰਥ ਹੈ, ਮਾਰਗ ਨਹੀਂ ਹੈ। ਬਾਕੀ ਮਾਰਗ ਹਨ, ਇਹ ਪੰਥ ਹੈ। ਸਾਰਿਆਂ ਮਾਰਗਾਂ ਵਿਚ ਇਸ ਦਾ ਅੰਸ਼ ਹੈ ਤੇ ਇਸ ਵਿਚ ਸਾਰੇ ਮਾਰਗਾਂ ਦੇ ਅੰਸ਼ ਹਨ। ਪ੍ਰੇਮ ਸ੍ਰੇਸ਼ਟ ਮਾਰਗ ਹੈ। ਇਹ ਸਾਰਿਆਂ ਮਤਾਂਤ ਜਾਂ ਮਾਰਗਾਂ ਦਾ ਸਿੱਟਾ ਹੈ ਕਿ ਨਾਮ ਤੋਂ ਬਿਨਾਂ ਜਾਂ ਪ੍ਰੇਮ ਤੋਂ ਬਿਨਾਂ ਕੋਈ ਮਾਰਗ ਸਫ਼ਲ ਨਹੀਂ ਹੋ ਸਕਦਾ :—

**ਸਗਲ ਮਤਾਂਤ ਕੇਵਲ ਹਰਿਨਾਮ॥**
**ਗੋਬਿੰਦ ਭਗਤ ਕੈ ਮਨਿ ਬਿਸ੍ਰਾਮ॥**

ਸਾਡਾ ਝਗੜਾ ਕਿਸੇ ਮਾਰਗ ਨਾਲ ਨਹੀਂ ਹੈ, ਪ੍ਰੇਮ ਤੋਂ ਬਿਨਾਂ ਕੋਈ ਮਾਰਗ ਸਫ਼ਲ ਨਹੀਂ ਹੋ ਸਕਦਾ। ਵੈਸੇ ਸਿੱਖ, ਸਾਧ, ਸੰਤ, ਬ੍ਰਹਮ ਗਿਆਨੀ ਤੇ ਭਗਤ ਸਭ ਪ੍ਰਕਾਰ ਦੇ ਹੋਏ ਹਨ ਤੇ ਹੁਣ ਹਨ : 'ਨਾਮ ਜਪਣ ਵਾਲੇ, ਵੰਡ ਛਕਣ ਵਾਲੇ, ਤੇਗ਼ ਮਾਰਨ ਵਾਲੇ, ਦੇਗ਼ ਚਲਾਉਣ ਵਾਲੇ, ਬੰਦ ਬੰਦ ਕਟਾਉਣ ਵਾਲੇ, ਹਠੀ, ਜਪੀ, ਤਪੀ, ਸ਼ਹੀਦ ਮੁਰੀਦ; ਇਹ ਸਭ ਵੱਖੋ-ਵੱਖ ਮਾਰਗਾਂ ਰਾਹੀਂ ਆਤਮਿਕ ਉੱਨਤੀ ਕਰਦੇ ਹਨ, ਪਰ ਪ੍ਰੇਮ ਦੇ ਆਸਰੇ—ਗੁਰੂ ਪ੍ਰੇਮ, ਪੰਥ ਪ੍ਰੇਮ, ਦੇਸ਼ ਪ੍ਰੇਮ, ਕੱਕਾਰ ਪ੍ਰੇਮ, ਨਿਆਂ ਪ੍ਰੇਮ, ਗ਼ੈਰਤ ਪ੍ਰੇਮ ਤੇ ਪ੍ਰਭੂ-ਪ੍ਰੇਮ।

# ਸੁਖਮਨੀ ਤੇ ਧਾਰਮਕ ਮੰਡਲ

## ੧.

ਸਿੱਖ ਧਰਮ ਜੀਵਨ ਘੋਲ ਦਾ ਧਰਮ ਹੈ। ਜੀਵਨ ਘੋਲ ਤੋਂ ਭਾਂਜ ਖਾ ਕੇ ਇਹ ਜੀਵਨ ਤਿਆਗ ਜਾਂ ਨਿਰਵਿਰਤੀ ਦਾ ਧਰਮ ਨਹੀਂ। ਇਸ ਦਾ ਵਿਸ਼ਵਾਸ ਇਹ ਹੈ ਕਿ ਜੋ ਵੀ ਆਤਮਿਕ ਜਾਂ ਧਾਰਮਿਕ ਉੱਨਤੀ ਸੰਭਵ ਹੈ, ਉਹ ਗ੍ਰਹਿਸਤ ਦਾ ਸਾਧਾਰਣ ਜੀਵਨ ਬਤੀਤ ਕਰਦਿਆਂ ਪ੍ਰਾਪਤ ਹੋ ਸਕਦੀ ਹੈ। ਸਗੋਂ ਸਿੱਖ ਧਰਮ ਦਾ ਇਹ ਵੀ ਵਿਸ਼ਵਾਸ ਹੈ ਕਿ ਕਿਸੇ ਆਤਮਾ ਦੀ ਉੱਨਤੀ ਦਾ ਸਬੂਤ ਜਾਂ ਨਿਰਣਾ ਹੀ ਇਸ ਗੱਲ ਵਿਚੋਂ ਕੀਤਾ ਜਾ ਸਕਦਾ ਹੈ ਕਿ ਉਹ ਗ੍ਰਹਿਸਤ ਜੀਵਨ ਨੂੰ ਕਿਸ ਤਰ੍ਹਾਂ ਜਿਊਂਦਾ ਹੈ ਤੇ ਇਸ ਵਿਚ ਵਿਚਰਦਿਆਂ ਕਿਸ ਹੱਦ ਤੀਕ ਤਿਆਗੀ ਹੋ ਸਕਦਾ ਹੈ। ਤਿਆਗ ਦਾ ਭਾਵ ਜੰਗਲਾਂ ਵਿਚ ਤਪੱਸਿਆ ਕਰਨਾ ਨਹੀਂ ਹੈ, ਨਾ ਹੀ ਹੋਰ ਕੋਈ ਐਸਾ ਸਾਧਨ ਕਰਨਾ, ਜਿਸ ਵਿਚ ਰੋਜ਼ਾਨਾ ਜੀਵਨ ਦੀ ਕਿਰਿਆ ਤੇ ਪਰਿਵਾਰ-ਵਿਹਾਰ ਦਾ ਤਿਆਗ ਹੋਵੇ। ਸਗੋਂ ਤਿਆਗ ਦਾ ਭਾਵ ਇਹ ਹੈ ਕਿ ਹਉਮੈ ਦਾ ਤਿਆਗ ਆਪਣੇ ਮਾਨਸਿਕ, ਆਰਥਿਕ, ਮਨੋਵਿਗਿਆਨਕ ਹਿੱਤਾਂ ਨੂੰ ਕੁਰਬਾਨ ਕਰਕੇ ਸਾਥੀਆਂ ਸੰਬੰਧੀਆਂ ਨਾਲ ਆਦਰਸ਼ਕ ਮਾਨਵੀ ਵਤੀਰਾ ਧਾਰਨ ਕਰਨਾ। ਆਪਣੇ ਹਿੱਤਾਂ ਦੀ ਕੁਰਬਾਨੀ ਤਿਆਗ ਹੈ। ਮਾਇਆ ਪ੍ਰਾਪਤੀ ਲਈ ਸਦਾਚਾਰਕ ਅਸੂਲਾਂ ਨੂੰ ਕੁਰਬਾਨ ਨਾ ਕਰਨਾ ਤਿਆਗ ਹੈ। ਜੀਵਨ ਵਿਚ ਕਾਮ, ਕ੍ਰੋਧ, ਲੋਭ, ਮੋਹ ਕਰਕੇ ਉਲਾਰ ਨਾ ਹੋਣਾ ਤਿਆਗ ਹੈ। ਕਾਮ ਗ੍ਰਹਿਸਤ ਦੀ ਇਕ ਸ਼ਰਤ ਹੈ, ਪਰ ਕਾਮੀ ਨਾ ਹੋਣਾ ਤੇ ਕਾਮ ਸ਼ਕਤੀ ਦੀ ਕੇਵਲ ਅਤਿ ਜ਼ਰੂਰੀ ਲੋੜੀਂਦੀ ਵਰਤੋਂ ਕਰਨਾ ਹੀ ਤਿਆਗ ਹੈ। ਕ੍ਰੋਧ ਦਾ ਉਸਾਰੂ ਪੱਖ ਵੀ ਹੈ, ਜਿਸ ਵਿਚ ਗ਼ੈਰਤ ਉਪਜਦੀ ਹੈ, ਪਰ ਕ੍ਰੋਧੀ ਹੋਣਾ ਇਕ ਕਮਜ਼ੋਰੀ ਤੇ ਕਾਇਰਤਾ ਹੈ। ਕ੍ਰੋਧ ਦੀ ਕਮਜ਼ੋਰੀ ਵਿਚ, ਜਦੋਂ ਕਿਸੇ ਅਵਸਰ ਵਿਚ ਕ੍ਰੋਧ ਪ੍ਰਬਲ ਹੋਣ ਦੀ ਸੰਭਾਵਨਾ ਹੋਵੇ, ਨਾ ਫਸਣਾ ਤਿਆਗ ਹੈ ਅਤੇ ਇਸੇ ਤਰ੍ਹਾਂ ਬਾਕੀ ਵਿਕਾਰਾਂ ਦਾ ਹਾਲ ਹੈ, ਜਿਨ੍ਹਾਂ ਨੂੰ ਅਸੀਂ ਆਪਣੀ ਉਲਾਰ ਵਰਤੋਂ ਨਾਲ ਵਿਕਾਰ ਬਣਾ ਦਿੰਦੇ ਹਾਂ, ਭਾਵੇਂ ਅਸਲ ਵਿਚ ਉਹ ਸਮੇਤ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਦੇ ਅਤਿ ਲੋੜੀਂਦੀਆਂ ਕੁਦਰਤ ਦੀਆਂ ਸ਼ਕਤੀਆਂ ਤੇ ਦਾਤਾਂ ਹਨ। ਇਸ ਪ੍ਰਕਾਰ ਤਿਆਗ ਵਾਲੇ ਗ੍ਰਹਿਸਤੀ ਜੀਵਨ ਨੂੰ ਸਹਿਜ ਦਾ ਜੀਵਨ ਕਿਹਾ ਗਿਆ ਹੈ—ਇਹ ਪਰਵਿਰਤ ਤੇ ਨਿਰਵਿਰਤ ਦੇ ਵਿਚਾਲੇ ਦਾ ਮਾਰਗ ਹੈ, ਗ੍ਰਹਿਸਤ ਵਿਚ ਉਦਾਸ ਦਾ।

SIKHBOOKCLUB.COM

ਉਪਰ ਦੱਸੇ ਗ੍ਰਹਿਸਤ ਜੀਵਨ ਵਿਚ ਸਹਿਜ ਦਾ ਪੱਧਰ ਕਿਸੇ ਗ੍ਰਿਹੀ ਨੂੰ ਇਕਦਮ ਪ੍ਰਾਪਤ ਨਹੀਂ ਹੋ ਜਾਂਦਾ। ਇਹ ਪ੍ਰਾਪਤੀ ਬੜੀ ਉੱਚੀ ਪ੍ਰਾਪਤੀ ਹੈ ਅਤੇ ਕੋਈ ਆਤਮਿਕ ਮੰਡਲ ਇਸ ਪ੍ਰਾਪਤੀ ਤੋਂ ਪਰ੍ਹੇ ਦੀ ਚੀਜ਼ ਨਹੀਂ ਹੈ। ਸਹਿਜ ਦੀ ਪ੍ਰਾਪਤੀ ਹੀ ਸਿੱਖ ਜੀਵਨ ਦਾ ਉਦੇਸ਼ ਹੈ। ਇਸ ਦਸ਼ਾ ਨੂੰ ਗੁਰੂ ਅਰਜਨ ਸਾਹਿਬ ਨੇ ਸੁਖਮਨੀ ਵਿਚ ਇਹਨਾਂ ਸ਼ਬਦਾਂ ਵਿਚ ਬਿਆਨ ਕੀਤਾ ਹੈ :—

**ਪ੍ਰਭ ਕੀ ਆਗਿਆ ਆਤਮ ਹਿਤਾਵੈ॥**
**ਜੀਵਨ ਮੁਕਤਿ ਸੋਊ ਕਹਾਵੈ॥**
**ਤੈਸਾ ਹਰਖੁ ਤੈਸਾ ਉਸੁ ਸੋਗੁ॥**
**ਸਦਾ ਅਨੰਦ ਤਹ ਨਹੀ ਬਿਓਗੁ॥**
**ਤੈਸਾ ਸੁਵਰਨੁ ਤੈਸੀ ਉਸ ਮਾਟੀ॥**
**ਤੈਸਾ ਅੰਮ੍ਰਿਤੁ ਤੈਸੀ ਬਿਖੁ ਖਾਟੀ॥**
**ਤੈਸਾ ਮਾਨੁ ਤੈਸਾ ਅਭਿਮਾਨੁ॥**
**ਤੈਸਾ ਰੰਕ ਤੈਸਾ ਰਾਜਾਨੁ॥**
**ਜੋ ਵਰਤਾਏ ਸਾਈ ਜੁਗਤਿ॥**
**ਨਾਨਕ ਓਹੁ ਪੁਰਖੁ ਕਹੀਐ ਜੀਵਨ ਮੁਕਤਿ॥**

ਅਖੌਤੀ ਤਿਆਗੀ ਜੀਵਨ ਭਾਵ ਬਨ-ਵਾਸ ਜਾਂ ਸੰਨਿਆਸ ਵਿਚ ਤਾਂ ਕਿਸੇ ਧਰਮ ਦੀ ਲੋੜ ਹੀ ਨਹੀਂ। ਧਰਮ ਦੀ ਲੋੜ ਤੇ ਜੀਵਨ ਘੋਲ ਵਿਚ ਸਾਥੀਆਂ ਨਾਲ ਸਹਿਜ ਵਤੀਰੇ ਵਿਚ ਰਹਿ ਸਕਣ ਲਈ ਹੀ ਹੈ। ਕੰਦਰਾਂ ਵਿਚ ਬੈਠੇ ਤਪੱਸਵੀ ਲਈ ਕਿਸੇ ਨਾਲ ਕ੍ਰੋਧ ਕਰਨ ਦੇ ਮੌਕੇ ਕਿੱਥੇ ਹਨ? ਇਸ ਲਈ ਉਸ ਦਾ ਕ੍ਰੋਧ ਦਾ ਜ਼ਬਤ ਕੋਈ ਅਰਥ ਨਹੀਂ ਰੱਖਦਾ, ਕਾਮ ਦੀ ਵੀ ਉੱਥੇ ਗੁੰਜਾਇਸ਼ ਘੱਟ ਹੈ। ਗ੍ਰਹਿਸਤ ਵਿਚ ਹੀ ਸਹਿਜ ਦੀ ਲੋੜ ਹੈ।

ਸਹਿਜ ਹੌਲੀ-ਹੌਲੀ ਸਾਰੀਆਂ ਕਮਜ਼ੋਰੀਆਂ ਤੇ ਜੀਵਨ-ਲੋੜਾਂ ਨਾਲ ਘੋਲ ਕਰਦਿਆਂ-ਕਰਦਿਆਂ ਪ੍ਰਾਪਤ ਹੁੰਦਾ ਹੈ। ਜੀਵਨ-ਘੋਲ ਵਿਚ ਦੁੱਖ ਵੀ ਹੈ, ਸੁੱਖ ਵੀ, ਆਸਾ ਵੀ ਹੈ। ਮਨੁੱਖ ਦੁੱਖ ਦੇ ਡਰ ਤੋਂ ਛੁਟਕਾਰਾ ਪਾਉਣਾ ਚਾਹੁੰਦਾ ਹੈ ਅਤੇ ਖ਼ੁਸ਼ੀਆਂ ਦੀ ਆਸ਼ਾ ਵੀ ਕਰਦਾ ਹੈ। ਧਰਮ ਜਾਂ ਮੱਤ ਮਨੁੱਖ ਨੂੰ ਇੱਛਾ ਦੀ ਪੂਰਤੀ ਤੇ ਦੁੱਖ-ਡਰ ਦੀ ਨਵਿਰਤੀ ਦੇ ਸਾਧਨ ਦੱਸਦਾ ਹੈ। ਗੁਰੂ ਅਰਜਨ ਸਾਹਿਬ ਦੀ ਬਾਣੀ ਵਿਚ ਇਹਨਾਂ ਦੋਹਾਂ ਮਨੁੱਖੀ ਪਰਵਿਰਤੀਆਂ 'ਤੇ ਬੜਾ ਜ਼ੋਰ ਦਿੱਤਾ ਹੋਇਆ ਹੈ ਤੇ ਮਨੁੱਖ ਨੂੰ ਰਸਤਾ ਦੱਸਿਆ ਹੈ ਕਿ ਕਿਵੇਂ ਉਹ ਆਪਣੀਆਂ ਸਾਧਾਰਣ, ਮਾਸੂਮ ਜਿਹੀਆਂ ਇੱਛਾਵਾਂ ਦੀ ਪੂਰਤੀ ਤੇ ਮਾਸੂਮ ਜਿਹੇ ਡਰਾਂ ਦੀ ਨਵਿਰਤੀ ਕਰ ਸਕਦਾ ਹੈ। ਇੱਥੇ ਵੀ ਮਨੁੱਖ ਨੂੰ ਧਰਮ ਮਾਰਗ ਵੱਲ ਪ੍ਰੇਰਨਾ ਦਾ ਇਹੋ ਬੁਨਿਆਦੀ, ਵਿਗਿਆਨਕ ਤੇ ਯਥਾਰਥਕ ਸਾਧਨ ਹੈ। ਵਿਸ਼ੇਸ਼ ਕਰਕੇ ਜਿੱਥੇ ਗ੍ਰਹਿਸਤ ਨੂੰ ਹੀ ਅਸਲ ਜੀਵਨ ਮਾਰਗ ਮੰਨਿਆ ਹੋਵੇ। 'ਸੋਰਠਿ, ਧਨਾਸਰੀ, ਬਿਲਾਵਲ ਤੇ ਹੋਰ ਸਾਰੇ ਰਾਗਾਂ ਵਿਚ ਗੁਰੂ ਅਰਜਨ ਸਾਹਿਬ ਦੇ ਸ਼ਬਦਾਂ ਵਿਚ ਮਨੁੱਖ ਨੂੰ ਇਹੋ ਆਸ ਦਿਵਾਈ ਹੈ ਕਿ ਉਹ ਆਪਣੀਆਂ ਮਾਸੂਮ ਇੱਛਾਵਾਂ ਭਾਵ ਲੋੜਾਂ ਦੀ ਪੂਰਤੀ ਦੀ ਪ੍ਰਾਪਤੀ ਨਾਮ ਸਾਧਨ ਦੁਆਰਾ ਕਰ ਸਕਦਾ ਹੈ ਅਤੇ ਇਸੇ ਸਾਧਨ ਦੁਆਰਾ ਹੀ ਆਪਣੇ ਤੌਖ਼ਲਿਆਂ ਤੋਂ ਵੀ ਸੁਤੰਤਰ ਹੋ

ਸਕਦਾ ਹੈ। ਆਪਣੇ ਪ੍ਰਭੂ ਨੂੰ "ਇੱਛਾ ਪੂਰਕ ਸਰਬ ਸੁਖਦਾਤਾ" ਮੰਨਿਆ ਹੈ—

**ਸੋਰਠਿ ਮਹਲਾ ੫॥**
**ਆਗੈ ਸੁਖੁ ਗੁਰ ਦੀਆ॥**
**ਪਾਛੈ ਕੁਸਲ ਖੇਮ ਗੁਰਿ ਕੀਆ॥**
**ਸਰਬ ਨਿਧਾਨ ਸੁਖ ਪਾਇਆ॥**
**ਗੁਰੁ ਅਪੁਨਾ ਰਿਦੈ ਧਿਆਇਆ॥**
**ਅਪਨੇ ਸਤਿਗੁਰ ਕੀ ਵਡਿਆਈ॥**
**ਮਨ ਇਛੇ ਫਲ ਪਾਈ॥**
**ਸੰਤਹੁ ਦਿਨੁ ਦਿਨੁ ਚੜੈ ਸਵਾਈ॥**
**ਜੀਅ ਜੰਤ ਸਭਿ ਭਏ ਦਇਆਲਾ**
**ਪ੍ਰਭ ਅਪਨੇ ਕਰਿ ਦੀਨੇ॥**
**ਸਹਜ ਸੁਭਾਇ ਮਿਲੇ ਗੋਪਾਲਾ**
**ਨਾਨਕ ਸਾਚਿ ਪਤੀਨੇ॥ ੨॥ ੩॥ ੬੭॥**

ਸੁਖਮਨੀ ਵਿਚ ਵੀ ਨਾਮ ਸਿਮਰਨ ਦਾ ਫਲ 'ਚਾਰਿ ਪਦਾਰਥ' ਦੀ ਪ੍ਰਾਪਤੀ ਹੀ ਦੱਸਿਆ ਹੈ;

**ਖੇਮ ਸਾਂਤ ਰਿਧਿ ਨਵ ਨਿਧਿ॥**
**ਬੁਧਿ ਗਿਆਨੁ ਸਰਬ ਤਹ ਸਿਧਿ॥**
**ਬਿਦਿਆ ਤਪੁ ਜੋਗੁ ਪ੍ਰਭ ਧਿਆਨੁ॥**
**ਗਿਆਨ ਸ੍ਰੇਸਟ ਊਤਮ ਇਸਨਾਨੁ॥**
**... ... ...**
**ਸੁੰਦਰ ਚਤੁਰੁ ਤਤ ਕਾ ਬੇਤਾ॥**
**ਸਮਦਰਸੀ ਏਕ ਦ੍ਰਿਸਟੇਤਾ॥**
**ਇਹ ਫਲ ਤਿਸੁ ਜਨ ਕੈ ਮੁਖਿ ਭਨੇ॥**
**ਗੁਰ ਨਾਨਕ ਨਾਮ ਬਚਨ ਮਨਿ ਸੁਨੇ॥**

ਧਰਮ ਮਨੁੱਖ ਨੂੰ ਹਰ ਪ੍ਰਕਾਰ ਦੀ ਖ਼ੁਸ਼ਹਾਲੀ ਦਿੰਦਾ ਹੈ—ਆਰਥਿਕ, ਮਾਨਸਿਕ, ਸਮਾਜਿਕ ਤੇ ਆਤਮਿਕ ਖ਼ੁਸ਼ਹਾਲੀ। ਗ੍ਰਹਿਸਤ ਜੀਵਨ ਵਿਚ ਅਰਥ ਤੋਂ ਬਿਨਾਂ ਕਿਵੇਂ ਗੁਜ਼ਾਰਾ ਹੈ, 'ਮਾਇਆ ਤਿਆਗ' ਕੋਈ ਆਦਰਸ਼ ਨਹੀਂ ਹੈ। ਮਨੁੱਖ ਨੂੰ ਤੌਖਲਿਆਂ ਤੋਂ ਸੁਤੰਤਰ ਕਰਨਾ ਵੀ ਧਰਮ ਦਾ ਹੀ ਧਰਮ ਹੈ।

ਧਰਮ ਦਾ ਆਰੰਭ ਜਾਂ ਜਨਮ ਮਨੁੱਖ ਦੀ ਇਸੇ ਦਸ਼ਾ ਵਿਚੋਂ ਹੋਇਆ ਹੈ ਕਿ ਉਸ ਦੀਆਂ ਕੁਝ ਇੱਛਾਵਾਂ ਹਨ ਤੇ ਉਸ ਨੂੰ ਕੁਝ ਤੌਖਲੇ ਹਨ। ਇਹਨਾਂ ਇੱਛਾਵਾਂ ਦੀ ਪੂਰਤੀ ਲਈ ਤੇ ਇਹਨਾਂ ਤੌਖਲਿਆਂ ਦੀ ਨਵਿਰਤੀ ਲਈ ਉਹ ਸਾਧਨ ਤੇ ਸਹਾਰੇ ਢੂੰਢਦਾ ਸੀ। ਹੁਣ ਵੀ ੯੯ ਪ੍ਰਤੀਸ਼ਤ ਲੋਕ ਧਰਮ ਤੇ ਧਰਮ ਕਰਮਾਂ ਦਾ ਸਹਾਰਾ ਕੇਵਲ ਇਸੇ ਬੁਨਿਆਦੀ ਸਚਿਆਈ ਕਰਕੇ ਲੈ ਰਹੇ ਹਨ। ਹੌਲੀ-ਹੌਲੀ ਮਨੁੱਖ ਨੂੰ 'ਮੁਕਤੀ' ਦੇ ਆਦਰਸ਼ ਦਾ ਪਤਾ ਲੱਗਾ ਤੇ ਭਾਰਤੀ ਲੋਕਾਂ ਨੇ 'ਚਾਰਿ ਪਦਾਰਥ' ਨੂੰ ਜੀਵਨ ਉਦੇਸ਼ ਮੰਨ ਲਿਆ, ਧਰਮ, ਅਰਥ, ਕਾਮ, ਮੋਖ ਨੂੰ। ਮੋਖ ਜਾਂ ਮੁਕਤੀ ਉੱਚਤਮ ਪ੍ਰਾਪਤੀ

SIKHBOOKCLUB.COM

ਮੰਨੀ ਗਈ ਹੈ। ਮੋਖ ਦੀ ਪ੍ਰਾਪਤੀ ਨੇ ਵਿਸ਼ੇਸ਼ ਕਰਕੇ ਤੇ ਬਾਕੀ ਤਿੰਨ ਪਦਾਰਥਾਂ ਨੇ ਖ਼ਾਸ ਕਰਕੇ, 'ਮਤਾਂਤ' ਪੈਦਾ ਕੀਤੇ ਹਨ। ਮਨੁੱਖਤਾ ਦੇ ਵਿਕਾਸ ਨਾਲ 'ਸਗਲ ਮਤਾਂਤ' ਦਾ ਵਿਕਾਸ ਹੋਇਆ ਹੈ। ਧਰਮ ਜਾਂ ਸਤ 'ਚਾਰਿ ਪਦਾਰਥ' ਦੀ ਪ੍ਰਾਪਤੀ ਦੇ ਸਾਧਨ ਦੱਸਦਾ ਹੈ। ਮੋਖ ਜੋ ਉੱਚਤਮ ਮੰਨਿਆ ਗਿਆ ਹੈ, ਦੇ ਵਿਚਾਰ ਨੇ ਉਹ ਸਾਰੇ 'ਮਤਾਂਤ' ਮਨੁੱਖੀ ਸੂਝ ਵਿਚ ਲਿਆਂਦੇ, ਜਿਹਨਾਂ ਦਾ ਸੰਕੇਤ ਮਾਤ੍ਰ ਵਰਣਨ ਗੁਰੂ ਅਰਜਨ ਸਾਹਿਬ ਨੇ ਸੁਖਮਨੀ ਸਾਹਿਬ ਦੀ ਤੀਜੀ ਅਸਟਪਦੀ ਵਿਚ ਕੀਤਾ ਹੈ। ਆਪ ਨੇ 'ਸਗਲ ਮਤਾਂਤ' ਦਾ ਮੋਖ ਪ੍ਰਾਪਤੀ ਲਈ ਮੁੱਲ ਵੀ ਦਰਸਾਇਆ ਹੈ ਜੋ ਕਿ ਬੜਾ ਮਾਮੂਲੀ ਹੈ 'ਸਗਲ ਮਤਾਂਤ' ਇਹ ਹਨ:

**ਜਾਪ, ਤਾਪ, ਗਿਆਨ ਸਭਿ ਧਿਆਨ॥**
**ਖਟ ਸਾਸਤ੍ਰ ਸਿਮ੍ਰਿਤਿ ਵਖਿਆਨ॥**
**ਜੋਗ ਅਭਿਆਸ ਕਰਮ ਧਰਮ ਕਿਰਿਆ॥**
**ਸਗਲ ਤਿਆਗਿ ਬਨ ਮਧੇ ਫਿਰਿਆ।**
**ਅਨਿਕ ਪ੍ਰਕਾਰ ਕੀਏ ਬਹੁ ਜਤਨਾ॥**
**ਪੁੰਨ ਦਾਨ ਹੋਮੇ ਬਹੁ ਰਤਨਾ॥**
**ਸਰੀਰੁ ਕਟਾਇ ਹੋਮੈ ਕਰਿ ਰਾਤੀ॥**
**ਵਰਤ ਨੇਮ ਕਰੈ ਬਹੁ ਭਾਤੀ॥**

ਮੋਖ ਪ੍ਰਾਪਤੀ ਲਈ ਲੋਕਾਂ ਇਹਨਾਂ 'ਮਤਾਂਤ' ਜਾਂ ਸਾਧਨਾਂ ਨੂੰ ਪਰਮ ਧਰਮ ਸਮਝ ਕੇ ਅਪਣਾਇਆ।

SIKHBOOKCLUB.COM

'ਨਉ ਖੰਡ ਪ੍ਰਿਥਮੀ ਫਿਰੈ ਚਿਰੁ ਜੀਵੈ', 'ਅਗਨਿ ਮਾਹਿ ਹੋਮਤ ਪਰਾਨ' 'ਕਨਿਕ ਅਸ੍ਵ ਹੈਵਰ ਭੂਮਿ ਦਾਨ'। 'ਨਿਉਲੀ ਕਰਮ ਕਰੈ ਬਹੁ ਆਸਨ' 'ਜੈਨ ਮਾਰਗ ਸੰਜਮ ਅਤਿ ਸਾਧਨ', 'ਨਿਮਖ ਨਿਮਖ ਕਰਿ ਸਰੀਰੁ ਕਟਾਵੈ' ਆਦਿ ਅਤੇ ਇਹ ਮਾਰਗ ਲੋਕਾਂ ਨੇ ਚੁਣੇ :—

**ਮਨ ਕਾਮਨਾ ਤੀਰਥ ਦੇਹ ਛੁਟੈ॥**
... ... ...
**ਸੋਚ ਕਰੈ ਦਿਨਸੁ ਅਰੁ ਰਾਤਿ॥**
... ... ...
**ਇਸੁ ਦੇਹੀ ਕਉ ਬਹੁ ਸਾਧਨਾ ਕਰੈ॥**
... ... ...
**ਜਲ ਧੋਵੈ ਬਹੁ ਦੇਹ ਅਨੀਤਿ॥**

ਇਹ ਸਾਰੇ ਸਾਧਨ ਭਾਰਤ ਵਿਚ ਆਮ ਵਰਤੇ ਜਾਂਦੇ ਰਹੇ ਹਨ ਤੇ ਹੁਣ ਵੀ ਵਰਤੇ ਜਾ ਰਹੇ ਹਨ, ਪਰ ਇਹਨਾਂ ਵਿਚੋਂ ਕੋਈ ਵੀ ਸਾਧਨ 'ਸਹਿਜ' ਦੇ ਜੀਵਨ ਵਾਲਾ ਨਹੀਂ ਹੈ। ਹਰ ਇਕ ਜਾਂ ਜੀਵਨ ਤੋਂ ਭਾਂਜ ਹੈ, ਜਾਂ ਜੀਵਨ ਵਿਚ ਕੋਈ ਪੱਖ ਬਿਲਕੁਲ ਉਲਾਰ ਹੈ—ਇਹ ਮਤ 'ਨਾਮ ਦਾਨ-ਇਸ਼ਨਾਨ' ਜਾਂ 'ਕਿਰਤ ਕਰਨ, ਨਾਮ ਜਪਣ ਤੇ ਵੰਡ ਛੱਕਣ' ਦੇ ਜੀਵਨ ਪੱਧਰ ਦੇ ਨਹੀਂ ਹਨ। ਜੋ ਲੋਕ 'ਜਾਪ

ਤਾਪ' ਵਿਚ ਪਏ, ਉਹਨਾਂ ਵੀ ਜ਼ਰੂਰੀ ਸਮਝਿਆ ਕਿ ਘਰੇਲੂ ਜੀਵਨ ਨੂੰ ਛੱਡ ਦਿੱਤਾ ਜਾਏ, ਜੋ 'ਖਟ ਸਾਸਤ੍ਰ ਸਿਮ੍ਰਿਤ ਵਖਿਆਨ' ਵਿਚ ਲੱਗੇ, ਉਹਨਾਂ ਇਸ ਨੂੰ ਕਮਾਈ ਦਾ ਸਾਧਨ ਬਣਾਇਆ ਤੇ ਜੀਵਨ ਘੋਲ ਨੂੰ ਛੱਡ ਦਿੱਤਾ—'ਲਿਖਿ ਲਿਖਿ ਵੇਚੈ ਨਾਉ' ਦਾ ਰਸਤਾ ਇਨ੍ਹਾਂ ਲੋਕਾਂ ਨੇ ਪਕੜ ਲਿਆ, 'ਜੋਗ ਅਭਿਆਸ' ਵਿਚ ਲੱਗੇ, ਉਹ ਵੀ ਅਤੀਤ ਹੋ ਕੇ ਭਰਮਣ ਕਰਨ ਲੱਗੇ, ਗਿਣਤੀ ਵਿਚ 'ਸਿਧ ਜਾ ਬੈਠੇ ਪਰਬਤੀ' ਇਹ ਲੋਕ ਹੋਏ, ਭਾਰੀ ਗਿਣਤੀ ਭਾਰਤ ਵਾਸੀਆਂ ਦੀ 'ਵਿਰਕਤ ਸਾਧੂ' ਬਣ ਗਈ ਤੇ 'ਸਗਲ ਤਿਆਗਿ ਬਨ ਮਧੇ ਫਿਰਿਆ' ਦਾ ਰਾਹ ਇਹਨਾਂ ਪਕੜਿਆ ਕੁਝ ਰਾਜਿਆਂ ਨੇ ਰਾਜ ਦੇ ਫ਼ਰਜ਼ਾਂ ਨੂੰ ਪਿੱਠ ਦੇ ਕੇ 'ਪੁੰਨ ਦਾਨ ਹੋਮੈ ਬਹੁ ਰਤਨਾ' ਦਾ ਰਾਹ ਪਕੜ ਲਿਆ। ਕਈ ਲੋਕਾਂ ਦੇਹ ਨੂੰ ਕਸ਼ਟ ਦੇਣਾ ਹੀ ਮੁਕਤੀ ਦਾ ਸਾਧਨ ਮੰਨ ਲਿਆ ਤੇ 'ਸਰੀਰੁ ਕਟਾਇ ਹੋਮੈ ਕਰਿ ਰਾਤੀ, ਕਈ ਜੋ ਗ੍ਰਹਿਸਤੀ ਹੀ ਰਹੇ, 'ਵਰਤਾਂ ਤੇ ਨੇਮਾਂ' ਦੇ ਜਾਲ ਵਿਚ ਵਹਿਮ ਦੀ ਹੱਦ ਤੀਕ ਫਸ ਗਏ।

ਇਹ ਸਾਰੇ ਮਤਾਂਤ ਜਾਂ ਸਾਧਨ ਜਾਂ ਧਰਮ ਕਰਮ ਹਨ ਅਤੇ ਮਨੁੱਖੀ ਤਜਰਬੇ ਦੇ ਤੌਰ 'ਤੇ ਇਹਨਾਂ ਦੀ ਕੀਮਤ ਹੈ। ਦਿਆਨਤਦਾਰੀ ਨਾਲ ਮਨੁੱਖ ਨੇ ਇਹਨਾਂ ਸਾਧਨਾਂ ਨੂੰ ਅਜ਼ਮਾਇਆ ਹੈ ਕਿ ਕੀ ਇਹ 'ਮੋਖ' ਦੇ ਸਕਦੇ ਹਨ। ਹੁਣ ਵੀ ਭਾਰਤ ਵਿਚ ਅਜ਼ਮਾਏ ਜਾ ਰਹੇ ਹਨ। ਇਹਨਾਂ ਸਾਰਿਆਂ ਤਜਰਬਿਆਂ ਦੀ ਭਾਰਤੀ ਮਤਾਂਤ ਵਿਕਾਸ ਵਿਚ ਸਤਿਕਾਰਯੋਗ ਥਾਂ ਹੈ। ਇਹਨਾਂ ਸਾਧਨਾਂ ਦੁਆਰਾ ਕਈਆਂ ਨੂੰ 'ਤਿਲ ਕਾ ਮਾਨ' ਪ੍ਰਾਪਤ ਹੋ ਗਿਆ ਹੈ, ਪਰ ਸਮੁੱਚੇ ਤੌਰ 'ਤੇ ਇਹ ਸਾਧਨ ਆਦਰਸ਼ਕ ਮਨੁੱਖੀ ਜੀਵਨ ਪੈਦਾ ਨਹੀਂ ਕਰ ਸਕੇ। ਇਹ ਕਰ ਵੀ ਨਹੀਂ ਸਨ ਸਕਦੇ, ਕਿਉਂਕਿ ਇਹਨਾਂ ਦੀ ਬੁਨਿਆਦ ਹੀ 'ਜੀਵਨ ਘੋਲ ਤੋਂ ਭਾਜ' ਦੇ ਸਿਧਾਂਤ ਉੱਤੇ ਰੱਖੀ ਗਈ ਸੀ।

ਗੁਰੂ ਅਰਜਨ ਸਾਹਿਬ ਨੇ ਇਹਨਾਂ ਮਤਾਂਤ ਤੇ 'ਸਗਲ ਧਰਮ' ਤਜਰਬਿਆਂ ਦਾ ਉਲੀਕਣ ਕੀਤਾ ਹੈ ਕਿ ਇਨ੍ਹਾਂ ਦੁਆਰਾ ਮਨੁੱਖ ਕਿਸ ਹੱਦ ਤੱਕ ਆਦਰਸ਼ਕ ਤੇ 'ਸਹਿਜ' ਵਾਲਾ ਮਨੁੱਖ ਬਣਦਾ ਹੈ। ਹੇਠਲੇ ਮਹਾਂਵਾਕ ਵਿਚੋਂ ਆਦਰਸ਼ਕ ਜੀਵਨ ਕੀ ਹੈ, ਦਾ ਵੀ ਪਤਾ ਲੱਗੇਗਾ ਤੇ ਇਹਨਾਂ 'ਮਤਾਂਤਾਂ' ਦੀ ਅਸਫ਼ਲਤਾ ਦਾ ਵੀ ਪਤਾ ਲੱਗੇਗਾ।

**ਮਨ ਕਾਮਨਾ ਤੀਰਥ ਦੇਹ ਛੁਟੈ॥**<br>
**ਗਰਬੁ ਗੁਮਾਨੁ ਨ ਮਨ ਤੇ ਹੁਟੈ॥**<br>
**ਸੋਚ ਕਰੈ ਦਿਨਸੁ ਅਰੁ ਰਾਤਿ॥**<br>
**ਮਨ ਕੀ ਮੈਲੁ ਨ ਤਨ ਤੇ ਜਾਤਿ॥**<br>
**ਇਸੁ ਦੇਹੀ ਕਉ ਬਹੁ ਸਾਧਨਾ ਕਰੈ॥**<br>
**ਮਨ ਤੇ ਕਬਹੂ ਨ ਬਿਖਿਆ ਟਰੈ॥**

ਤਾਂ ਤੇ ਮਨ ਨੂੰ 'ਗਰਬੁ ਗੁਮਾਨੁ', 'ਮੈਲੁ' ਤੇ 'ਬਿਖਿਆ' ਤੋਂ ਪਾਕ ਕਰ ਸਕਣਾ ਸਹਿਜ ਤੇ ਆਦਰਸ਼ਕ ਜੀਵਨ ਦੀ ਦਸ਼ਾ ਹੈ ਜੋ ਇਹਨਾਂ ਮਤਾਂਤਾਂ ਅਤੇ ਕਰਮ ਕਾਂਡਾਂ ਦੁਆਰਾ ਪ੍ਰਾਪਤ ਨਹੀਂ ਹੋ ਸਕਦੀ। ਕਰਮ ਕਾਂਡਾਂ ਦੀ ਅਸਫ਼ਲਤਾ ਨੂੰ ਗੁਰੂ ਸਾਹਿਬ ਨੇ ਸੋਰਠਿ ਅਸ਼ਟਪਦੀਆਂ ਵਿਚ ਇਸ ਤਰ੍ਹਾਂ ਦੱਸਿਆ ਹੈ। ਇੱਥੇ ਕਿਸੇ ਅਖੌਤੀ ਮਤ-ਮਤਾਂਤ ਨੂੰ ਨਹੀਂ ਛੱਡਿਆ।

ਪਾਠ ਪੜਿਓ ਅਰੁ ਬੇਦੁ ਬੀਚਾਰਿਓ ਨਿਵਲਿ ਭੁਅੰਗਮ ਸਾਧੇ॥
ਪੰਚ ਜਨਾ ਸਿਉ ਸੰਗੁ ਨ ਛੁਟਕਿਓ ਅਧਿਕ ਅਹੰਬੁਧਿ ਬਾਧੇ॥
ਪਿਆਰੇ ਇਨ ਬਿਧਿ ਮਿਲਣੁ ਨ ਜਾਈ ਮੈ ਕੀਏ ਕਰਮ ਅਨੇਕਾ॥
ਹਾਰਿ ਪਰਿਓ ਸੁਆਮੀ ਕੈ ਦੁਆਰੈ ਦੀਜੈ ਬੁਧਿ ਬਿਬੇਕਾ॥ ਰਹਾਉ॥
ਮੋਨਿ ਭਇਓ, ਕਰਪਾਤੀ ਰਹਿਓ, ਨਗਨ ਫਿਰਿਓ ਬਨ ਮਾਹੀ॥
ਤਟ ਤੀਰਥ ਸਭ ਧਰਤੀ ਭ੍ਰਮਿਓ, ਦੁਬਿਧਾ ਛੁਟਕੈ ਨਾਹੀ॥
ਮਨ ਕਾਮਨਾ ਤੀਰਥ ਜਾਇ ਬਸਿਓ, ਸਿਰਿ ਕਰਵਤ ਧਰਾਏ॥
ਮਨ ਕੀ ਮੈਲੁ ਨ ਉਤਰੈ ਇਹ ਬਿਧਿ, ਜੇ ਲਖ ਜਤਨ ਕਰਾਏ॥
ਕਨਿਕ ਕਾਮਿਨੀ ਹੈਵਰ ਗੈਵਰ ਬਹੁ ਬਿਧਿ, ਦਾਨੁ ਦਾਤਾਰਾ॥
ਅੰਨ ਬਸਤ੍ਰ ਭੂਮਿ ਬਹੁ ਅਰਪੇ ਨਹ ਮਿਲੀਐ ਹਰਿ ਦੁਆਰਾ॥
ਪੂਜਾ ਅਰਚਾ ਬੰਦਨ ਡੰਡਉਤ ਖਟੁ ਕਰਮਾ ਰਤੁ ਰਹਤਾ॥
ਹਉ ਹਉ ਕਰਤ ਬੰਧਨ ਮਹਿ ਪਰਿਆ ਨਹ ਮਿਲੀਐ ਇਹ ਜੁਗਤਾ॥
ਜੋਗ ਸਿਧ ਆਸਣ ਚਉਰਾਸੀਹ, ਏ ਭੀ ਕਰਿ ਕਰਿ ਰਹਿਆ॥
ਵਡੀ ਆਰਜਾ ਫਿਰਿ ਫਿਰਿ ਜਨਮੈ, ਹਰਿ ਸਿਉ ਸੰਗੁ ਨ ਗਹਿਆ॥
ਰਾਜ ਲੀਲਾ ਰਾਜਨ ਕੀ ਰਚਨਾ ਕਰਿਆ ਹੁਕਮੁ ਅਫਾਰਾ॥
ਸੇਜ ਸੋਹਨੀ ਚੰਦਨੁ ਚੋਆ ਨਰਕ ਘੋਰ ਕਾ ਦੁਆਰਾ॥
ਹਰਿ ਕੀਰਤਿ ਸਾਧ ਸੰਗਤਿ ਹੈ ਸਿਰਿ ਕਰਮਨ ਕੈ ਕਰਮਾ॥
ਕਹੁ ਨਾਨਕ ਤਿਸੁ ਭਇਓ ਪਰਾਪਤਿ ਜਿਸੁ ਪੁਰਬ ਲਿਖੇ ਕਾ ਲਹਨਾ॥
ਤੇਰੋ ਸੇਵਕੁ ਇਹ ਰੰਗਿ ਮਾਤਾ॥
ਭਇਓ ਕ੍ਰਿਪਾਲੁ ਦੀਨ ਦੁਖ ਭੰਜਨੁ,
ਹਰਿ ਹਰਿ ਕੀਰਤਨਿ ਇਹੁ ਮਨੁ ਰਾਤਾ॥

SIKHBOOKCLUB.COM

ਆਦਰਸ਼ ਜੀਵਨ ਇਹੋ ਹੈ ਕਿ 'ਪੰਚ ਜਨਾ ਸਿਉ ਸੰਗੁ' ਛੁਟ ਜਾਏ; ਇਹੋ 'ਮਿਲਣੁ' ਹੈ ਪਰਮਾਤਮਾ ਦਾ, ਪਰ ਅਨੇਕ ਕਰਮਾਂ ਨਾਲ ਇਹ ਦਸ਼ਾ ਪ੍ਰਾਪਤ ਨਹੀਂ ਹੁੰਦੀ।

ਕਰਮ ਕਾਂਡ ਹੋਰ ਚੀਜ਼ ਹੈ ਤੇ ਕਰਮ ਮਾਰਗ ਹੋਰ ਚੀਜ਼ ਹੈ। ਕਰਮ ਮਾਰਗ ਤਾਂ ਗ੍ਰਹਿਸਤੀ ਦਾ ਮਾਰਗ ਹੈ, ਜਿਸ ਵਿਚ ਉਹ ਆਪਣੇ ਹਰ ਯੋਗ ਧਰਮ ਨੂੰ ਕਰਦਾ ਹੈ। ਗਿਆਨ ਮਾਰਗ ਵੀ ਗ੍ਰਹਿਸਤੀ ਦਾ ਮਾਰਗ ਹੈ ਤੇ ਕੇਵਲ ਧਰਮ ਪੁਸਤਕਾਂ ਦਾ ਵਖਿਆਨ ਹੋਰ ਗੱਲ ਹੈ। ਜੋਗ ਮਾਰਗ ਗ੍ਰਹਿਸਤ ਵਿਚ ਹੀ ਸੰਜਮ ਜ਼ਬਤ ਦਾ ਮਾਰਗ ਹੈ, ਪਰ 'ਨਿਉਲੀ ਕਰਮ' ਤੇ 'ਨਿਵਲਿ ਭੁਅੰਗਮ' ਕਰਮ ਕਾਂਡ ਹੈ। ਕਰਮ ਕਾਂਡ ਦੀ ਗੁਰੂ ਸਾਹਿਬ ਹਾਮੀ ਨਹੀਂ ਭਰਦੇ ਸਗੋਂ ਕਰਮ ਕਾਂਡ ਨੂੰ ਰੱਦਦੇ ਹਨ। ਗ੍ਰਹਿਸਤ ਦੇ ਸਾਧਾਰਣ ਜੀਵਨ ਕਰਮ ਤਿਆਗ ਕੇ ਤੀਰਥਵਾਸ ਆਦਿ ਦੇ ਕਰਮਾਂ ਵਿਚ ਪੈ ਜਾਣਾ ਕਰਮ ਕਾਂਡ ਹੈ ਜਾਂ ਗ੍ਰਹਿਸਤ ਵਿਚ ਰਹਿੰਦਿਆਂ ਧਾਰਮਿਕ ਰਸਮਾਂ ਤੇ ਪੂਜਾ ਦੇ ਤਰੀਕਿਆਂ ਵਿਚ ਹੀ ਖਚਤ ਹੋ ਜਾਣਾ ਕਰਮ ਕਾਂਡ ਹੈ—ਇਹ ਕਰਮ ਮਾਰਗ ਨਹੀਂ। ਕਰਮ ਮਾਰਗ ਤਾਂ ਗੁਰੂ ਗੋਬਿੰਦ ਸਿੰਘ ਜੀ ਵਰਗੇ ਯੋਧੇ ਦਾ ਮਾਰਗ ਹੈ। ਗੁਰੂ ਤੇਗ ਬਹਾਦਰ ਜੀ ਨੇ ਆਦਰਸ਼ਕ ਕਰਮ ਕਰਕੇ ਦੱਸਿਆ। ਗੀਤਾ ਵੀ ਅਰਜੁਨ ਨੂੰ ਇਸ ਪ੍ਰਕਾਰ ਦੇ ਕਰਮ ਦੀ ਸਿੱਖਿਆ ਦਿੰਦੀ ਹੈ। ਗੀਤਾ ਕਰਮ ਮਾਰਗ ਦੀ ਪੁਸਤਕ ਹੈ, ਕਰਮ ਕਾਂਡ ਦੀ ਨਹੀਂ।

ਗੁਰੂ ਅਰਜਨ ਸਾਹਿਬ ਨੇ ਇਕੋ ਮਤ ਦੀ ਮਹਾਨਤਾ ਦਰਸਾਈ ਹੈ :—

**ਸਰਬ ਧਰਮ ਮਹਿ ਸ੍ਰੇਸਟ ਧਰਮੁ॥**
**ਹਰਿ ਕੋ ਨਾਮੁ ਜਪਿ ਨਿਰਮਲ ਕਰਮ॥**
**ਸਗਲ ਕ੍ਰਿਆ ਮਹਿ ਊਤਮ ਕਿਰਿਆ॥**
**ਸਾਧ ਸੰਗਿ ਦੁਰਮਤਿ ਮਲੁ ਹਿਰਿਆ॥**
**ਸਗਲ ਉਦਮ ਮਹਿ ਉਦਮੁ ਭਲਾ॥**
**ਹਰਿ ਕਾ ਨਾਮੁ ਜਪਹੁ ਜੀਅ ਸਦਾ॥**

ਇਕੋ ਹੀ ਸ੍ਰੇਸ਼ਟ ਧਰਮ ਹੈ ਤੇ ਨਿਰਮਲ ਕਰਮ ਹੈ—ਉਹ ਹੈ 'ਹਰਿ ਕੋ ਨਾਮੁ ਜਪਿ'—ਇਹ ਨਿਰਮਲ ਕਰਮ ਹੈ। ਇਹ 'ਦੁਰਮਤਿ ਮਲੁ ਹਿਰ' ਸਕਦਾ ਹੈ—ਇਹੋ ਇਸ ਧਰਮ ਕਰਮ ਜਾਂ ਮਤ ਦਾ ਮੂਲ ਹੈ। ਸਾਰੀਆਂ ਇੱਛਾਵਾਂ ਉਸਦੀਆਂ ਪੂਰੀਆਂ ਹੋ ਸਕਦੀਆਂ ਹਨ ਤੇ ਸਾਰੇ ਡਰ ਉਸ ਦੇ ਨਾਸ਼ ਹੋ ਸਕਦੇ ਹਨ, ਜੋ 'ਹਰਿਨਾਮ' ਵਿਚ ਲੱਗਦਾ ਹੈ।

**ਚਾਰਿ ਪਦਾਰਥ ਜੇ ਕੋ ਮਾਗੈ॥**
**ਸਾਧ ਜਨਾ ਕੀ ਸੇਵਾ ਲਾਗੈ॥**
**ਜੇ ਕੋ ਅਪੁਨਾ ਦੂਖੁ ਮਿਟਾਵੈ॥**
**ਹਰਿ ਹਰਿ ਨਾਮੁ ਰਿਦੈ ਸਦ ਗਾਵੈ॥**
**ਜੇ ਕੋ ਅਪੁਨੀ ਸੋਭਾ ਲੋਰੈ॥**
**ਸਾਧ ਸੰਗਿ ਇਹ ਹਉਮੈ ਛੋਰੈ॥**

SIKHBOOKCLUB.COM

ਸਭ ਕੁਝ ਉਸ ਮਨੁੱਖ ਨੂੰ ਪ੍ਰਾਪਤ ਹੋ ਸਕਦਾ ਹੈ, ਜੋ ਨਾਮ ਵਿਚ ਲੱਗਦਾ ਹੈ। ਇਸ ਲਈ ਨਾਮ ਹੀ 'ਸ੍ਰੇਸ਼ਟ ਧਰਮੁ' ਹੈ। ਨਾਮ ਹੀ ਸੁਖਮਨੀ ਸਾਹਿਬ ਦਾ ਧਰਮ ਕਰਮ ਹੈ ਤੇ ਇਹੋ ਹੀ ਇਸ ਬਾਣੀ ਦਾ ਧਰਮ ਮੰਡਲ ਹੈ।

**ਸਗਲ ਮਤਾਂਤ ਕੇਵਲ ਹਰਿ ਨਾਮ॥**
**ਗੋਬਿੰਦ ਭਗਤ ਕੈ ਮਨਿ ਬਿਸ੍ਰਾਮ॥**

ਕੇਵਲ ਪ੍ਰੇਮ ਜਾਂ ਨਾਮ ਹੀ ਉਹ ਉਪਾਅ ਹੈ, ਜਿਸ ਰਾਹੀਂ ਪ੍ਰਭੂ ਮਿਲ ਸਕਦਾ ਹੈ। ਰੱਬ ਤੇ ਉਹ ਸਾਰੇ ਉਪਾਵਾਂ ਜਿਹੜੇ 'ਪਾਠ ਪੜਿਓ ਅਰੁ ਬੇਦ ਬੀਚਾਰਿਓ' ਆਦਿ ਵਿਚ ਗਿਣੇ ਹਨ, ਤੋਂ ਪਰ੍ਹੇ ਹੈ। ਉਹ ਤਾਂ ਮਨ ਦੀ ਦਸ਼ਾ ਦੇਖਦਾ ਹੈ, ਭੇਖ, ਕਰਮ ਆਦਿ ਨੂੰ ਨਹੀਂ ਦੇਖਦਾ।

**ਉਪਾਵ ਸਿਆਨਪ ਸਗਲ ਤੇ ਰਹਤ॥**
**ਸਭੁ ਕਛੁ ਜਾਨੈ ਆਤਮ ਕੀ ਰਹਤ॥**

ਸਾਧ ਸੰਗਿ ਵਿਚੋਂ ਨਾਮ ਪ੍ਰਾਪਤ ਹੁੰਦਾ ਹੈ ਅਤੇ ਨਾਮ ਸਿਮਰਨ ਨਾਲ 'ਮਿਟੈ ਅਭਿਮਾਨੁ'।

**ਜਾ ਕਾ ਮਨੁ ਹੋਇ ਸਗਲ ਕੀ ਰੀਨਾ॥**
**ਹਰਿ ਹਰਿ ਨਾਮੁ ਤਿਨਿ ਘਟਿ ਘਟਿ ਚੀਨਾ॥**

ਕਿਸੇ ਕਰਮ ਜਾਂ ਰਾਜ ਦਾ ਅਭਿਮਾਨ ਹੀ ਮਨੁੱਖੀ ਦੁੱਖ ਦਾ ਕਾਰਨ ਹੈ।

**ਜਿਸ ਕੇ ਅੰਤਰਿ ਰਾਜ ਅਭਿਮਾਨੁ॥**
**ਸੋ ਨਰਕ ਪਾਤੀ ਹੋਵਤ ਸੁਆਨੁ॥**
**ਜੋ ਜਾਨੈ ਮੈ ਜੋਬਨਵੰਤੁ॥**
**ਸੋ ਹੋਵਤ ਬਿਸਟਾ ਕਾ ਜੰਤੁ॥**
**ਆਪਸ ਕਉ ਕਰਮਵੰਤੁ ਕਹਾਵੈ॥**
**ਜਨਮਿ ਮਰੈ ਬਹੁ ਜੋਨਿ ਭ੍ਰਮਾਵੈ॥**

'ਕਰਮਵੰਤ' ਹੋਣ ਨਾਲ ਸਗੋਂ ਅਭਿਮਾਨ ਪੈਦਾ ਹੁੰਦਾ ਹੈ, ਪਰ ਨਾਮ ਕੋਈ ਐਸਾ ਕਰਮ ਨਹੀਂ ਹੈ, ਜਿਸ ਨੂੰ ਸੰਸਾਰ ਕਿਸੇ ਵਿਚ ਵੇਖ ਸਕੇ ਤੇ ਉਸ ਨੂੰ ਵਾਹ ਵਾਹ ਕਰਕੇ ਗੁਮਾਨ ਚੜ੍ਹਾ ਦੇਵੇ ਕਿ ਇਹ ਕਿੱਡਾ ਦਾਨੀ ਹੈ ਜਾਂ ਕਿੰਨਾ ਨੇਮੀ ਹੈ ਜਾਂ ਕਿੰਨਾ ਤੀਰਥ ਵਾਸੀ ਹੈ ਆਦਿ। ਨਾਮ ਤਾਂ ਕੇਵਲ ਮਨੁੱਖ ਦੇ ਅੰਦਰ ਹੀ ਵੱਸਦਾ ਹੈ ਤੇ ਉਸ ਨੂੰ ਹੋਰ ਨਿਮਰਤਾ ਪ੍ਰਦਾਨ ਕਰਦਾ ਰਹਿੰਦਾ ਹੈ। ਨਾਮ ਘੱਟ ਤੋਂ ਘੱਟ ਬੁੱਧ ਵਾਲਾ ਵੀ ਜਪ ਸਕਦਾ ਹੈ, ਵੇਦ ਵਕਤਾ ਹੋਣ ਦਾ ਇਸ ਵਿਚ ਕੋਈ ਗੁਮਾਨ ਨਹੀਂ ਹੈ।

ਸਾਡੇ ਗੁਰੂ ਜਦੋਂ ਇਹ ਕਹਿੰਦੇ ਹਨ ਕਿ ਪਾਠ, ਵੇਦ ਵਿਚਾਰ, ਤੀਰਥਵਾਸ ਆਦਿ ਨਾਲ ਗੁਮਾਨ ਨਹੀਂ ਦੂਰ ਹੁੰਦਾ, ਤਦ ਉਹ ਕਿਸੇ ਵਿਸ਼ੇਸ਼ ਧਰਮ ਤੇ ਹਮਲਾ ਨਹੀਂ ਕਰ ਰਹੇ, ਅਸੂਲ ਦੀ ਗੱਲ ਕਰ ਰਹੇ ਹੁੰਦੇ ਹਨ। ਕਿਸੇ ਸਿੱਖ ਨੂੰ ਇਹ ਖ਼ਿਆਲ ਨਹੀਂ ਹੋਣਾ ਚਾਹੀਦਾ ਕਿ ਗੁਰੂ ਗ੍ਰੰਥ ਸਾਹਿਬ ਦਾ ਪਾਠ ਤੇ ਸਿੱਖ ਤੀਰਥਾਂ ਦਾ ਇਸ਼ਨਾਨ ਤਾਂ ਕਲਿਆਣਕਾਰੀ ਹੈ, ਪਰ ਹਿੰਦੂ, ਮੁਸਲਮਾਨ ਜਾਂ ਈਸਾਈ ਧਰਮ ਗ੍ਰੰਥਾਂ ਦਾ ਪਾਠ ਤੇ ਉਹਨਾਂ ਦੇ ਤੀਰਥਾਂ ਦਾ ਇਸ਼ਨਾਨ ਕਲਿਆਣਕਾਰੀ ਨਹੀਂ। ਕਿਸੇ ਵੀ ਗ੍ਰੰਥ ਦਾ ਪਾਠ ਜਾਂ ਤੀਰਥ 'ਤੇ ਵਾਸ ਕਾਫੀ ਨਹੀਂ ਹੈ, ਜੇ ਨਾਮ ਨਹੀਂ ਹੈ। ਗੁਰੂ ਗ੍ਰੰਥ ਸਾਹਿਬ ਦੇ ਪਾਠ ਦੀ ਸਿੱਖਿਆ ਨਾਮ ਸਿਮਰਨ ਹੈ ਤੇ ਉਸ ਦੇ ਪਾਠ ਦਾ ਲਾਭ ਤਦ ਹੀ ਹੈ ਜੇ ਮਨੁੱਖ ਸਿਮਰਨ ਵਿਚ ਲੱਗੇ, ਨਹੀਂ ਤਾਂ ਪਾਠ ਦਾ ਲਾਭ ਓਨਾ ਹੀ ਹੈ ਜਿੰਨਾ ਕਿ ਪਿੱਛੇ ਦੱਸਿਆ ਹੈ। ਇਹ ਸਮਝਣਾ ਭੁੱਲ ਹੈ ਕਿ ਗੁਰੂ ਸਾਹਿਬ ਸਿੱਖਾਂ ਦੇ ਉਹਨਾਂ ਹੀ ਕਰਮਾਂ ਨੂੰ ਪ੍ਰਵਾਨ ਕਰ ਰਹੇ ਹਨ ਤੇ ਦੂਜਿਆਂ ਦੇ ਉਹਨਾਂ ਹੀ ਕਰਮਾਂ ਨੂੰ ਰੱਦ ਕਰ ਰਹੇ ਹਨ।

ਕਿਸੇ ਧਰਮ-ਪੁਸਤਕ ਨੂੰ ਗੁਰੂ ਸਾਹਿਬ ਨਹੀਂ ਰੱਦ ਰਹੇ। ਸਗੋਂ ਉਹ ਕਹਿ ਰਹੇ ਹਨ ਕਿ ਭਾਰਤੀ ਧਰਮ ਪੁਸਤਕਾਂ ਦੇ ਸਹੀ ਮੰਤਵ ਜਾਂ ਅਰਥ ਨੂੰ ਸਮਝਿਆ ਨਹੀਂ ਗਿਆ। ਗੁਰੂ ਸਾਹਿਬ ਕਹਿੰਦੇ ਹਨ ਕਿ ਅਸਾਂ ਇਹਨਾਂ ਪੁਸਤਕਾਂ ਨੂੰ ਢਢੋਲਿਆ ਹੈ ਤੇ ਸਾਨੂੰ ਇਹੋ ਸਮਝ ਪਈ ਹੈ ਕਿ ਇਹ ਨਾਮ ਹੀ ਦ੍ਰਿੜ੍ਹਾਂਦੀਆਂ ਹਨ। ਸ਼ਾਸਤ੍ਰਾਂ ਦਾ ਨਿਰਣਾ ਇਹ ਹੈ ਕਿ ਨਾਮ ਤੁਲ ਹੋਰ ਕੋਈ ਚੀਜ਼ ਨਹੀਂ ਹੈ।

**ਬਹੁ ਸਾਸਤ੍ਰ ਬਹੁ ਸਿਮ੍ਰਿਤੀ ਪੇਖੇ ਸਰਬ ਢਢੋਲਿ॥**
**ਪੂਜਸਿ ਨਾਹੀ ਹਰਿ ਹਰੇ ਨਾਨਕ ਨਾਮ ਅਮੋਲ॥**

ਇਹ :—

**ਗੁਣ ਗੋਬਿੰਦ ਨਾਮ ਧੁਨਿ ਬਾਣੀ॥**
**ਸਿਮ੍ਰਿਤ ਸਾਸਤ੍ਰ ਬੇਦ ਬਖਾਣੀ॥**

ਸਾਰੇ ਮਹਾਨ ਗ੍ਰੰਥ ਹੁਣ ਗੋਬਿੰਦ ਕਥਦੇ ਹਨ ਤੇ ਨਾਮ ਦਾ ਵਖਿਆਨ ਕਰਦੇ ਹਨ। ਨਾਮ ਹੀ ਸਭ ਕਰਮਾਂ ਤੋਂ ਉੱਤਮ ਕਰਮ ਹੈ।

'ਸੰਤ ਕੈ ਦੂਖਨਿ' ਤੇ ਗੁਰੂ ਸਾਹਿਬ ਨੇ ਪੂਰੀ ਅਸ਼ਟਪਦੀ ਦਿੱਤੀ ਹੈ। ਸੰਤ ਨਾਮ-ਰਸ ਵਿਚ ਲੀਨ ਗ੍ਰਹਿਸਤੀ ਹੈ। ਗ੍ਰਹਿਸਤ ਦਾ ਤਿਆਗ ਕਰਨ ਵਾਲੇ ਲੋਕ ਜਿਹਨਾਂ ਦਾ ਵਰਣਨ ਤੀਜੀ ਅਸ਼ਟਪਦੀ ਵਿਚ ਆਇਆ ਹੈ, ਹੀ ਸੰਤ ਦੋਖੀ ਹੁੰਦੇ ਹਨ। ਉਹ ਗ੍ਰਹਿਸਤ ਮਾਰਗ ਨੂੰ ਘਟੀਆ ਸਮਝਦੇ ਹਨ, ਪਰ ੧੩ਵੀਂ ਅਸ਼ਟਪਦੀ ਦੁਆਰਾ ਗੁਰੂ ਸਾਹਿਬ ਇਹ ਦੱਸ ਰਹੇ ਹਨ ਕਿ ਅਸਲ ਉੱਤਮ ਮਾਰਗ ਸੰਤ ਮਾਰਗ ਹੀ ਹੈ, ਜੋ ਗ੍ਰਹਿਸਤ ਵਿਚ ਨਿਰਲੇਪਤਾ ਦਾ ਮਾਰਗ ਹੈ। ਸੰਤ ਦੋਖੀ ਆਤਮਿਕ ਤੌਰ 'ਤੇ ਉੱਚਾ ਨਹੀਂ ਹੋ ਸਕਦਾ।

**ਸੰਤ ਕਾ ਦੋਖੀ ਸਦਾ ਅਪਵਿਤੁ॥**
**ਸੰਤ ਕਾ ਦੋਖੀ ਕਿਸੈ ਕਾ ਨਹੀ ਮਿਤੁ॥**
**ਸੰਤ ਕਾ ਦੋਖੀ ਮਹਾ ਅਹੰਕਾਰੀ॥**
**ਸੰਤ ਕਾ ਦੋਖੀ ਸਦਾ ਬਿਕਾਰੀ॥**

ਸੰਤ ਸਰਨ ਵਿਚ ਆਉਣ ਨਾਲ ਹੀ ਨਾਮ ਪ੍ਰਾਪਤ ਹੁੰਦਾ ਹੈ ਤੇ ਮਨੁੱਖ ਆਤਮਿਕ ਉੱਨਤੀ ਕਰਦਾ ਹੈ।

**ਸੰਤ ਜਨਾ ਮਿਲਿ ਕਰਹੁ ਬੀਚਾਰੁ॥**
**ਏਕੁ ਸਿਮਰਿ ਨਾਮ ਆਧਾਰੁ॥**
**ਅਵਰਿ ਉਪਾਵ ਸਭਿ ਮੀਤ ਬਿਸਾਰਹੁ॥**
**ਚਰਨ ਕਮਲ ਰਿਦ ਮਹਿ ਉਰਿਧਾਰਹੁ॥**
**ਕਰਨ ਕਾਰਨ ਸੋ ਪ੍ਰਭੁ ਸਮਰਥੁ॥**
**ਦ੍ਰਿੜ ਕਰਿ ਗਹੁ ਨਾਮੁ ਹਰਿ ਵਥੁ॥**
**ਇਹੁ ਧਨੁ ਸੰਚਹੁ ਹੋਵਹੁ ਭਗਵੰਤ॥**
**ਸੰਤ ਜਨਾ ਕਾ ਨਿਰਮਲ ਮੰਤ॥**

ਮੁਕਦੀ ਗੱਲ ਇਹ ਹੈ ਕਿ ਧਰਮ ਗ੍ਰਹਿਸਤ ਜੀਵਨ ਨੂੰ ਆਦਰਸ਼ਕ ਬਣਾਉਣ ਲਈ ਹੈ। ਜੋ ਕਰਮ ਗ੍ਰਹਿਸਤ ਦਾ ਤਿਆਗ ਜਾਂ ਗ੍ਰਹਿਸਤ ਵਿਚ ਉਲਾਰ ਹੋਣਾ ਦ੍ਰਿੜ੍ਹਾਂਦੇ ਹਨ, ਉਹ ਕਿਸੇ ਤਰ੍ਹਾਂ ਵੀ ਪ੍ਰਵਾਨ ਨਹੀਂ ਹੋਣੇ ਚਾਹੀਦੇ। ਨਾਮ ਸਿਮਰਨ ਦਾ ਕਰਮ ਐਸਾ ਹੈ ਕਿ ਇਹ ਹਰ ਪੱਧਰ ਦਾ ਗ੍ਰਹਿਸਤੀ ਕਰ ਸਕਦਾ ਹੈ। ਇਹ ਬਾਹਰ-ਮੁਖੀ ਕਰਮ ਨਾ ਹੋਣ ਕਰਕੇ ਗੁਮਾਨ ਪੈਦਾ ਨਹੀਂ ਕਰਦਾ ਸਗੋਂ ਨਿਮਰਤਾ ਪੈਦਾ ਕਰਦਾ ਹੈ। ਕੇਵਲ ਨਾਮ ਹੀ ਸੁਖਮਨੀ ਦਾ ਧਰਮ ਹੈ। ਨਾਮ ਮਨੁੱਖ ਨੂੰ ਸੰਤ ਬਣਾ ਦਿੰਦਾ ਹੈ, ਇਕ ਸਫ਼ਲ ਆਦਰਸ਼ਕ ਗ੍ਰਹਿਸਤੀ। ਗੁਰੂ ਸਾਹਿਬ ਇਸ ਪ੍ਰਕਾਰ ਦੇ ਸੰਤ, ਸਾਧ ਤੇ ਬ੍ਰਹਮ ਗਿਆਨੀ ਸਨ।

SIKHBOOKCLUB.COM

# ਸੁਖਮਨੀ ਤੇ ਸਤਿਗੁਰ

## ੧.

ਸਿੱਖ ਧਰਮ ਅੰਦਰ ਗੁਰੂ ਦੀ ਬੜੀ ਜ਼ਿੰਮੇਵਾਰੀ ਵਾਲੀ ਪਦਵੀ ਹੈ। ਗੁਰਮੁਖ ਨੂੰ ਆਰਥਿਕ, ਸਰੀਰਕ, ਮਾਨਸਿਕ, ਸਦਾਚਾਰਕ ਤੇ ਆਤਮਿਕ ਤੌਰ 'ਤੇ ਉੱਨਤ ਕਰਨ ਦੀ ਜ਼ਿੰਮੇਵਾਰੀ ਪੂਰੇ ਤੌਰ 'ਤੇ ਗੁਰੂ 'ਤੇ ਹੀ ਹੈ। ਮਨਮੁਖਾਂ ਵੱਲ ਵੀ ਗੁਰੂ ਦੀ ਜ਼ਿੰਮੇਵਾਰੀ ਰਹਿੰਦੀ ਹੈ ਕਿ ਉਹ ਵੀ ਗੁਰਮੁਖ ਬਣਨ ਤੇ ਹਰ ਪ੍ਰਕਾਰ ਦੀ ਉੱਨਤੀ ਲਈ ਹੰਭਲਾ ਮਾਰਨ। ਮਨੁੱਖਤਾ ਦਾ ਅੰਤਮ ਰੂਪ ਇਹੋ ਹੈ ਕਿ ਸਭ ਲੋਕ ਗੁਰੂ ਸ਼ਰਣ ਵਿਚ ਆ ਜਾਣਗੇ ਤੇ ਕਲਿਆਣ ਨੂੰ ਪ੍ਰਾਪਤ ਹੋਣਗੇ। ਹੁਣ ਵੀ ਗੁਰੂ ਦੀ ਸਹਾਇਤਾ (ਪ੍ਰਸਾਦਿ) ਹਰ ਮਨੁੱਖ ਨੂੰ ਪ੍ਰਾਪਤ ਹੈ। ਗੁਰੂ ਬੱਦਲਾਂ ਦੀ ਤਰ੍ਹਾਂ ਹੈ, ਜੋ ਇਕਸਾਰ ਇਕੋ ਤਰ੍ਹਾਂ ਵੱਸਦਾ ਹੈ, ਪਰ ਪਾਣੀ ਉੱਚਿਆਂ ਟਿੱਬਿਆਂ 'ਤੇ ਠਹਿਰਦਾ ਨਹੀਂ ਤੇ ਮਨਮੁਖ ਸਵੈ-ਹੰਕਾਰ ਵਿਚ ਉੱਚੇ ਟਿੱਬਿਆਂ ਦੀ ਤਰ੍ਹਾਂ ਹਨ। ਪਾਣੀ ਆ ਕੇ ਨੀਵੀਆਂ ਥਾਵਾਂ 'ਤੇ ਭਾਵ ਨਿਮਰਤਾ ਵਾਲੇ ਹਿਰਦਿਆਂ ਵਿਚ ਠਹਿਰਦਾ ਹੈ। ਗੁਰੂ ਰੂਪ ਬੱਦਲ ਵਿਚੋਂ ਵੱਸਣ ਵਾਲਾ ਪਾਣੀ 'ਬਾਣੀ' ਦਾ ਹੈ। ਗੁਰੂ ਮਨਮੁਖਾਂ ਦੀ ਵੀ ਸੰਭਾਲ ਕਰਦਾ ਹੈ, ਪਰ ਗੁਰਮੁਖਾਂ ਦੀ ਉੱਨਤੀ ਲਈ ਉਹ ਹਰ ਹੀਲਾ ਉਦੋਂ ਹੀ ਆਰੰਭ ਦੇਂਦਾ ਹੈ ਜਦੋਂ ਉਹ ਉਸ ਵੱਲ ਮੁੱਖ ਕਰ ਲੈਂਦੇ ਹਨ। ਸੁਖਮਨੀ ਸਾਹਿਬ ਦੀ ੧੯ਵੀਂ ਅਸ਼ਟਪਦੀ ਅਨੁਸਾਰ ਗੁਰੂ ਨੇ ਗੁਰਮੁਖ ਸਿੱਖ ਵੱਲ ਇਹ ਜ਼ਿੰਮੇਵਾਰੀ ਨਿਭਾਉਣੀ ਹੁੰਦੀ ਹੈ ਸਭ ਤੋਂ ਪਹਿਲਾਂ :—

**'ਸਤਿਗੁਰ ਸਿਖ ਕੀ ਕਰੈ ਪ੍ਰਤਿਪਾਲ'**

ਭਾਵ ਗੁਰੂ ਨੇ ਸਿੱਖ ਦੀ ਸਰੀਰਕ (Physical), ਮਾਨਸਿਕ (Emotional) ਬੌਧਿਕ (Intellectual) ਤੇ ਆਤਮਿਕ (Spiritual) ਪ੍ਰਤਿਪਾਲਣਾ ਕਰਨੀ ਹੈ। ਗੁਰਬਾਣੀ ਵਿਚੋਂ ਹਰ ਪ੍ਰਕਾਰ ਦੀ ਖੁਰਾਕ ਸਿੱਖ ਨੂੰ ਪ੍ਰਾਪਤ ਹੋਣੀ ਹੈ। ਸਿੱਖ ਦੀ ਸ਼ਖ਼ਸੀਅਤ ਵਿਚ ਇਹ ਚਾਰੇ ਭਾਗ ਇਕ-ਸਾਰ ਗੁਰਬਾਣੀ ਦੇ ਗਿਆਨ ਦੁਆਰਾ ਉਸਰਨੇ ਸ਼ੁਰੂ ਹੁੰਦੇ ਹਨ। ਸਿੱਖ ਨੂੰ ਦਸਾਂ ਨਹੁੰਆਂ ਦੀ ਕਿਰਤ ਦਾ ਸ਼ੌਕ ਉਪਜਦਾ ਹੈ। ਇਹ ਆਰਥਿਕ ਪੱਖ ਹੈ। ਇਹ ਉਸ ਦੀ ਸਰੀਰਕ ਪ੍ਰਤਿਪਾਲਣਾ ਲਈ ਜ਼ਰੂਰੀ ਹੈ। ਸਿੱਖ ਦੇ ਜਜ਼ਬਾਤ ਤੇ ਪ੍ਰਵਿਰਤੀਆਂ ਦਾ ਯੋਗ ਵਿਕਾਸ ਹੁੰਦਾ ਹੈ, ਉਸ ਦੇ ਪਿਆਰ ਤੇ ਘ੍ਰਿਣਾ ਦੇ ਜਜ਼ਬਿਆਂ ਵਿਚ ਜਾਂ ਕਾਮਾਦਿਕ ਪ੍ਰਵਿਰਤੀਆਂ ਵਿਚ ਉਲਾਰ ਨਹੀਂ ਹੁੰਦਾ। ਸਿੱਖ ਦੀ ਸ਼ਖ਼ਸੀਅਤ ਵਿਚ ਜਜ਼ਬਾਤੀ ਪਰਪੱਕਤਾ (Emotional Maturity) ਗੁਰਬਾਣੀ ਦੇ ਗਿਆਨ ਦੁਆਰਾ ਆਉਂਦੀ ਹੈ। ਇਹ ਸਿੱਖ ਦੀ ਮਾਨਸਿਕ ਪ੍ਰਤਿਪਾਲਣਾ ਹੈ। ਸਿੱਖ ਦਾ ਬੌਧਿਕ

SIKHBOOKCLUB.COM

ਵਿਕਾਸ ਵੀ ਗੁਰਬਾਣੀ ਵਿਚੋਂ ਬ੍ਰਹਿਮੰਡ ਦੀ ਵਿਸ਼ਾਲਤਾ ਦੇ ਦਰਸ਼ਨ 'ਚੋਂ ਹੁੰਦਾ ਹੈ। ਉਹ ਵਿਸ਼ਾਲਤਾ ਦੇ ਦਰਸ਼ਨ ਪਾਤਾਲਾ ਪਾਤਾਲ, ਅਸੰਖ, ਅਮੁਲ, ਸੋਦਰੁ ਆਦਿ ਪੜ੍ਹ ਕੇ ਸੁਖਮਨੀ ਦੇ—

**ਕਈ ਕੋਟਿ ਹੋਏ ਪੂਜਾਰੀ॥**
**ਕਈ ਕੋਟਿ ਆਚਾਰ ਬਿਉਹਾਰੀ॥**
... ... ...
**ਕਈ ਕੋਟਿ ਭਏ ਅਭਿਮਾਨੀ॥**
**ਕਈ ਕੋਟਿ ਅੰਧ ਅਗਿਆਨੀ॥**
... ... ...
**ਕਈ ਕੋਟਿ ਸਿਧ ਜਤੀ ਜੋਗੀ॥**
**ਕਈ ਕੋਟਿ ਰਾਜੇ ਰਸ ਭੋਗੀ॥**
... ... ...
**ਕਈ ਕੋਟਿ ਖਾਣੀ ਅਰੁ ਖੰਡ॥**
**ਕਈ ਕੋਟਿ ਅਕਾਸ ਬ੍ਰਹਮੰਡ॥**

ਅਤੇ ਫਿਰ 'ਕਈ ਬਾਰ ਪਸਰਿਓ ਪਾਸਾਰ॥' ਤੇ 'ਸਦਾ ਸਦਾ ਇਕੁ ਏਕੰਕਾਰੁ॥' ਨੂੰ ਪੜ੍ਹ ਕੇ ਪ੍ਰਾਪਤ ਹੁੰਦੇ ਹਨ। ਇਸੇ ਤਰ੍ਹਾਂ ਆਸਾ ਦੀ ਵਾਰ ਦੇ 'ਸਚੇ ਤੇਰੇ ਖੰਡ' 'ਵਿਸਮਾਦ ਨਾਦ' 'ਕੁਦਰਤਿ ਦਿਸੈ' 'ਭੈ ਵਿਚ ਪਵਣੁ ਵਹੈ' ਤੇ 'ਪੁਰਖਾਂ ਬਿਰਖਾਂ ਤੀਰਥਾਂ ਤਟਾਂ ਮੇਘਾਂ ਖੇਤਾਂਹ' ਦੇ ਭਾਵ ਸਿੱਖ ਦੀ ਬੌਧਿਕਤਾ ਨੂੰ ਵਿਸ਼ਾਲਤਾ ਦਿੰਦੇ ਹਨ। ਗੁਰਬਾਣੀ ਹੀ ਸਿੱਖ ਦੀ ਆਤਮਿਕ ਉੱਨਤੀ ਲਈ ਜ਼ਿੰਮੇਵਾਰ ਹੈ, ਜੋ ਕਿ 'ਨਾਮ ਸਿਮਰਨ' ਦੇ ਸਿਧਾਂਤ ਨਾਲ ਸਿੱਖ ਨੂੰ ਸਾਰੀ ਮਨੁੱਖਤਾ ਤੇ ਸਾਰੇ ਬ੍ਰਹਿਮੰਡ ਨਾਲ ਇਕਸੁਰ ਕਰ ਦੇਂਦੀ ਹੈ।

SIKHBOOKCLUB.COM

ਇਹ ਪ੍ਰਤਿਪਾਲਨਾ ਹੀ ਗੁਰੂ ਦੀ ਬੁਨਿਆਦੀ ਜ਼ਿੰਮੇਵਾਰੀ ਹੈ। ਹੋਰ ਸਾਰੀ ਉੱਨਤੀ ਪ੍ਰਤਿਪਾਲਣਾ ਦੇ ਵਿਚ ਹੀ ਆ ਜਾਂਦੀ ਹੈ। ਜਿਵੇਂ ਕਿ—

**ਸਿਖ ਕੀ ਗੁਰ ਦੁਰਮਤਿ ਮਲੁ ਹਿਰੈ॥**
**ਗੁਰਬਚਨੀ ਹਰਿ ਨਾਮੁ ਉਚਰੈ॥**
**ਸਤਿਗੁਰ ਸਿਖ ਕੇ ਬੰਧਨ ਕਾਟੈ॥**
**ਗੁਰ ਕਾ ਸਿਖ ਬਿਕਾਰ ਤੇ ਹਾਟੈ॥**
**ਸਤਿਗੁਰ ਸਿਖ ਕਉ ਨਾਮ ਧਨੁ ਦੇਇ॥** ਆਦਿ

ਇਹ ਸਾਰੇ ਪੱਖ 'ਪ੍ਰਤਿਪਾਲਣਾ' ਦੇ ਹੀ ਅੰਗ ਹਨ।

ਗੁਰੂ ਵੱਲੋਂ ਸਿੱਖ ਦੀ ਕੀਤੀ ਹੋਈ 'ਪ੍ਰਤਿਪਾਲਣਾ' ਹੀ ਸਿੱਖ ਨੂੰ 'ਸੰਤ' ਬਣਾ ਦਿੰਦੀ ਹੈ। ਪ੍ਰਤਿਪਾਲਣਾ ਗੁਰੂ ਦੀ ਕਿਰਪਾ ਦ੍ਰਿਸ਼ਟੀ ਹੈ। ਗੁਰੂ ਦੀ ਪ੍ਰਤਿਪਾਲਣਾ ਨਾਲ ਸਿੱਖ ਕਿੱਥੇ ਪੁੱਜਦਾ ਹੈ?

(੧) **ਪੂਰਾ ਗੁਰ ਅਖੵਓ ਜਾ ਕਾ ਮੰਤ੍ਰ॥**
**ਅੰਮ੍ਰਿਤ ਦ੍ਰਿਸਟਿ ਪੇਖੈ ਹੋਇ ਸੰਤ॥**

(੨) ਸਦ ਬਲਿਹਾਰੀ ਸਤਿਗੁਰ ਅਪਨੇ॥
ਨਾਨਕ ਜਿਸੁ ਪ੍ਰਸਾਦਿ ਐਸਾ ਪ੍ਰਭ ਜਪਨੇ॥
(੩) ਅੰਧਕਾਰ ਦੀਪਕ ਪਰਗਾਸੇ॥
ਨਾਨਕ ਭਰਮ ਮੋਹ ਦੁਖ ਤਹ ਤੇ ਨਾਸੇ॥
(੪) ਤਪਤਿ ਮਾਹਿ ਠਾਢਿ ਵਰਤਾਈ॥
ਅਨਦੁ ਭਇਆ ਦੁਖ ਨਾਠੇ ਭਾਈ।
(੫) ਜਨਮ ਮਰਨ ਕੇ ਮਿਟੇ ਅੰਦੇਸੇ॥
ਸਾਧੂ ਕੇ ਪੂਰਨ ਉਪਦੇਸੇ॥
(੬) ਓਤਿ ਪੋਤਿ ਰਵਿਆ ਰੂਪ ਰੰਗ॥
ਭਏ ਪ੍ਰਗਾਸ ਸਾਧ ਕੈ ਸੰਗ॥

ਗੁਰੂ ਸਿੱਖ ਨੂੰ ਇੱਥੇ ਪਹੁੰਚਾ ਦਿੰਦੌ ਹੈ। ਗੁਰੂ ਹੀ ਹਨੇਰਾ ਕੱਟਦਾ ਹੈ :—

'ਗਿਆਨ ਅੰਜਨੁ ਗੁਰਿ ਦੀਆ ਅਗਿਆਨ ਅੰਧੇਰ ਬਿਨਾਸੁ'

ਤੇ ਫਿਰ ਇਹ ਕੁਝ ਦਿੱਸਣ ਲੱਗਦਾ ਹੈ :—

ਸੰਤ ਸੰਗਿ ਅੰਤਰਿ ਪ੍ਰਭੁ ਡੀਠਾ॥
ਨਾਮੁ ਪ੍ਰਭੂ ਕਾ ਲਾਗਾ ਮੀਠਾ॥
ਸਗਲ ਸਮਿਗ੍ਰੀ ਏਕਸੁ ਘਟ ਮਾਹਿ॥
ਅਨਿਕ ਰੰਗ ਨਾਨਾ ਦ੍ਰਿਸਟਾਹਿ॥
ਨਉਨਿਧਿ ਅੰਮ੍ਰਿਤ ਪ੍ਰਭ ਕਾ ਨਾਮੁ॥
ਦੇਹੀ ਮਹਿ ਇਸ ਕਾ ਬਿਸ੍ਰਾਮੁ॥

SIKHBOOKCLUB.COM

ਇਸ ਤਰ੍ਹਾਂ ਘਟ ਘਟ ਅੰਦਰ ਗੁਰੂ, ਸਿੱਖ ਨੂੰ ਬ੍ਰਹਮ ਦਿਖਾ ਦਿੰਦਾ ਹੈ।

## ੨.

ਇਕ ਤਾਂ ਗੁਰੂ ਪਰਮਾਤਮਾ ਦੀ ਹੋਂਦ-ਹਸਤੀ ਬਾਰੇ ਗਿਆਨ ਦਿੰਦਾ ਹੈ, ਦੂਜਾ ਉਸ ਹਸਤੀ ਤੀਕ ਪੁੱਜਣ ਦੀ ਜਾਚ ਸਿਖਾਂਦਾ ਹੈ। ਪਹਿਲੀ ਗੱਲ ਨੂੰ ਫ਼ਲਸਫ਼ਾ ਜਾਂ ਦਰਸ਼ਨ ਆਖਦੇ ਹਨ।

ਸੁਖਮਨੀ ਸਾਹਿਬ ਵਿਚ ਗੁਰੂ ਨੇ ਜੋ ਫ਼ਲਸਫ਼ਾ ਦਰਸਾਇਆ ਹੈ, ਪਹਿਲਾਂ ਉਸ ਦਾ ਸੰਖੇਪ ਵਿਚਾਰ ਕਰਦੇ ਹਾਂ। ਪਰਮਾਤਮਾ ਦੇ ਸਰੂਪ ਬਾਰੇ ਆਮ ਕਰਕੇ ਅਸ਼ਟਪਦੀਆਂ ਨੰ: ੧੦, ੧੧, ੧੬, ੨੧, ੨੨ ਤੇ ੨੪ ਵਿਚ ਵਿਚਾਰ ਅੰਕਤ ਹਨ। ਇਹਨਾਂ ਅਨੇਕ ਵਿਚਾਰਾਂ ਵਿਚ ਪ੍ਰਮੁੱਖ ਵਿਚਾਰ ਇਹ ਹੈ ਕਿ ਸਾਰੇ ਸਰੂਪਾਂ ਵਿਚ ਪਰਮਾਤਮਾ ਹੀ ਹੈ। ਦੂਜਾ ਵੱਡਾ ਵਿਚਾਰ ਇਹ ਕਿ ਬ੍ਰਹਿਮੰਡ ਦਾ ਜੀਵਨ ਬੜਾ ਵਿਸ਼ਾਲ ਹੈ ਅਤੇ ਇਹ ਜੀਵਨ ਕਈ ਵਾਰ ਹੋਂਦ ਵਿਚ ਆਇਆ ਤੇ ਕਈ ਵਾਰੀ ਵਿਨਾਸ਼ ਹੋਇਆ ਹੈ। ੧੦ਵੀਂ ਅਸ਼ਟਪਦੀ ਵਿਚ : "ਨਾਨਕ ਰਚਨਾ ਪ੍ਰਭਿ ਰਚੀ ਬਹੁਬਿਧਿ ਅਨਿਕ ਪ੍ਰਕਾਰ' ਦਾ ਵਿਸਥਾਰ ਕੀਤਾ ਹੈ, ਉਵੇਂ ਜਿਵੇਂ ਜਪੁ ਜੀ ਦੀਆਂ 'ਅਸੰਖ' ਦੀਆਂ ਪਉੜੀਆਂ ਵਿਚ ਦਿੱਤਾ ਹੈ। ਪਰਮਾਤਮਾ ਦੀ ਰਚਨਾ ਬੇਅੰਤ ਹੈ : "ਕਰਤੇ ਕਾ ਅੰਤੁ ਨ ਪਾਵਹਿ" "ਕਰਤੈ

ਕੀ ਜਾਨੈ ਕਰਤਾ ਰਚਨਾ"। ਪਰ ਵੱਡੀ ਗੱਲ ਇਹ ਹੈ ਕਿ ਪਰਮਾਤਮਾ ਸਭ ਤੋਂ ਨਿਰਲੇਪ ਵੀ ਤੇ ਸਭ ਵਿਚ ਵੀ ਹੈ—

**ਕਈ ਕੋਟਿ ਰਾਜਸ ਤਾਮਸ ਸਾਤਕ॥**

... ... ...

**ਕਈ ਕੋਟਿ ਭੂਤ ਪ੍ਰੇਤ ਸੂਕਰ ਮ੍ਰਿਗਾਚ॥**

... ... ...

**ਸਭ ਤੇ ਨੇਰੈ ਸਭਹੂ ਤੇ ਦੂਰਿ॥**
**ਨਾਨਕ ਆਪਿ ਅਲਿਪਤੁ ਰਹਿਆ ਭਰਪੂਰ॥**

੧੧ਵੀਂ ਅਸ਼ਟਪਦੀ ਵਿਚ ਜਪੁ ਜੀ ਸਾਹਿਬ ਵਾਲੇ "ਹੁਕਮ" ਦਾ ਹੀ ਵਿਚਾਰ ਦਿੱਤਾ ਹੈ ਕਿ—

**ਹੁਕਮ ਧਾਰਿ ਅਧਰ ਰਹਾਵੈ॥**
**ਹੁਕਮੇ ਉਪਜੈ ਹੁਕਮਿ ਸਮਾਵੈ॥**
**ਹੁਕਮੇ ਊਚ ਨੀਚ ਬਿਉਹਾਰ॥**
**ਹੁਕਮੇ ਅਨਿਕ ਰੰਗ ਪਰਕਾਰ॥**

ਅਤੇ ਨਾਲ ਉਘਾੜਿਆ ਹੈ ਉਹ ਰੰਗ ਜੋ ਗੁਰੂ ਗੋਬਿੰਦ ਸਿੰਘ ਜੀ ਨੇ ਮਗਰੋਂ 'ਜਾਪੁ' ਤੇ 'ਅਕਾਲ ਉਸਤਤਿ' ਵਿਚ ਉਘਾੜਿਆ ਹੈ ਕਿ—

SIKHBOOKCLUB.COM

**ਕਬਹੂ ਊਚ ਨੀਚ ਮਹਿ ਬਸੈ॥**
**ਕਬਹੂ ਸੋਗ ਹਰਖ ਰੰਗਿ ਹਸੈ॥**
**ਕਬਹੂ ਨਿੰਦ ਚਿੰਦ ਬਿਉਹਾਰ॥**
**ਕਬਹੂ ਊਭ ਅਕਾਸ ਪਇਆਲ॥**

ਤੇ **ਕਬਹੂ ਮਹਾ ਕ੍ਰੋਧ ਬਿਕਰਾਲ॥**
**ਕਬਹੂ ਸਰਬ ਕੀ ਹੋਤ ਰਵਾਲ॥**
**ਕਬਹੂ ਹੋਇ ਬਹੈ ਬਡਰਾਜਾ॥**
**ਕਬਹੂ ਭੇਖਾਰੀ ਨੀਚ ਕਾ ਸਾਜਾ॥**

੧੯ਵੀਂ ਅਸ਼ਟਪਦੀ ਵਿਚ ਵਿਸਥਾਰ ਇਹ ਹੈ ਜੋ "ਜਾਪੁ" ਵਿਚ ਚਕ੍ਰ ਚਿਹਨ 'ਰਹਿਤ' ਦਾ ਹੈ, ਜਿਵੇਂ 'ਰੂਪ ਨ ਰੇਖ ਨ ਰੰਗੁ ਕਿਛੁ ਤ੍ਰਿਹੁ ਗੁਣ ਤੇ ਪ੍ਰਭ ਭਿੰਨ॥"

ਪਰ 'ਸ੍ਹਸ ਤਵ ਨੈਨ' ਵਾਲਾ ਰੂਪ ਵੀ ਉਸੇ ਦਾ ਦੱਸਿਆ ਹੈ, ਜਿਵੇਂ—

**ਨਾਨਾ ਰੂਪ ਨਾਨਾ ਜਾ ਕੇ ਰੰਗ॥**
**ਨਾਨਾ ਭੇਖ ਕਰਹਿ ਇਕ ਰੰਗ॥**
**ਨਾਨਾ ਬਿਧਿ ਕੀਨੋ ਬਿਸਥਾਰੁ॥**
**ਪ੍ਰਭ ਅਬਿਨਾਸੀ ਏਕੰਕਾਰ॥**

ਪਰ ਹਰ ਚੀਜ਼ ਵਿਚ ਪਾਰਬ੍ਰਹਮ ਦੀ ਨਾਮ ਕਲਾ ਸ਼ਾਮਲ ਹੈ : 'ਨਾਮ ਕੇ ਧਾਰੇ ਸਗਲੇ ਜੰਤ' ਇਸ ਲਈ ਇਹ ਸਾਰੇ ਆਕਾਰ "ਸਤਿ" ਹਨ।

**"ਆਪਿ ਸਤਿ ਕੀਆ ਸਭੁ ਸਤਿ॥"**

੨੧ਵੀਂ ਅਸ਼ਟਪਦੀ ਦਾ ਸਲੋਕ ਜੋ ਕੁਝ ਦੱਸਦਾ ਹੈ ਇਹ ਹੋਰ ਕੇਵਲ "ਮਾਰੂ ਸੋਹਲਿਆਂ" ਵਿਚ ਵਿਸਥਾਰ ਸਹਿਤ ਰੂਪਮਾਨ ਹੋਇਆ ਹੈ।

**"ਸਰਗੁਨ ਨਿਰਗੁਨ ਨਿਰੰਕਾਰ ਸੁੰਨ ਸਮਾਧੀ ਆਪਿ"**

ਉਹ ਆਪਣੇ ਕੀਤੇ ਤੋਂ ਹੀ ਪ੍ਰਗਟ ਹੋਇਆ ਹੈ, ਨਹੀਂ ਤਾਂ ਕੁਝ ਵੀ ਨਹੀਂ ਸੀ।

**ਜਬ ਆਕਾਰੁ ਇਹ ਕਛੁ ਨ ਦ੍ਰਿਸਟੇਤਾ॥**
**ਪਾਪ ਪੁੰਨ ਤਬ ਕਹਤੇ ਹੋਤਾ॥**
**ਜਬ ਧਾਰੀ ਆਪਨ ਸੁੰਨ ਸਮਾਧਿ॥**
**ਤਬ ਬੈਰ ਬਿਰੋਧ ਕਿਸੁ ਸੰਗਿ ਕਮਾਤਿ॥**
**ਜਬ ਇਸੁ ਕਾ ਬਰਨੁ ਚਿਹਨੁ ਨ ਜਾਪਤ॥**
**ਤਬ ਹਰਖ ਸੋਗੁ ਕਹੁ ਕਿਸਹਿ ਬਿਆਪਤ॥**
**ਜਬ ਆਪਨ ਆਪ ਆਪਿ ਪਾਰਬ੍ਰਹਮ॥**
**ਤਬ ਮੋਹ ਕਹਾ ਕਿਸੁ ਹੋਵਤ ਭਰਮ॥**

ਇਹ ਸਾਰੀ ਅਸ਼ਟਪਦੀ ਨਿਰਗੁਨ ਤੇ ਸਰਗੁਨ ਦਾ ਨਿਰਣਾ ਕਰਦੀ ਹੈ ਤੇ ਉਸ ਦੇ 'ਆਪਨ ਖੇਲ ਆਪਿ ਵਰਤੀਜਾ' ਦੀ ਦੱਸ ਦਿੰਦੀ ਹੈ। ਅੰਤ ਕੀ ਹੈ :

੨੨ਵੀਂ ਅਸ਼ਟਪਦੀ ਵਿਚ ਮੁੜ "ਨਾਨਕ ਏਕੋ ਪਸਰਿਆ ਦੂਹਾ ਕਹ ਦ੍ਰਿਸਟਾਰ" ਉੱਤੇ ਜ਼ੋਰ ਦਿੱਤਾ ਹੈ ਤੇ "ਭਾਣੇ" ਦੀ ਵਿਆਖਿਆ ਕੀਤੀ ਹੈ, ਜਿਵੇਂ ਜਪੁ ਜੀ ਵਿਚ 'ਰਜ਼ਾ' ਦੀ ਕੀਤੀ ਗਈ ਹੈ।

SIKHBOOKCLUB.COM

**ਆਪਿ ਕਥੈ ਆਪਿ ਸੁਨਨੈਹਾਰੁ॥**
**ਆਪਹਿ ਏਕੁ ਆਪਿ ਬਿਸਥਾਰੁ॥**
**ਜਾ ਤਿਸੁ ਭਾਵੈ ਤਾ ਸ੍ਰਿਸਟਿ ਉਪਾਏ॥**
**ਆਪਨੈ ਭਾਣੈ ਲਏ ਸਮਾਏ॥**
**ਤੁਮ ਤੇ ਭਿੰਨ ਨਹੀ ਕਿਛੁ ਹੋਇ॥**
**ਆਪਨ ਸੂਤ ਸਭੁ ਜਗਤੁ ਪਰੋਇ॥**

ਪਰਮਾਤਮਾ 'ਜੀਅ ਜੰਤ ਦਾ 'ਠਾਕੁਰ' ਵੀ ਹੈ ਤੇ 'ਆਪ ਵਰਤਨਹਾਰ' ਵੀ ਹੈ।

੨੪ਵੀਂ ਅਸ਼ਟਪਦੀ ਦਰਸ਼ਨ ਦੀ ਸਿਖ਼ਰ ਹੈ, ਜਿੱਥੇ ਪਾਰਬ੍ਰਹਮ ਨੂੰ 'ਪੂਰਾ' ਦੱਸਿਆ ਹੈ। ਉਹ 'ਪੂਰਾ' ਹੈ, ਉਸ ਵਿਚੋਂ ਜੋ ਕੁਝ ਉਪਜਦਾ ਹੈ, ਉਹ ਵੀ 'ਪੂਰਾ' ਹੁੰਦਾ ਹੈ। ਤੇ ਮਗਰੋਂ ਫਿਰ ਵੀ ਪਾਰਬ੍ਰਹਮ 'ਪੂਰਾ' ਹੀ ਰਹਿੰਦਾ ਹੈ।

**ਪੂਰਾ ਪ੍ਰਭੁ ਆਰਾਧਿਆ ਪੂਰਾ ਜਾ ਕਾ ਨਾਉ॥**
**ਨਾਨਕ ਪੂਰਾ ਪਾਇਆ ਪੂਰੇ ਕੇ ਗੁਨ ਗਾਉ॥**

ਪੂਰੇ ਦੀ ਅਰਾਧਣਾ ਨਾਲ ਪੂਰਨਤਾ ਪ੍ਰਾਪਤ ਹੁੰਦੀ ਹੈ, ਜਿਸ ਪੂਰਨਤਾ ਵਿਚ 'ਖੇਮ ਸਾਂਤਿ ਰਿਧਿ ਨਵ ਨਿਧ॥ ਬੁਧਿ ਗਿਆਨੁ ਸਰਬ ਤਹ ਸਿਧਿ॥' ਦੀ ਪੂਰਨਤਾ ਹੁੰਦੀ ਹੈ।

ਮੁਕਦੀ ਗੱਲ ਇਹ ਹੈ ਕਿ ਜੋ ਕੁਝ ਅਦ੍ਰਿਸ਼ ਹੈ, ਉਹ ਵੀ ਪੂਰਨ ਸਤਿ ਹੈ ਤੇ ਕੇਵਲ ਉਹ ਹੀ ਹੈ। ਹੋਰ ਕੁਝ ਵੀ ਨਹੀਂ ਹੈ। ਇਹ ਅਦ੍ਵੈਤ ਹੈ, ਪਰ ਜੋ ਕੁਝ ਦ੍ਰਿਸ਼ਟਮਾਨ

ਹੈ, ਇਹ ਵੀ ਉਸ ਦਾ ਵਿਸਤਾਰ ਹੋਣ ਕਰਕੇ ਪੂਰਨ ਸਤਿ ਹੈ, ਇਸ ਲਈ ਮਾਇਆਵਾਦ ਵਾਲਾ ਕੋਈ ਸਿਧਾਂਤ ਨਹੀਂ ਹੈ। ਬਹੁਰੰਗਤਾ ਤੇ ਬਹੁਰੂਪਤਾ ਹੈ, ਪਰ ਇਸ ਸਭ ਕਿਛੁ ਦੀ ਆਪਣੀ ਸੱਤਾ ਉਹ ਆਪ ਹੀ ਹੈ। ਦ੍ਰਿਸ਼ਟਮਾਨ ਉਸ ਦੀ ਇੱਛਾ, ਹੁਕਮ, ਭਾਣੇ ਅਧੀਨ ਉਪਜਦਾ, ਬਿਨਸਦਾ ਤੇ ਵਿਗਸਦਾ ਹੈ।

### ੩.

ਹੁਣ ਵਿਚਾਰ ਇਹ ਰਹਿ ਗਿਆ ਹੈ ਕਿ ਸਤਿਗੁਰ ਜੀ ਨੇ ਸੁਖਮਨੀ ਵਿਚ ਦੱਸੀ ਅਵਸਥਾ ਤੀਕ ਪਹੁੰਚਣ ਲਈ ਸੁਝਾਉ ਕੀ ਦਿੱਤੇ ਹਨ? ਪ੍ਰਭੂ ਪ੍ਰਾਪਤੀ ਜਾਂ ਸੁਖਮਨੀ ਦੀ ਅਵਸਥਾ ਇਉਂ ਦੱਸੀ ਹੈ, ਜਿਵੇਂ ਜਪੁ ਜੀ ਸਾਹਿਬ ਵਿਚ 'ਸੁਣਿਐ' ਤੇ 'ਮੰਨੈ' ਦੀਆਂ ਪਉੜੀਆਂ ਵਿਚ ਦੱਸਿਆ ਹੈ।

**ਖੇਮ ਸਾਂਤਿ ਰਿਧਿ ਨਵ ਨਿਧਿ॥**
**ਬੁਧਿ ਗਿਆਨ ਸਰਬ ਤਹ ਸਿਧਿ॥**
**ਬਿਦਿਆ ਤਪੁ ਜੋਗੁ ਪ੍ਰਭ ਧਿਆਨੁ॥**
**ਗਿਆਨੁ ਸ੍ਰੇਸਟ ਊਤਮ ਇਸਨਾਨੁ॥**
**ਚਾਰਿ ਪਦਾਰਥ ਕਮਲ ਪ੍ਰਗਾਸ॥**
**ਸਭ ਕੈ ਮਧਿ ਸਗਲ ਤੇ ਉਦਾਸ॥**
**ਸੁੰਦਰੁ ਚਤੁਰੁ ਤਤ ਕਾ ਬੇਤਾ॥**
**ਸਮਦਰਸੀ ਏਕ ਦ੍ਰਿਸਟੇਤਾ॥**
**ਇਹ ਫਲ ਤਿਸੁ ਜਨ ਕੈ ਮੁਖਿ ਭਨੇ॥**
**ਗੁਰ ਨਾਨਕ ਨਾਮ ਬਚਨ ਮਨਿ ਸੁਨੇ॥**

SIKHBOOKCLUB.COM

ਲਗਪਗ ਹਰ ਅਸ਼ਟਪਦੀ ਵਿਚ ਇਸ ਅਵਸਥਾ ਤੀਕ ਪੁੱਜਣ ਲਈ ਸੁਝਾਅ ਹੈ, ਕਿਉਂਕਿ ਉਪਰ ਕਿਹਾ ਹੈ ਕਿ ਇਹ ਫਲ ਉਸ ਨੂੰ ਪ੍ਰਾਪਤ ਹਨ, ਜੋ ਗੁਰੂ ਬਚਨਾਂ ਨੂੰ ਸੁਣਦਾ ਹੈ ਤੇ ਨਾਮ ਵਿਚ ਲੱਗਦਾ ਹੈ। ਜੋ ਸੁਝਾਅ ਅਸ਼ਟਪਦੀਆਂ ਵਿਚ ਦਿੱਤੇ ਹਨ, ਉਹ ਨਾਮ ਵਿਚ ਲੱਗਣ ਦੇ ਹੀ ਭਿੰਨ-ਭਿੰਨ ਰੂਪ ਹਨ। ਗੁਰੂ ਦੇ ਦੱਸੇ ਇਹ ਸੁਝਾਅ ਧਰਮ ਪੱਥ ਹਨ। ਅਸ਼ਟਪਦੀਆਂ ਦੇ ਕਰਮ ਅਨੁਸਾਰ 'ਸੁਖਮਨੀ' ਤੀਕ ਪੁੱਜਣ ਲਈ ਧਰਮ ਜਾਂ ਨਾਮ ਵਿਚ ਲੱਗਣ ਦੇ ਸੁਝਾਅ ਇਸ ਪ੍ਰਕਾਰ ਹਨ। ਹਰ ਅਸ਼ਟਪਦੀ ਵਿਚ ਨਾਮ ਸਿਮਰਨ ਦਾ ਭਿੰਨ ਰੂਪ ਤੇ ਭਾਵ ਦਿੱਤਾ ਹੈ। ਨਾਮ ਤੇ ਭਗਤੀ ਪ੍ਰਭੂ ਦੇ ਕਿਸੇ ਵਿਸ਼ੇਸ਼ ਸਰੂਪ ਜਾਂ ਗੁਣ 'ਤੇ ਆਧਾਰਿਤ ਹੈ। ਇੱਥੇ ਪ੍ਰਭੂ ਦੇ ਭਿੰਨ-ਭਿੰਨ ਰੂਪਾਂ ਤੇ ਗੁਣਾਂ ਦਾ ਸੁਝਾਅ ਦਿੱਤਾ ਹੈ।

(੧) ਪਾਰਬ੍ਰਹਮ ਦਾ ਇਕ ਸਰੂਪ ਗਿਆਨ ਹੈ। ਉਹ ਆਪ ਹੀ ਸਦੀਵ ਗੁਰੂ ਰੂਪ ਹੈ। ਗਿਆਨ ਸਰੂਪ ਤੀਕ ਪੁੱਜਣ ਦਾ ਤਰੀਕਾ ਗਿਆਨ ਹੀ ਹੈ ਜੋ ਸਿਮਰਨ ਦੁਆਰਾ ਹੀ ਸਿੱਧ ਕੀਤਾ ਜਾ ਸਕਦਾ ਹੈ। 'ਪ੍ਰਭ ਕੈ ਸਿਮਰਨਿ ਗਿਆਨੁ ਧਿਆਨੁ ਤਤੁ ਬੁਧਿ' ਦੀ ਪ੍ਰਾਪਤੀ ਸਿਮਰਨ ਦੁਆਰਾ ਹੈ। ਸਿਮਰਨ ਨਾਲ ਹੀ 'ਆਤਮੁ ਜੀਤਾ' ਤੇ 'ਕਮਲ ਬਿਗਾਸਨ' ਹੁੰਦੇ ਹਨ।

(੨) ਦੁੱਖਾਂ ਤੋਂ ਬਚਣ ਦਾ ਤਰੀਕਾ ਪ੍ਰਭੂ ਸ਼ਰਨ ਵਿਚ ਆਉਣਾ ਹੈ। ਸ਼ਰਨ ਵਿਚ

ਆਉਣ ਦਾ ਭਾਵ ਵੀ ਨਾਮ ਸਿਮਰਨ ਵਿਚ ਲੱਗਣਾ ਹੈ। 'ਹਰਿ ਕੋ ਨਾਮੁ ਕੋਟਿ ਪਾਪ ਪਰਹਰੈ' ਹਰਿ ਨਾਮ ਬਰਤਨਿ ਤਾਂ ਜੀਵਨ ਜੁਗਤੀ ਹੈ ਤੇ ਭਗਤ ਨੂੰ 'ਰੂਪੁ ਰੰਗੁ' ਪ੍ਰਦਾਨ ਕਰਦਾ ਹੈ।

(੩) ਸੰਸਾਰ ਦੀਆਂ ਮਹਾਨ ਪੁਸਤਕਾਂ ਸਹਿਮਤ ਹਨ ਕਿ ਨਾਮ ਸਾਧਨ 'ਅਮੋਲ' ਹੈ 'ਨਹੀਂ ਤੁਲਿ ਰਾਮ ਨਾਮ ਬੀਚਾਰ'। ਇਹ ਸਾਧਨ 'ਹਉਮੈ ਮੈਲੁ' ਨੂੰ ਕੱਟਦਾ ਹੈ, ਕੋਈ ਕਰਮ ਇਹ ਨਹੀਂ ਕਰ ਸਕਦਾ। ਸੋ ਇਹ 'ਸਰਬ ਧਰਮ ਮਹਿ ਸ੍ਰੇਸਟ ਧਰਮੁ' ਹੈ।

(੪) ਕ੍ਰਿਤੱਗਯਤਾ ਨਾਮ ਸਿਮਰਨ ਦਾ ਜ਼ਰੂਰੀ ਅੰਗ ਹੈ। 'ਜਿਨਿ ਕੀਆ ਤਿਸੁ ਚੀਤਿ ਰਖੁ'—ਕ੍ਰਿਤੱਗਯਤਾ ਦਾ ਸਰੂਪ ਹੈ। ਜਿਸ ਮਨੁੱਖ ਵਿਚ ਕ੍ਰਿਤਗਯਤਾ ਨਹੀਂ ਹੈ, ਉਸ ਦੀ ਹਾਲਤ ਇਹ ਹੈ : 'ਕਰਤੂਤਿ ਪਸੂ ਕੀ ਮਾਨਸ ਜਾਤਿ'।

(੫) ਜੀਵਨ ਮੰਤਵ (ਸੁਆਇ) ਨੂੰ ਸਮਝਣ ਦੀ ਲੋੜ ਹੈ। ਜੀਵਨ ਮੰਤਵ ਹੈ 'ਦੇਨਹਾਰੁ" ਦਾ ਨਾਮ ਸਿਮਰਨ ਕਰਨਾ। 'ਦੇਨਹਾਰੁ ਪ੍ਰਭ ਛੋਡਿ ਕੈ ਲਾਗਹਿ ਆਨ ਸੁਆਇ'—ਦੀ ਗ਼ਲਤੀ ਨਹੀਂ ਕਰਨੀ ਚਾਹੀਦੀ। ਪਦਾਰਥਾਂ ਦੀ ਪ੍ਰਾਪਤੀ ਕੋਈ ਜੀਵਨ ਮੰਤਵ ਨਹੀਂ ਹੈ। ਨਾਮ ਹੀ 'ਆਤਮ ਦੀ ਰਹਿਤ' ਮਨੁੱਖ ਨੂੰ ਦਿੰਦਾ ਹੈ।

(੬) ਸਿਮਰਨ ਦੁਆਰਾ ਹੀ ਪ੍ਰਭੂ ਕ੍ਰਿਪਾ ਪ੍ਰਾਪਤ ਹੁੰਦੀ ਹੈ। ਪ੍ਰਭੂ ਕਿਰਪਾ ਦੁਆਰਾ ਹੀ ਮਨੁੱਖ ਦਾ ਕਾਮ, ਕ੍ਰੋਧ ਆਦਿ 'ਤੇ ਕਾਬੂ ਪੈਂਦਾ ਹੁੰਦਾ ਹੈ। ਇਹ ਅਵਸਥਾ ਜਦੋਂ 'ਕਾਮ ਕ੍ਰੋਧ ਅਰੁ ਲੋਭ ਮਹਿ ਬਿਨਸਿ ਜਾਇ ਅਹੰਮੇਵ' ਹੋ ਜਾਏ, ਪ੍ਰਸਾਦਿ ਦੀ ਹੱਦ ਹੈ। ਪ੍ਰਸਾਦਿ ਦਾ ਉੱਤਮ ਸਰੂਪ ਇਹ ਹੀ ਹੈ : 'ਪ੍ਰਭੂ ਦਇਆ ਤੇ ਕਮਲ ਬਿਗਾਸੁ' ਅਤੇ 'ਪ੍ਰਭੂ ਦਇਆ ਤੇ ਮਤਿ ਊਤਮ ਹੋਇ'।

(੭) ਪਰਮਾਤਮਾ ਦਾ ਸਾਕਾਰ ਦਰਸ਼ਨ ਕੇਵਲ ਸਾਧ ਦਰਸ਼ਨ ਵਿਚ ਹੀ ਹੁੰਦਾ ਹੈ। 'ਪਾਰਬ੍ਰਹਮ ਸਾਧ ਰਿਦ ਬਸੈ'। ਨਾਨਕ ਸਾਧ ਪ੍ਰਭ ਭੇਦੁ ਨ ਭਾਈ'। ਪ੍ਰਭ ਤਾਂ 'ਥਾਪਿਆ ਨਾ ਜਾਇ' ਹੈ, ਪਰ ਉਸ ਦਾ ਸਾਕਾਰ ਦਰਸ਼ਨ ਗੁਰੂ ਦੇ ਸਰੂਪ ਵਿਚ ਹੈ।

(੮) ਪਾਰਬ੍ਰਹਮ ਦਾ ਸਾਖਿਆਤ ਦਰਸ਼ਨ 'ਬ੍ਰਹਮ ਗਿਆਨੀ' ਦਾ ਦਰਸ਼ਨ ਹੈ—'ਬ੍ਰਹਮ ਗਿਆਨੀ ਆਪਿ ਨਿਰੰਕਾਰੁ'। ਬ੍ਰਹਮ ਗਿਆਨੀ ਉਹ ਹੈ ਜੋ 'ਸਦਾ ਸਮਦਰਸੀ' ਹੈ, ਜੋ 'ਪਰਉਪਕਾਰ ਉਮਾਹਾ' ਹੈ। ਨਾਮ ਹੀ ਮਨੁੱਖ ਨੂੰ 'ਸਾਧ' ਤੇ 'ਬ੍ਰਹਮ ਗਿਆਨੀ' ਬਣਾਉਂਦਾ ਹੈ।

(੯) ਨਾਮ ਦਾ ਬੀਜ ਸਭ ਲੋਕਾਂ ਦੇ ਅੰਦਰ ਹੈ। 'ਬੀਜ ਮੰਤ੍ਰ ਸਰਬ ਕੋ ਗਿਆਨੁ'। ਕੋਈ ਵੀ ਸਿਮਰਨ ਦੁਆਰਾ ਇਸ ਬੀਜ ਨੂੰ ਪ੍ਰਫੁੱਲਤ ਕਰ ਸਕਦਾ ਹੈ। ਜੋ ਇਹ ਕਰ ਲਏ ਉਸ ਲਈ 'ਸਰਬ ਰੋਗ ਕਾ ਅਉਖਦੁ ਨਾਮ' ਬਣ ਜਾਂਦਾ ਹੈ। ਉਹ 'ਕਲਿਆਣ ਰੂਪ ਮੰਗਲ' ਨੂੰ ਪਹੁੰਚਦਾ ਹੈ। ਨਾਮ ਦੁਆਰਾ ਹੀ 'ਜੀਵਨ ਮੁਕਤਿ' ਪਦ ਪ੍ਰਾਪਤ ਹੁੰਦਾ ਹੈ।

(੧੦) ਨਾਮ ਸਿਮਰਨ ਦੁਆਰਾ ਹੀ 'ਰਚਨਾ ਪ੍ਰਭਿ ਰਚੀ ਬਹੁ ਬਿਧਿ ਅਨਿਕ ਪ੍ਰਕਾਰ'

ਦੀ ਸੂਝ ਉਪਜਦੀ ਹੈ ਤੇ ਇਹ ਵੀ ਪਤਾ ਲੱਗਦਾ ਹੈ ਕਿ 'ਕਈ ਬਾਰ ਪਸਰਿਓ ਪਾਸਾਰ॥ ਸਦਾ ਸਦਾ ਇਕ ਏਕੰਕਾਰ'॥ ਨਾਮ ਸਿਮਰਨ ਕਰਕੇ ਹੀ ਮਨੁੱਖ ਪਰਮਾਤਮਾ ਨੂੰ ਚੰਗਾ ਲੱਗਦਾ ਹੈ, ਹੋਰ ਕੋਈ ਸਾਧਨ ਨਹੀਂ।

(੧੧) ਨਾਮ ਦੁਆਰਾ ਹੀ ਸੂਝ ਪੈਦਾ ਹੁੰਦੀ ਹੈ ਕਿ 'ਕਰਣ ਕਾਰਣ ਪ੍ਰਭੁ ਏਕੁ ਹੈ'। ਇਹ ਅਵਸਥਾ 'ਅੰਤਰਿ ਹੋਇ ਗਿਆਨੁ ਪਰਗਾਸੁ' ਦੀ ਹੈ। ਇਹ ਅਵਸਥਾ ਮਨੁੱਖ ਨੂੰ ਅਬਿਨਾਸੀ ਬਣਾਂਦੀ ਹੈ 'ਜਿਉ ਜਲ ਮਹਿ ਜਲੁ ਆਇ ਖਟਾਨਾ॥ ਤਿਉ ਜੋਤੀ ਸੰਗ ਜੋਤਿ ਸਮਾਨਾ'॥

(੧੨) ਨਾਮ ਮਨੁੱਖ ਨੂੰ ਨਿਮਰਤਾ ਬਖ਼ਸ਼ਦਾ ਹੈ ਅਤੇ ਨਿਮਰਤਾ ਸਾਰੇ ਸੁੱਖਾਂ ਦੀ ਪ੍ਰਾਪਤੀ ਕਰਾਉਂਦੀ ਹੈ। ਹੋਰ ਕਿਸੇ ਸਾਧਨ ਨਾਲ ਨਿਮਰਤਾ ਨਹੀਂ ਮਿਲਦੀ ਤੇ 'ਅਨਿਕ ਜਤਨ ਕਰਿ ਆਤਮ ਨਹੀ ਦ੍ਰਵੈ॥ ਹਰਿ ਦਰਗਹ ਕਹੁ ਕੈਸੇ ਗਵੈ'॥ ਨਾਮ ਨਾਲ ਮਨੁੱਖ ਪਵਿਤ੍ਰ ਪਵਿਤ੍ਰ ਪਵਿਤ੍ਰ ਪੁਨੀਤ॥ ਨਾਮੁ ਜਪੈ ਨਾਨਕ ਮਨਿ ਪ੍ਰੀਤਿ'॥ ਹੁੰਦਾ ਹੈ।

(੧੩) ਨਾਮ ਦੁਆਰਾ ਮਨੁੱਖ ਸੰਤ ਬਣਦਾ ਹੈ। ਸੰਤ ਪਰਮਾਤਮਾ ਦਾ ਸਰੂਪ ਹੈ। ਸੰਤ-ਦੋਖੀ 'ਬਹੁਰਿ ਬਹੁਰਿ ਅਵਤਾਰ' ਧਾਰਦਾ ਹੈ। ਨਾਮ ਸਿਮਰਨ ਹੀ ਮਨੁੱਖ ਨੂੰ 'ਸੰਤ ਸਰਣਿ' ਵਿਚ ਲੈ ਜਾਂਦਾ ਹੈ।

(੧੪) ਪ੍ਰਭੂ ਭਾਣਾ ਵੀ ਨਾਮ ਸਿਮਰਨ ਦੁਆਰਾ ਮਿੱਠਾ ਲੱਗਦਾ ਹੈ—"ਪ੍ਰਭ ਕਾ ਕੀਆ ਜਨ ਮੀਠ ਲਗਾਨਾ'। ਇਹ ਗੱਲ ਮਨੁੱਖ ਨੂੰ ਇੱਥੇ ਪੁਜਾਂਦੀ ਹੈ—'ਏਕ ਆਸ ਹਰਿ ਮਨ ਰਖਹੁ ਨਾਨਕ ਦੂਖੁ ਭਰਮੁ ਭਉ ਜਾਇ'।

SIKHBOOKCLUB.COM

(੧੫) ਨਾਮ ਸਿਮਰਨ ਦੁਆਰਾ ਹੀ ਪਤਾ ਲੱਗਦਾ ਹੈ ਕਿ ਪਰਮਾਤਮਾ 'ਸਰਬ ਕਲਾ ਭਰਪੂਰ ਪ੍ਰਭ ਬਿਰਥਾ ਜਾਨਨਹਾਰ'—ਉਹ ਸਭ ਦਾ ਦੁੱਖ ਜਾਣਦਾ ਹੈ ਤੇ 'ਸਗਲ ਕੀ ਚਿੰਤਾ ਜਿਸੁ ਮਨ ਮਾਹਿ' ਹੈ। ਇਸ ਲਈ ਮਨੁੱਖ 'ਸੱਚੁ ਕਰਣੀ ਸਚੁ ਤਾ ਕੀ ਰਹਤ' ਨੂੰ ਧਾਰਨ ਕਰਦਾ ਹੈ ਤੇ ਆਪਣੀ ਚਿੰਤਾ ਪਰਮਾਤਮਾ ਉੱਤੇ ਸੁੱਟ ਦਿੰਦਾ ਹੈ।

(੧੬) ਨਾਮ ਦੁਆਰਾ ਹੀ ਸੂਝ ਬਣਦੀ ਹੈ ਕਿ ਪਰਮਾਤਮਾ 'ਤ੍ਰਿਹਗੁਣ' ਵਿਚ ਨਹੀਂ ਹੈ, ਪਰ ਇਹ ਤ੍ਰਿਹ ਗੁਣੀ ਪਸਾਰਾ ਵੀ ਸਤਿ ਹੈ। 'ਆਪਿ ਸਤਿ ਕੀਆ ਸਭ ਸਤਿ'। ਇਸ ਲਈ ਇਸ ਸੰਸਾਰ ਨੂੰ ਉਸ ਦਾ ਸਰੂਪ ਮੰਨਣਾ ਚਾਹੀਦਾ ਹੈ।

(੧੭) ਨਾਮ ਹੀ 'ਆਦਿ ਜੁਗਾਦਿ ਸਚੁ' ਦੀ ਸੂਝ ਦਿੰਦਾ ਹੈ ਤੇ ਇਸ ਤਰ੍ਹਾਂ 'ਨਾਮੁ ਸਤਿ ਸਤਿ ਧਿਆਵਨਹਾਰ' ਹੋਈਦਾ ਹੈ।

(੧੮) ਨਾਮ ਤੇ ਪਰਮਾਤਮਾ ਨੂੰ ਕੇਵਲ ਗੁਰੂ ਰਾਹੀਂ ਹੀ ਜਾਣਿਆ ਜਾ ਸਕਦਾ ਹੈ, ਕਿਉਂਕਿ ਸਤਿਗੁਰੂ ਨੇ ਆਪ ਉਸ ਨੂੰ ਪਹਿਲਾਂ ਜਾਣਿਆ ਹੈ। 'ਸਤਿ ਪੁਰਖੁ ਜਿਨਿ ਜਾਨਿਆ ਸਤਿਗੁਰੁ ਤਿਸ ਕਾ ਨਾਉ'।

(੧੯) ਨਾਮ ਹੀ ਕਲਿਆਣ ਦਾ ਸਾਧਨ ਹੈ 'ਭਗਤਿ ਬਿਨਾ ਬਹੁ ਡੂਬੇ ਸਿਆਨੇ'— ਤੇ ਇਹ ਸੱਚਾਈ ਗੁਰੂ ਪਾਸੋਂ ਹੀ ਪਤਾ ਲੱਗ ਸਕਦੀ ਹੈ।

(੨੦) ਨਾਮ ਮਨੁੱਖ ਦੇ ਬੰਧਨ ਕੱਟਦਾ ਹੈ ਅਤੇ ਮਨੁੱਖ ਨੂੰ ਮੁਕਤੀ 'ਤੇ ਪਹੁੰਚਾਂਦਾ

ਹੈ। 'ਬੰਧਨ ਕਾਟਿ ਮੁਕਤਿ ਜਨੁ ਭਇਆ।'

(੨੧) ਨਾਮ ਦੁਆਰਾ ਹੀ ਇਸ ਅਸਲੀਅਤ ਦੀ ਸੂਝ ਆਉਂਦੀ ਹੈ ਕਿ—'ਆਪਨ ਖੇਲੁ ਆਪਿ ਕਰਿ ਦੇਖੈ॥ ਖੇਲੁ ਸੰਕੋਚੈ ਤਉ ਨਾਨਕ ਏਕੈ'—ਨਾ ਕੋਈ ਉਸ ਤੋਂ ਪਹਿਲਾਂ ਸੀ ਅਤੇ ਨਾ ਕੋਈ ਉਸ ਤੋਂ ਮਗਰੋਂ ਹੁੰਦਾ ਹੈ।

(੨੨) ਨਾਮ ਦੁਆਰਾ ਹੀ ਸੂਝ ਪੈਦਾ ਹੁੰਦੀ ਹੈ ਕਿ 'ਨਾਨਕ ਏਕੋ ਪਸਰਿਆ ਦੂਜਾ ਕਹ ਦ੍ਰਿਸਟਾਰ'।

(੨੩) ਪਰਮਾਤਮਾ ਸਦਾ ਹੀ ਭਲਾ ਕਰਦਾ ਹੈ—'ਆਪਿ ਭਲਾ ਕਰਤੂਤਿ ਅਤਿ ਨੀਕੀ'। ਇਹ ਸੂਝ ਉਤਮ ਗਿਆਨ ਹੈ ਤੇ ਗੁਰੂ ਪਾਸੋਂ ਪ੍ਰਾਪਤ ਹੁੰਦੀ ਹੈ। 'ਇਸ ਤੇ ਹੋਇ ਸੁ ਨਾਹੀ ਬੁਰਾ'।

(੨੪) ਨਾਮ ਪੂਰਨ ਹੈ। ਨਾਮ ਦੁਆਰਾ ਹੀਂ ਪੂਰਨਤਾ ਦਾ ਪਤਾ ਲੱਗਾ ਹੈ। ਪੂਰਨਤਾ ਦੇ ਗਿਆਨ ਵਿਚ ਸਾਰੇ ਸੁੱਖ ਹਨ।

**ਪੂਰਾ ਪ੍ਰਭੁ ਆਰਾਧਿਆ ਪੂਰਾ ਜਾਕਾ ਨਾਉ॥**
**ਨਾਨਕ ਪੂਰਾ ਪਾਇਆ ਪੂਰੇ ਕੇ ਗੁਨ ਗਾਉ॥**

ਗੁਰੂ ਨਾਮ ਮਾਰਗ ਦ੍ਰਿੜ੍ਹਾਂਦਾ ਹੈ। ਇਸ ਮਾਰਗ ਰਾਹੀਂ ਹੀ ਸਾਰੇ ਆਤਮਿਕ ਮੰਡਲ ਪ੍ਰਾਪਤ ਹੁੰਦੇ ਹਨ। ਗੁਰੂ ਦੀ ਸਿੱਖਿਆ ਸਿੱਖ ਲਈ ਕੀ ਹੈ?

**ਜਿਉ ਮੰਦਰ ਕਉ ਥਾਮੈ ਥੰਮਨੁ॥**
**ਤਿਉ ਗੁਰ ਕਾ ਸਬਦੁ ਮਨਹਿ ਅਸਥੰਮਨੁ॥**
**ਜਿਉ ਪਾਖਾਣ ਨਾਵ ਚੜਿ ਤਰੈ॥**
**ਪ੍ਰਾਣੀ ਗੁਰ ਚਰਣ ਲਗਤੁ ਨਿਸਤਰੈ॥**
**ਜਿਉ ਅੰਧਕਾਰ ਦੀਪਕ ਪਰਗਾਸੁ॥**
**ਗੁਰ ਦਰਸਨੁ ਦੇਖਿ ਮਨਿ ਹੋਇ ਬਿਗਾਸੁ॥**
**ਜਿਉ ਮਹਾ ਉਦਿਆਨ ਮਹਿ ਮਾਰਗੁ ਪਾਵੈ॥**
**ਤਿਉ ਸਾਧੂ ਸੰਗਿ ਮਿਲਿ ਜੋਤਿ ਪ੍ਰਗਟਾਵੈ॥**
**ਤਿਨ ਸੰਤਨ ਕੀ ਬਾਛਉ ਧੂਰਿ॥**
**ਨਾਨਕ ਕੀ ਹਰ ਲੋਚਾ ਪੂਰਿ॥**

ਗੁਰੂ ਗਿਆਨ ਦਾ ਸੋਮਾ ਹੈ। ਗੁਰੂ ਦਾ ਗਿਆਨ ਇਹ ਹੈ ਕਿ ਕੇਵਲ ਨਾਮ ਰਾਹੀਂ 'ਸੁਖਮਨੀ' ਤੀਕ ਪੁੱਜ ਸਕੀਦਾ ਹੈ, ਪਰ ਨਾਮ ਮਾਰਗ ਵਿਚ ਹੋਰ ਸਾਰੇ ਮਾਰਗ ਸ਼ਾਮਲ ਹਨ।

SIKHBOOKCLUB.COM

# ਸੁਖਮਨੀ ਤੇ ਸਾਹਿਤ

ਮਨੁੱਖੀ ਜੀਵਨ ਨੂੰ ਵਧੇਰੇ ਸਾਰਥਿਕ, ਬਲਵਾਨ, ਜੁਰਅੱਤ ਵਾਲਾ, ਦੂਰ-ਦਰਸ਼ੀ ਤੇ ਉੱਚ-ਦਰਸ਼ੀ ਬਣਾਉਣਾ ਗੁਰਬਾਨੀ ਦਾ ਮੰਤਵ ਹੈ; ਤੇ ਇਹੋ ਮੰਤਵ ਸੁਖਮਨੀ ਸਾਹਿਬ ਦਾ ਹੈ। ਇਸ ਕਰਕੇ ਬਾਨੀ ਦੀ ਕਲਾ, ਕਲਾ ਲਈ ਨਹੀਂ ਹੈ, ਇਹ ਜੀਵਨ-ਕਲਿਆਣ ਲਈ ਹੈ। ਇਹ ਉਹ ਸਾਹਿਤ ਹੈ, ਜਿਸ ਨੂੰ ਭਾਰਤੀ ਸਾਹਿੱਤ ਸਿਧਾਂਤ ਅਨੁਸਾਰ 'ਸਤਿਯਮ, 'ਸ਼ਿਵਮ' ਤੇ ਸੁੰਦਰਮ' ਕਿਹਾ ਗਿਆ ਹੈ।

ਮਨੁੱਖੀ ਕਲਿਆਣ ਲਈ ਬਲਵਾਨ ਮਨ ਦੀ ਲੋੜ ਹੈ, ਜਿਸ ਵਿਚ ਬੁਰਾਈ ਤੇ ਕਮਜ਼ੋਰੀ ਵਿਰੁੱਧ ਖੜੋ ਸਕਣ ਦੀ ਜੁਰਅੱਤ ਹੋਵੇ। ਸੁਖਮਨੀ ਸਾਹਿਬ ਦੀ ਬਾਨੀ ਜਿਸ ਮਨ ਦਾ ਚਿਤ੍ਰ ਦਿੰਦੀ ਹੈ, ਉਹ ਜੁਰਅੱਤ ਵਾਲਾ ਮਨ ਹੈ, ਬਾਨੀ ਦਾ ਮੰਤਵ ਹੀ ਇਹੋ ਹੈ ਕਿ ਮਨੁੱਖੀ ਮਨ ਨੂੰ ਸ਼ਕਤੀ ਪ੍ਰਦਾਨ ਕਰੇ ਤਾਂ ਜੋ ਉਹ ਕਾਮਾਦਿਕ ਬੁਰਾਈ, ਮੱਕਾਰੀ, ਫਰੇਬ ਆਦਿ ਦੇ ਹੱਲਿਆਂ ਤੋਂ ਆਪਣਾ ਬਚਾਅ ਕਰ ਸਕੇ। ਬਾਨੀ ਗੁਰੂ ਦਾ ਸ਼ਬਦ ਹੈ; ਤੇ ਸ਼ਬਦ ਦਾ ਕਰਤੱਵ ਸੁਖਮਨੀ ਅਨੁਸਾਰ ਇਹ ਹੈ :—

SIKHBOOKCLUB.COM

**ਜਿਉ ਮੰਦਰ ਕਉ ਥਾਮੈ ਥੰਮਨੁ॥**
**ਤਿਉ ਗੁਰ ਕਾ ਸਬਦੁ ਮਨਹਿ ਅਸਥੰਮਨੁ॥**
**ਜਿਉ ਪਾਖਾਣੁ ਨਾਵ ਚੜਿ ਤਰੈ॥**
**ਪ੍ਰਾਣੀ ਗੁਰ ਚਰਣ ਲਗਤੁ ਨਿਸਤਰੈ॥**
**ਜਿਉ ਅੰਧਕਾਰ ਦੀਪਕ ਪਰਗਾਸੁ॥**
**ਗੁਰ ਦਰਸਨੁ ਦੇਖਿ ਮਨਿ ਹੋਇ ਬਿਗਾਸੁ॥**
**ਜਿਉ ਮਹਾ ਉਦਿਆਨ ਮਹਿ ਮਾਰਗੁ ਪਾਵੈ॥**
**ਤਿਉ ਸਾਧੂ ਸੰਗਿ ਮਿਲਿ ਜੋਤਿ ਪ੍ਰਗਟਾਵੈ॥**
**ਤਿਨ ਸੰਤਨ ਕੀ ਬਾਛਉ ਧੂਰਿ॥**
**ਨਾਨਕ ਕੀ ਹਰਿ ਲੋਚਾ ਪੂਰਿ॥**

(ਸੁਖਮਨੀ, ੧੫—੩)

ਸੁਖਮਨੀ ਮਨੁੱਖ ਲਈ ਥੰਮ੍ਹ ਹੈ, ਉਸ ਨੂੰ ਕਮਜ਼ੋਰੀਆਂ ਦੇ ਭਾਰ ਥੱਲੇ ਡਿੱਗਣ ਨਹੀਂ ਦਿੰਦੀ, ਸੁਖਮਨੀ ਮਨੁੱਖੀ ਆਤਮਾ ਲਈ ਬੇੜੀ ਹੈ, ਜੋ ਇਸ ਨੂੰ ਭਵ-ਸਾਗਰ ਵਿਚੋਂ ਪਾਰ ਲੈ ਜਾਏਗੀ। ਸੁਖਮਨੀ ਤੋਂ ਗਿਆਨ ਪ੍ਰਕਾਸ਼ ਪ੍ਰਾਪਤ ਹੁੰਦਾ ਹੈ, ਜੋ ਜੀਵਨ-ਰਾਹ ਤੇ ਪੂਰਨ ਅਗਵਾਈ ਦਿੰਦਾ ਹੈ; ਸੁਖਮਨੀ ਪਰਪੰਚ ਜੰਜਾਲ ਵਿਚੋਂ ਮਨੁੱਖ ਨੂੰ ਬਚਾ ਕੇ ਉਸ ਨੂੰ ਸਿੱਧੇ ਰਸਤੇ ਪਾਉਂਦੀ ਹੈ।

ਜੇ ਮਨ ਸੁਖਮਨੀ ਦੇ ਪਾਠ ਵਿਚਾਰ ਦੁਆਰਾ ਇਸ ਤਰ੍ਹਾਂ ਬਲਵਾਨ, ਗਿਆਨਵਾਨ, ਬਿਗਾਸਵਾਨ, ਜੋਤਿ ਧਾਰੀ ਤੇ ਉੱਚ-ਦਰਸ਼ੀ ਹੋ ਜਾਵੇ, ਤਾਂ ਮਨੁੱਖਤਾ ਦੀ ਹੋਣੀ ਸੁਖਮਨੀ ਵਿਚ ਦੱਸੇ ਟੀਚੇ ਅਨੁਸਾਰ ਘੜੀ ਜਾ ਸਕਦੀ ਹੈ। ਸੁਖਮਨੀ ਅਨੁਸਾਰ ਮਨੁੱਖੀ ਹੋਣੀ ਇਸ ਤਰ੍ਹਾਂ ਦੀ ਹੋਣੀ ਚਾਹੀਦੀ ਹੈ। ਉਸ ਪਾਸ ਇਹ ਕੁਝ ਹੋਵੇ :—

**ਖੇਮ ਸਾਂਤਿ ਰਿਧਿ ਨਵਨਿਧਿ॥**
**ਬੁਧਿ ਗਿਆਨੁ ਸਰਬ ਤਹ ਸਿਧਿ॥**
**ਬਿਦਿਆ ਤਪੁ ਜੋਗੁ ਪ੍ਰਭ ਧਿਆਨੁ॥**
**ਗਿਆਨੁ ਸ੍ਰੇਸਟ ਊਤਮ ਇਸਨਾਨੁ॥**
**ਚਾਰਿ ਪਦਾਰਥ ਕਮਲ ਪ੍ਰਗਾਸ॥**
**ਸਭ ਕੈ ਮਧਿ ਸਗਲ ਤੇ ਉਦਾਸ॥**
**ਸੁੰਦਰੁ ਚਤੁਰੁ ਤਤ ਕਾ ਬੇਤਾ॥**
**ਸਮਦਰਸੀ ਏਕ ਦ੍ਰਿਸਟੇਤਾ॥**
**ਇਹ ਫਲ ਤਿਸੁ ਜਨ ਕੈ ਮੁਖਿ ਭਨੇ॥**
**ਗੁਰ ਨਾਨਕ ਨਾਮ ਬਚਨ ਮਨਿ ਸੁਨੇ॥**

(ਸੁਖਮਨੀ, ੨੪—੬)

ਸਾਹਿਤ ਨੇ ਇਸ ਤਰ੍ਹਾਂ ਮਨੁੱਖ ਮਾਤਰ ਦੀ ਅਗਵਾਈ ਕਰਨੀ ਹੈ ਕਿ ਮਨੁੱਖਤਾ ਜਿੱਲ੍ਹਣ ਵਿਚੋਂ ਨਿਕਲ ਕੇ ਸਫ਼ਲਤਾ, ਸ਼ਾਂਤੀ, ਸਮਰੱਥਾ, ਬੁੱਧੀਮਾਨਤਾ, ਗਿਆਨ ਪਰਬੀਨਤਾ, ਸਿੱਧੀ ਸਫ਼ਲਤਾ, ਭਗਤੀ ਕਰਮ—ਗਿਆਨ ਨਿਪੁੰਨਤਾ, ਪਰਮ ਮਨੁੱਖੀ ਅਵਸਥਾ, ਧਰਮ—ਅਰਥ—ਕਾਮ—ਮੋਖ ਪਰਬੀਨਤਾ, ਕਮਲ ਤੁਲ ਨਿਰਲੇਪਤਾ, ਸੁੰਦਰਤਾ, ਸਿਆਣਪ ਨਿਪੁੰਨਤਾ, ਸਮਦਰਸ਼ਤਾ ਤੇ ਸਮਦ੍ਰਿਸ਼ਟਤਾ ਨੂੰ ਪ੍ਰਾਪਤ ਹੋਵੇ। ਸਾਹਿਤ ਨੇ ਮਨੁੱਖ ਨੂੰ 'ਗਿਆਨ ਸ੍ਰੇਸ਼ਟ' ਪ੍ਰਦਾਨ ਕਰਨਾ ਹੈ। ਸਾਧਾਰਣ ਗਿਆਨ ਉੱਤਮ ਸਾਹਿਤ ਦਾ ਮੰਤਵ ਨਹੀਂ ਹੈ। ਸਾਧਾਰਣ ਗਿਆਨ ਯਥਾਰਥਕ ਹਾਲਾਤ ਦੀ ਕਹਾਣੀ ਹੈ ਜੋ ਕੇਵਲ ਮਨੁੱਖ-ਮਾਤਰ ਨੂੰ ਜਾਗ੍ਰਿਤੀ ਦਿੰਦਾ ਹੈ, ਪਰ ਉਸ ਨੂੰ ਉਹ ਬਲ ਨਹੀਂ ਦਿੰਦਾ ਜਿਸ ਦੁਆਰਾ ਮਨੁੱਖਤਾ ਨੇ ਉੱਚੇ ਚੜ੍ਹਨ ਦਾ ਸਾਹਸ ਪਕੜਨਾ ਹੈ। ਉਹ ਸਾਹਸ ਕੇਵਲ ਆਦਰਸ਼ਵਾਦੀ ਸਾਹਿਤ ਦਿੰਦਾ ਹੈ ਤੇ ਗੁਰਬਾਣੀ ਆਦਰਸ਼ਵਾਦੀ ਸਾਹਿੱਤ ਹੈ। ਗੁਰਬਾਣੀ ਦੀ ਇਕ ਪ੍ਰਤੀਨਿਧ ਬਾਣੀ ਸੁਖਮਨੀ ਦਾ ਉਲੀਕਿਆ ਆਦਰਸ਼ ਉੱਪਰ ਦੱਸਿਆ ਗਿਆ ਹੈ।

ਸੁਖਮਨੀ ਕੇਵਲ ਇਸ ਰੂਪ ਵਿਚ ਆਦਰਸ਼ਵਾਦੀ ਨਹੀਂ ਕਿ ਉਹ ਅਪਹੁੰਚ ਆਦਰਸ਼ ਉਲੀਕ ਦਿੰਦੀ ਹੈ ਸਗੋਂ ਠੀਕ ਅਗਵਾਈ ਦਿੰਦੀ ਹੈ ਕਿ ਉਸ ਸਵਰਗੀ ਆਦਰਸ਼ਕ ਵਿਵਸਥਾ ਨੂੰ ਸਚਮੁੱਚ ਮਨੁੱਖਤਾ ਦੀ ਮਲਕੀਅਤ ਬਣਾਇਆ ਜਾ ਸਕਦਾ ਹੈ। ਸੁਖਮਨੀ ਦੀ ਹਰ ਸਤਰ ਆਸ਼ਾਵਾਦੀ ਹੈ, ਉਸ ਵਿਚੋਂ ਉਹ ਭਰੋਸਾ ਤੇ ਵਿਸਾਹ ਝਲਕਦੇ ਹਨ ਕਿ ਆਦਰਸ਼ਕ ਮਨੁੱਖੀ ਹੋਣੀ ਪੂਰੀ ਤਰ੍ਹਾਂ ਮਨੁੱਖਤਾ ਦੀ ਮਲਕੀਅਤ ਬਣ ਸਕਦੀ ਹੈ। ਕਈ ਲੋਕਾਂ ਦੀ ਹੋਣੀ ਸਿਮਰਨ ਦੇ ਪ੍ਰਯੋਗ ਨੇ ਘੜੀ ਹੈ, ਇਕ

ਅੱਧ ਦੀ ਨਹੀਂ। ਇਸ ਲਈ ਇਹ ਪ੍ਰਯੋਗ ਸਾਰੀ ਮਨੁੱਖਤਾ ਦੀ ਹੋਣੀ ਵੀ ਘੜ ਸਕਦਾ ਹੈ।

ਹਰਿ ਸਿਮਰਨੁ ਕਰਿ ਭਗਤ ਪ੍ਰਗਟਾਏ॥
ਹਰਿ ਸਿਮਰਨੁ ਲਗਿ ਬੇਦ ਉਪਾਏ॥
ਹਰਿ ਸਿਮਰਨਿ ਭਏ ਸਿਧ ਜਤੀ ਦਾਤੇ॥
ਹਰਿ ਸਿਮਰਨਿ ਨੀਚ ਚਹੁ ਕੁੰਟ ਜਾਤੇ॥
ਹਰਿ ਸਿਮਰਨਿ ਧਾਰੀ ਸਭ ਧਰਨਾ॥
ਸਿਮਰਿ ਸਿਮਰਿ ਹਰਿ ਕਾਰਨ ਕਰਨਾ॥
ਹਰਿ ਸਿਮਰਨਿ ਕੀਓ ਸਗਲ ਅਕਾਰਾ॥
ਹਰਿ ਸਿਮਰਨ ਮਹਿ ਆਪ ਨਿਰੰਕਾਰਾ॥
ਕਰਿ ਕਿਰਪਾ ਜਿਸੁ ਆਪਿ ਬੁਝਾਇਆ॥
ਨਾਨਕ ਗੁਰਮੁਖਿ ਹਰਿ ਸਿਮਰਨੁ ਤਿਨਿ ਪਾਇਆ॥

(ਸੁਖਮਨੀ, ੧–੮)

ਸੁਖਮਨੀ ਰਾਗ ਗਉੜੀ ਵਿਚ ਹੈ। ਗਉੜੀ ਰਾਗ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਆਕਾਰ, ਵਿਚਾਰ ਤੇ ਸੁੰਦਰਤਾ ਲਈ ਸਾਰੇ ਰਾਗਾਂ ਵਿਚੋਂ ਉਚੇਰਾ ਰਾਗ ਹੈ। ਇਹ ਗੰਭੀਰਤਾ ਤੇ ਸ੍ਰੇਸ਼ਟ ਗਿਆਨ ਦਾ ਭੰਡਾਰ ਹੈ। ਗੁਰੂ ਅਰਜਨ ਸਾਹਿਬ ਨੇ ਇਸੇ ਰਾਗ ਦੇ ਇਕ ਹੋਰ ਸ਼ਬਦ ਵਿਚ (ਵੇਖੋ ਪੰਨਾ ੧੭੭) ਗੁਰਬਾਣੀ ਦੀ ਮਹਾਨਤਾ ਇਸ ਪ੍ਰਕਾਰ ਦੱਸੀ ਹੈ :—

SIKHBOOKCLUB.COM

ਗੁਰ ਕਾ ਬਚਨੁ ਸਦਾ ਅਬਿਨਾਸੀ॥
ਗੁਰ ਕੈ ਬਚਨਿ ਕਟੀ ਜਮ ਫਾਸੀ॥
ਗੁਰ ਕਾ ਬਚਨੁ ਜੀਅ ਕੈ ਸੰਗਿ॥
ਗੁਰ ਕੈ ਬਚਨਿ ਰਚੈ ਰਾਮ ਕੈ ਰੰਗਿ॥
ਜੋ ਗੁਰਿ ਦੀਆ ਸੁ ਮਨ ਕੈ ਕਾਮਿ॥
ਸੰਤ ਕਾ ਕੀਆ ਸਤਿ ਕਰਿ ਮਾਨਿ॥ ੧॥ ਰਹਾਉ॥
ਗੁਰ ਕਾ ਬਚਨੁ ਅਟਲੁ ਅਛੇਦ॥
ਗੁਰ ਕੈ ਬਚਨਿ ਕਟੇ ਭ੍ਰਮ ਭੇਦ॥
ਗੁਰ ਕਾ ਬਚਨੁ ਕਤਹੁ ਨਾ ਜਾਇ॥
ਗੁਰ ਕੈ ਬਚਨਿ ਹਰਿ ਕੇ ਗੁਣ ਗਾਇ॥ ੨॥
ਗੁਰ ਕਾ ਬਚਨੁ ਜੀਅ ਕੈ ਸਾਥ॥
ਗੁਰ ਕਾ ਬਚਨੁ ਅਨਾਥ ਕੋ ਨਾਥ॥
ਗੁਰ ਕੈ ਬਚਨਿ ਨਰਕਿ ਨ ਪਵੈ॥
ਗੁਰ ਕੈ ਬਚਨਿ ਰਸਨਾ ਅੰਮ੍ਰਿਤੁ ਰਵੈ॥ ੩॥
ਗੁਰ ਕਾ ਬਚਨੁ ਪਰਗਟੁ ਸੰਸਾਰਿ॥
ਗੁਰ ਕੈ ਬਚਨੁ ਨ ਆਵੈ ਹਾਰਿ॥
ਜਿਸੁ ਜਨ ਹੋਏ ਆਪਿ ਕ੍ਰਿਪਾਲ॥
ਨਾਨਕ ਸਤਿਗੁਰ ਸਦਾ ਦਇਆਲ॥ ੪॥ ੫॥ ੭੪॥

ਗੁਰਬਾਣੀ ਉਹ ਸਾਹਿਤ ਹੈ, ਜਿਸ ਦਾ ਵਿਸ਼ਾ-ਵਸਤੂ ਅਬਿਨਾਸ਼ੀ ਹੈ, ਜੋ ਮਨੁੱਖ ਨੂੰ ਸਵੈ-ਪੂਰਨਤਾ ਤੀਕ ਲੈ ਜਾਂਦਾ ਹੈ, ਜੋ ਮਨੁੱਖੀ ਮਨ ਨੂੰ ਸਾਹਸ ਪ੍ਰਦਾਨ ਕਰਦਾ ਹੈ, ਜੋ ਮਨੁੱਖ ਨੂੰ ਆਦਰਸ਼ (ਪ੍ਰਭੂ ਰਾਮ) ਨਾਲ ਇਕ-ਮਿਕ ਕਰਦਾ ਹੈ, ਜੋ 'ਅਟਲ ਅਛੇਦ' ਵਿਚਾਰਧਾਰਾ ਮਨੁੱਖ ਨੂੰ ਦਿੰਦਾ ਹੈ, ਜੋ ਅਗਿਆਨ ਅੰਧੇਰੇ ਦਾ ਨਾਸ਼ ਕਰਦਾ ਹੈ, ਜੋ ਜੀਅ-ਆਤਮਾ ਦਾ ਸਹਾਇਕ ਹੈ, ਜੋ ਅਨਾਥਾਂ ਨਿਮਾਣਿਆਂ ਨੂੰ ਗੌਰਵ ਬਖ਼ਸ਼ਦਾ ਹੈ, ਜੋ ਦੁੱਖ ਦੇ ਰਸਤੇ ਵੱਲ ਮਨੁੱਖ ਨੂੰ ਜਾਣ ਤੋਂ ਵਰਜਣ ਦੇ ਸਮਰੱਥ ਹੈ, ਜੋ ਮਨੁੱਖ ਨੂੰ ਅਮਰ ਰਸਤੇ ਜੀਵਨ ਪ੍ਰਦਾਨ ਕਰ ਸਕਦਾ ਹੈ, ਜੋ ਮਨੁੱਖ ਨੂੰ ਸ੍ਰੇਸ਼ਟਤਾ ਤੇ ਵਡਿਆਈ ਦਿੰਦਾ ਹੈ, ਜੋ ਮਨੁੱਖ ਨੂੰ ਵਿਜਈ ਯੋਧਾ ਬਣਾ ਕੱਢਦਾ ਹੈ।

ਐਸਾ ਸਾਹਿਤ ਮਨੁੱਖਤਾ ਨੂੰ, ਗੁਰੂ ਰਾਹੀਂ ਭੇਜਣਾ ਹੀ, ਪ੍ਰਭੂ ਦੀ ਮਨੁੱਖ ਮਾਤਰ ਲਈ ਪਿਆਰ ਤੇ ਹਮਦਰਦੀ ਦੀ ਸੂਚਨਾ ਹੈ ਤੇ ਇਹ ਉਸ ਦੀ ਮਨੁੱਖਤਾ ਤੇ ਮਹਾਨ ਕਿਰਪਾ ਹੈ। ਪਰਮਾਤਮਾ ਦੀ ਮਹਾਨ ਬਖ਼ਸ਼ਸ਼ ਉੱਤਮ ਪੁਰਸ਼ਾਂ ਦੁਆਰਾ ਉਤਕ੍ਰਿਸ਼ਟ ਸਾਹਿਤ ਹੀ ਹੈ, ਜੋ ਮਨੁੱਖਤਾ ਨੂੰ ਉੱਪਰ ਕਥਿਤ ਆਦਰਸ਼ ਤੀਕ ਪੁਜਾਣ ਦੇ ਸਮਰੱਥ ਹੈ।

ਗੁਰਬਾਣੀ ਸਾਹਿਤ ਦੀ ਇਸ ਪ੍ਰਚਾਰ ਦੀ ਆਦਰਸ਼ਕ ਰੁਚੀ ਨੂੰ ਅਸੀਂ 'ਗੁਰੂ' (light) ਕਹਿੰਦੇ ਹਾਂ।

ਸੁਖਮਨੀ ਦਾ ਗੁਰੂ (ਗਿਆਨ) ਪੱਖ ਇਹ ਹੈ :—

(੧) ਸਾਰੇ ਬ੍ਰਹਿਮੰਡ ਦਾ ਜੀਵਨ ਇਕ ਇਕਾਈ ਹੈ, ਜੋ ਇਕ ਤੋਂ ਉਪਜਿਆ ਹੈ, ਤੇ ਬਾਵਜੂਦ ਬਾਹਰਲੇ ਭੇਦਾਂ ਦੇ, ਅੰਤ੍ਰੀਵ ਤੌਰ 'ਤੇ ਇਕ ਹੈ ਅਤੇ ਇਕ ਵਿਚ ਹੀ ਸਮਾ ਜਾਏਗਾ। ਸਾਰੀ ਮਨੁੱਖਤਾ ਇਕ ਹੈ। ਸਾਰੇ ਧਰਮ, ਦਰਸ਼ਨ, ਵਿਚਾਰ ਇਕੋ ਹੀ ਸੱਚਾਈ ਦੇ ਅਨੇਕ ਪੱਖ ਹਨ। ਸੁਖਮਨੀ ਦਾ ਸਿਧਾਂਤ ਹੈ 'ਪਸਰਿਓ ਆਪਿ ਹੋਇ ਅਨਤ ਤਰੰਗ।'

(੨) ਉਸ ਸੀਮਾ ਦਾ, ਜਿੱਥੇ ਮਨੁੱਖ ਤੇ ਸੱਚ-ਰੂਪ ਬ੍ਰਹਮ, ਇਕ-ਮਿਕ ਹੋ ਜਾਂਦੇ ਹਨ, ਨਾਮ ਬ੍ਰਹਮ ਗਿਆਨੀ, ਸਾਧ, ਸੰਤ ਜਾਂ ਭਗਤ ਹੈ। ਜਿਉਂ-ਜਿਉਂ ਮਨੁੱਖ ਨਿਰਲੇਪ ਨਿਰਦੋਖ, ਸਮ ਦ੍ਰਿਸ਼ਟੀ, ਧੀਰਜ ਵਾਲਾ, ਸਹਜ ਸੁਭਾਉ ਵਾਲਾ, ਨਿਰਮਲ, ਮਨ ਪਰਗਾਸ ਵਾਲਾ, 'ਮਿਤ੍ਰ ਸਤ੍ਰ ਸਮਾਨਿ' ਸਮਝਣ ਵਾਲਾ, ਨਿਮਰਤਾ ਵਾਲਾ, ਪਰਉਪਕਾਰੀ, ਮਨ ਦਾ ਵਿਜਈ, ਅਹੰਬੁਧਿ ਦਾ ਤਿਆਗੀ ਤੇ ਨਿਰਮਲ ਮਤ ਦਾ ਧਾਰਨੀ ਬਣਦਾ ਜਾਂਦਾ ਹੈ ਤੇ ਇਸ ਹੱਦ 'ਤੇ ਪਹੁੰਚਦਾ ਹੈ ਕਿ "ਬ੍ਰਹਮ ਗਿਆਨੀ ਤੇ ਕਛੁ ਬੁਰਾ ਨ ਭਇਆ" ਉਹ "ਬ੍ਰਹਮ ਗਿਆਨੀ" ਆਪ ਪਰਮੇਸ਼ਰ ਹੋ ਜਾਂਦਾ ਹੈ। ਇਸੇ ਪੱਧਰ 'ਤੇ ਪਰਮਾਤਮਾ ਤੇ ਮਨੁੱਖ ਗਲਵਕੜੀ ਪਾਉਂਦੇ ਹਨ।

(੩) ਗਿਆਨ ਹੀ ਮਨੁੱਖ ਨੂੰ ਬ੍ਰਹਮ ਗਿਆਨੀ ਦੇ ਪੱਧਰ ਤੀਕ ਲੈ ਜਾਂਦਾ ਹੈ। ਗਿਆਨ ਨਿਰਾ ਕੁਝ ਜਾਣਨ ਦਾ ਨਾਮ ਨਹੀਂ ਹੈ, ਕੁਝ ਮਾਨਣ ਦਾ ਨਾਮ ਹੈ। ਗਿਆਨ, ਇਕ ਜੀਵਨ-ਢੰਗ ਦਿੰਦਾ ਹੈ, ਜਦੋਂ ਮਨੁੱਖ ਨੂੰ 'ਇਕਾਈ' ਦਾ ਪਤਾ ਲੱਗਦਾ ਹੈ। ੧ਓ ਜਾਂ ਸਰਬ ਵਿਆਪੀ ਤੇ ਸਰਬਾਂਗੀ ਏਕਤਾ ਦਾ ਵਿਸ਼ਵਾਸ ਹੀ ਸ੍ਰੇਸ਼ਟ ਗਿਆਨ ਹੈ। ਇਹ ਗਿਆਨ ਜੋ ਜੀਵਨ ਢੰਗ ਦਿੰਦਾ ਹੈ, ਉਸ ਨੂੰ 'ਪ੍ਰੇਮ' ਕਹਿੰਦੇ ਹਨ, "ਸਿਮਰਨ"

ਕਹਿੰਦੇ ਹਨ। 'ਇਕਾਈ' ਦਾ ਵਿਸ਼ਵਾਸ ਹੀ 'ਪ੍ਰੇਮ' ਮਾਰਗ ਜਾਂ ਭਗਤੀ ਮਾਰਗ ਨੂੰ ਆਧਾਰ ਬਣਾਉਂਦਾ ਹੈ। ਨਾਮ ਜਾਂ ਪ੍ਰੇਮ ਮਾਰਗ ਸੁਖਮਨੀ ਦਾ ਮਾਰਗ ਹੈ। 'ਸਿਮਰਨ' ਵਾਲੀ ਅਸ਼ਟਪਦੀ ਨਾਲ ਏਸੇ ਲਈ 'ਗੁਰੂ' ਵਾਲਾ ਸਲੋਕ ਅੰਕਿਤ ਕੀਤਾ ਹੋਇਆ ਹੈ, 'ਗੁਰੂ' ਹੀ ਬ੍ਰਹਮ ਹੈ ਭਾਵ ਗਿਆਨ ਹੀ ਪਰਮਾਤਮਾ ਹੈ। ਗਿਆਨ ਹੀ ਪਰਮਾਤਮਾ ਨਾਲ ਇਕ ਪੱਧਰ 'ਤੇ ਹੈ। ਗਿਆਨੀ 'ਇਕਾਈ' ਦਾ ਵਿਸ਼ਵਾਸੀ ਹੈ।

ਪਰ ਗੁਰਬਾਣੀ ਸਾਹਿਤ ਵਿਚ ਦੂਜੀ ਸ੍ਰੇਸ਼ਟਤਾ 'ਪ੍ਰਸਾਦਿ' (Grace=Sweetness) ਦੀ ਹੈ। ਪਹਿਲੀ ਗੱਲ ਦਾ ਸੰਬੰਧ ਵਿਚਾਰਧਾਰਾ ਨਾਲ ਹੈ ਜਦ ਕਿ ਦੂਜੀ ਗੱਲ ਦਾ ਸੰਬੰਧ ਵਿਚਾਰ ਪ੍ਰਗਟ ਕਰਨ ਦੀ ਸ਼ੈਲੀ ਨਾਲ ਹੈ।

ਨਿਰਸੰਦੇਹ ਪ੍ਰਸਾਦੀ ਗੁਣ ਦੇ ਪੱਖੋਂ ਸੁਖਮਨੀ, ਕਈ ਦ੍ਰਿਸ਼ਟੀਕੋਣਾਂ ਤੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਸਿਖ਼ਰ ਹੈ। ਪ੍ਰਸਾਦੀ ਗੁਣ ਦੀ ਵਿਆਖਿਆ ਸ੍ਰੀ ਗੁਰੂ ਅਰਜਨ ਸਾਹਿਬ ਨੇ ਸੁਖਮਨੀ ਵਿਚ ਹੀ ਦਿੱਤੀ ਹੈ—

**ਸੁਨਿ ਕਰਿ ਬਚਨ ਕਰਨ ਆਘਾਨੇ॥**
**ਮਨਿ ਸੰਤੋਖ ਆਤਮ ਪਤੀਆਨੇ॥**

ਉੱਤਮ ਸ਼ੈਲੀ ਇੰਦ੍ਰਿਆਂ ਦੀ ਤ੍ਰਿਪਤੀ ਕਰਦੀ ਹੈ। ਮਨ ਨੂੰ ਸੰਤੋਖ ਤੇ ਸ਼ਾਂਤੀ ਬਖ਼ਸ਼ਦੀ ਹੈ ਅਤੇ ਆਤਮਾ ਦੇ ਭਰਮ ਭੁਲੇਖੇ ਕੱਢ ਕੇ ਉਸ ਵਿਚ ਆਪਣੇ ਅਸਲੇ ਦਾ ਵਿਸ਼ਵਾਸ ਉਤਪੰਨ ਕਰਦੀ ਹੈ।

ਗਉੜੀ ਰਾਗ ਵਿਚ ਹੀ ਗੁਰੂ ਅਰਜਨ ਸਾਹਿਬ ਨੇ 'ਬਾਵਨ ਅਖਰੀ' ਵਿਚ ਅੱਖਰ ਦੀ ਮਹਾਨਤਾ ਦੱਸੀ ਹੈ। 'ਅੱਖਰ' ਹੀ ਸਾਹਿਤ ਦਾ ਮੂਲ ਹੈ ਅਤੇ ਅੱਖਰ ਵਿਚ ਹੀ ਸਭ ਕੁਝ ਹੈ—

**ਅਖਰ ਮਹਿ ਤ੍ਰਿਭਵਨ ਪ੍ਰਭਿ ਧਾਰੇ॥**
**ਅਖਰ ਕਰਿ ਕਰਿ ਬੇਦ ਬੀਚਾਰੇ॥**
**ਅਖਰ ਸਾਸਤ੍ਰ ਸਿੰਮ੍ਰਿਤ ਪੁਰਾਨਾ॥**
**ਅਖਰ ਨਾਦ ਕਥਨ ਵਖਿਆਨਾ॥**
**ਅਖਰ ਮੁਕਤਿ ਜੁਗਤਿ ਭੈ ਭਰਮਾ॥**
**ਅਖਰ ਕਰਮ ਕਿਰਤਿ ਸੁਚ ਧਰਮਾ॥**
**ਦ੍ਰਿਸਟਿਮਾਨ ਅਖਰ ਹੈ ਜੇਤਾ॥**
**ਨਾਨਕ ਪਾਰਬ੍ਰਹਮ ਨਿਰਲੇਪਾ॥**

(ਬਾਵਨ ਅਖਰੀ, ੫੪)

'ਅਖਰੀ ਨਾਮੁ ਅਖਰੀ ਸਾਲਾਹ' ਹੀ ਹੋ ਸਕਦਾ ਹੈ। ਗੁਰਬਾਣੀ ਅੱਖਰ ਨੂੰ ਸਰਬ-ਸਮਰੱਥ ਮੰਨਦੀ ਹੈ ਤੇ ਉਸ ਦੀ ਵਰਤੋਂ ਬੜੀ ਚੇਤਨਤਾ ਨਾਲ ਕਰਦੀ ਹੈ। ਅੱਖਰ ਦੀ ਵਰਤੋਂ ਨੇ ਹੀ ਸਾਰਾ 'ਪ੍ਰਸਾਦਿ' ਪੈਦਾ ਕਰਨਾ ਹੁੰਦਾ ਹੈ। 'ਅੱਖਰ' ਹੀ ਗੁਰਦੇਵ ਨੂੰ ਗੁਰਦੇਵ ਬਣਾਉਂਦਾ ਹੈ ਤੇ ਗੁਰਦੇਵ ਮਾਤਾ ਪਿਤਾ ਹੈ।

**ਗੁਰਦੇਵ ਮਾਤਾ ਗੁਰਦੇਵ ਪਿਤਾ ਗੁਰਦੇਵ ਸੁਆਮੀ ਪਰਮੇਸੁਰਾ॥**
**ਗੁਰਦੇਵ ਸਖਾ ਅਗਿਆਨ ਭੰਜਨੁ ਗੁਰਦੇਵ ਬੰਧਿਪ ਸਹੋਦਰਾ॥**

(ਬਾਵਨ ਅਖਰੀ, ੧)

ਗੁਰੂ ਅਰਜਨ ਦੇਵ ਜੀ ਅੱਖਰ ਦੀ ਵਰਤੋਂ ਦੇ ਗੁਰਦੇਵ ਹਨ, ਉਸਤਾਦ ਹਨ। ਸੁਖਮਨੀ ਦੇ ਕਰਤਾ ਦੀ ਸ਼ੈਲੀ ਦੇ ਵਿਸ਼ੇਸ਼ 'ਪ੍ਰਸਾਦੀ ਗੁਣ' ਹਨ। ਨਾਦੁ, ਬੇਦੁ, ਗੀਅ ਰਸੁ, ਰਸੁ ਦਾ ਭੇਦ, ਅੱਖਰ ਦਾ ਭੇਉ ਜਾਣਨਾ। ਗੁਰੂ ਨਾਨਕ ਸਾਹਿਬ ਨੇ ਇਕ ਥਾਂ-ਸਲੋਕ ਵਾਰਾਂ ਤੇ ਵਧੀਕ ਵਿਚ—ਮੂਰਖਾਂ ਦਾ ਸਰੂਪ ਇਹ ਦੱਸਿਆ ਹੈ ਕਿ—

**ਇਕਨਾ ਨਾਦੁ ਨ ਬੇਦੁ ਨ ਗੀਅ ਰਸੁ ਕਸੁ ਨ ਜਾਣੰਤਿ॥**
**ਇਕਨਾ ਸਿਧਿ ਬੁਧਿ ਨ ਅਕਲਿ ਸਰ ਅਖਰ ਕਾ ਭੇਉ ਨ ਲਹੰਤਿ॥**

ਗੁਰੂ ਨਾਨਕ ਸਾਹਿਬ ਨੇ ਸ਼ਬਦ-ਸ਼ੈਲੀ ਦਾ ਉੱਤਮ ਸੰਜਮ ਇਹ ਮੰਨਿਆ ਕਿ ਸ਼ੈਲੀਕਾਰ ਵਿਚ ਜਤੁ, ਧੀਰਜੁ, ਮਤਿ, ਵੇਦੁ, ਭਉ, ਤਪ, ਭਾਉ ਤੇ ਅੰਮ੍ਰਿਤ ਹੋਣੇ ਚਾਹੀਦੇ ਸਨ, ਜੋ ਸ਼ੈਲੀ ਵਿਚ ਪ੍ਰਗਟ ਹੋਣ ਤੇ ਸ਼ਬਦ ਦੀ ਘਾੜਤ ਘੜਨ। ਇਹੋ ਹੀ ਸੁਖਮਨੀ ਦੇ ਕਰਤਾ ਦੀ ਸ਼ੈਲੀ ਦੇ ਪ੍ਰਸਾਦੀ ਪੱਖ ਹਨ।

ਸੁਖਮਨੀ ਕਾਵਿ ਵਿਚ ਕੋਈ ਐਸੀ ਸ਼ਕਤੀਵਾਨ ਸ਼ੈਲੀ ਹੈ, ਜਿਸ ਵਿਚ ਪਰਮਾਤਮਾ ਵਰਗਾ ਸਤਿ ਹੈ, ਚਿਤ ਹੈ ਤੇ ਆਨੰਦ ਹੈ। ਇਸ ਦੀ ਸ਼ੈਲੀ ਭਗਤ, ਸਾਧ, ਬ੍ਰਹਮ ਗਿਆਨ ਤੇ ਸੰਤ ਦੀ ਸ਼ੈਲੀ ਹੈ, ਜਿਸ ਨੇ ਇਸ ਵਿਚ ਪਰਮੇਸ਼ਰ ਦਾ ਪ੍ਰਵਾਹ, ਸ੍ਵੈ-ਸੰਜਮ ਦੀ ਸਾਧਨਾ, ਬ੍ਰਹਿਮੰਡ ਜਿੰਨੀ ਗਿਆਨ ਲਈ ਵਿਸ਼ਾਲਤਾ ਤੇ ਹਮਦਰਦੀ ਅਤੇ ਸੰਤ ਦੀ ਮੀਰੀ ਪੀਰੀ ਦੀ ਇਕਸੁਰਤਾ ਦੇ ਪ੍ਰਭਾਵ ਉਤਪੰਨ ਕੀਤੇ ਹਨ, ਬ੍ਰਹਮ ਗਿਆਨ ਨੇ ਸੁਖਮਨੀ ਦੀ ਸ਼ੈਲੀ ਨੂੰ ਘੜਿਆ ਹੈ। ਹਰ ਅਸ਼ਟਪਦੀ ਵਿਚ ਨਾ ਕੇਵਲ ਰਹਿਸਵਾਦ ਦੇ ਹਰ ਨੁਕਤੇ ਨੂੰ ਪੂਰੀ ਵਿਸ਼ਾਲਤਾ ਨਾਲ ਅਨੇਕ ਦ੍ਰਿਸ਼ਟੀਕੋਣਾਂ ਤੋਂ ਝਾਤ ਪਾ ਕੇ ਸੁਲਝਾਇਆ ਹੈ, ਸਗੋਂ ਅਨੇਕ ਪੱਖੀ ਰਹਿਸਵਾਦੀ ਗਿਆਨ ਨੂੰ ਪ੍ਰਗਟ ਕਰਨ ਲਈ ਬੋਲੀ, ਚਿੱਤ੍ਰਾਂ ਤੇ ਬਿੰਬਾਂ 'ਤੇ ਸਮਰੱਥ ਕਾਬੂ ਵੀ ਦਰਸਾਇਆ ਹੈ। ਕੇਵਲ 'ਸਿਮਰਨ' ਦੇ ਵਿਸ਼ੇ 'ਤੇ ਇਕਸਾਰ ਲਗਪਗ ਪੰਜ ਸੌ ਸੱਤਰਾਂ ਪਹਿਲੀਆਂ ਛੇ ਅਸ਼ਟਪਦੀਆਂ ਵਿਚ ਲਿਖੀਆਂ ਹਨ ਤੇ ਹਰ ਸਤਰ ਵਿਚ ਨਵਾਂ ਹੀ ਪੱਖ ਲਿਆ ਹੈ। ਪੰਜਾਬੀ ਕਵਿਤਾ ਵਿਚ ਅੱਖਰਾਂ ਦੀ ਇਹ ਜਾਦੂਗਰੀ ਹੋਰ ਕਿਤੇ ਸੰਭਵ ਨਹੀਂ ਹੋ ਸਕੀ। ਬ੍ਰਹਮ ਗਿਆਨੀ ਨੂੰ ੮੦ ਵੱਖੋ-ਵੱਖ ਦ੍ਰਿਸ਼ਟੀਕੋਣਾਂ ਤੋਂ ਵੇਖਿਆ ਹੈ। ਇਹ ਸਮਰੱਥਾ ਹੀ ਇਸ ਗੱਲ ਦਾ ਸਬੂਤ ਹੈ ਕਿ ਸੁਖਮਨੀ ਇਕ ਬਾਣੀ ਹੈ ਜੋ ਕਿ ਆਮ ਰਚਨਾ ਨਹੀਂ, ਸਗੋਂ 'ਧੁਰ ਕੀ ਬਾਣੀ' ਹੈ ਤੇ ਖਸਮ ਦੀ ਆਵਾਜ਼ ਹੈ। 'ਹਉ ਆਪਹੁ ਬੋਲਿ ਨ ਜਾਣਦਾ ਮੈ ਕਹਿਆ ਸਭੁ ਹੁਕਮਾਉ ਜੀਉ'। ਗੁਰੂ ਅਰਜਨ ਸਾਹਿਬ ਨੇ ਜਿਸ ਸਮਰੱਥਾ ਦਾ ਭੇਦ ਦੱਸਿਆ ਹੈ; ਸੁਖਮਨੀ ਦਾ ਗਿਆਨ ਬ੍ਰਹਿਮੰਡ ਦੇ ਇਤਿਹਾਸ, ਉਸ ਦੀ ਉਤਪਤੀ ਤੇ ਵਿਕਾਸ, ਬ੍ਰਹਿਮੰਡ ਦੇ ਧਰਮਾਂ, ਦਰਸ਼ਨਾਂ, ਰਹੱਸ ਰਾਸਾਂ, ਸਮਾਜਾਂ, ਮਨੁੱਖੀ ਚੇਤਨਤਾ ਦੇ ਸਾਰੇ ਪੱਖਾਂ ਨੂੰ ਆਪਣੀ ਵਲਗਣ ਵਿਚ ਲਈ ਬੈਠਾ ਹੈ। ਇੰਨੇ ਵਿਸ਼ਾਲ ਗਿਆਨ ਨੂੰ ਬੋਲੀ ਰਾਹੀਂ ਪ੍ਰਗਟਾ ਲੈਣਾ ਹੀ ਸਾਹਿਤਕ ਕਮਾਲ ਹੈ।

ਨਾ ਕੇਵਲ ਸੁਖਮਨੀ ਦੀ ਸ਼ੈਲੀ ਵਿਚ ਸ਼ਾਸਨਕ ਸਮਰੱਥਾ ਹੈ ਸਗੋਂ ਇੰਨੀ ਸਾਊ ਸ਼ੈਲੀ ਪੰਜਾਬੀ ਸਾਹਿਤ ਵਿਚ ਹੋਰ ਕਿਤੇ ਨਹੀਂ ਹੈ। ਇਸ ਵਿਚ ਹਰ ਅੱਖਰ ਨਿਰਮਲ, ਸਵੱਛ, ਸਭਯ ਤੇ ਸਦਾਚਾਰ ਅਨੁਕੂਲ ਹੈ ਤੇ ਕਿਤੇ ਵੀ ਕੋਈ ਮੈਲਾ, ਉਲਾਰ, ਘ੍ਰਿਣਤ, ਅਸ਼ਲੀਲ, ਚੋਭਵਾਂ ਹੰਕਾਰ ਮਤਾ, ਕ੍ਰੋਧਵਾਨ, ਹੀਣਤਾ ਦੇ ਅਹਿਸਾਸ ਵਾਲਾ, ਦੁਖਾਵੀਂ

ਟੋਕਵਾਦੀ ਰੁਚੀ ਵਾਲਾ, ਨਿਰਾਦਰ-ਭਰਪੂਰ ਸ਼ਬਦ ਚਿੱਤਰ ਜਾਂ ਬਿੰਬ ਨਹੀਂ ਵਰਤਿਆ ਗਿਆ। ਸੁਖਮਨੀ ਦੇ ਵਿਚਾਰਾਂ ਵਿਚ ਤਾਂ ਸਰਬਾਂਗਤਾ ਹੈ ਹੀ, ਪਰ ਉਸ ਦੀ ਸ਼ੈਲੀ ਵੀ ਹਰ ਸਭਿਆਚਾਰਕ ਤੇ ਸਦਾਚਾਰਕ ਟੀਚੇ ਤੋਂ ਨਿਪੁੰਨ ਹੈ। ਇਸੇ ਵਾਸਤੇ ਇਸ ਬਾਣੀ ਵਿਚ ਮਨੁੱਖਤਾ ਦੇ ਹਰ ਵਰਗ ਲਈ ਅਤਿਅੰਤ ਹਮਦਰਦੀ ਤੇ ਮਿਠਾਸ ਹੈ।

ਇਸ ਸ਼ੈਲੀ ਵਿਚ ਇਕ ਸੁਖਾਵਾਂਪਨ ਹੈ। ਮਨ ਭਾਵੇਂ ਕਿਤਨਾ ਉਦਾਸ, ਉਲਾਰ ਤੇ ਡੋਲਿਆ ਹੋਵੇ, ਸੁਖਮਨੀ ਲੋਰੀ ਦਾ ਕੰਮ ਕਰਦੀ ਹੈ ਤੇ ਮਨੁੱਖ ਨੂੰ ਉਵੇਂ ਹੀ ਆਰਾਮ, ਵਿਸਾਹ, ਭਰੋਸਾ ਤੇ ਸੁਖ-ਸ਼ਾਂਤੀ ਪ੍ਰਦਾਨ ਕਰਦੀ ਹੈ, ਜਿਵੇਂ ਮਾਂ ਦੀ ਗੋਦ ਬੱਚੇ ਨੂੰ। ਜਦੋਂ ਇਸ ਮਾਂ ਦੀ ਗੋਦ ਵਿਚੋਂ ਮਨੁੱਖ ਜਾਗਦਾ ਹੈ, ਉਸ ਅੰਦਰ ਜੀਵਨ ਲਈ ਨਵਾਂ ਸਾਹਸ ਹੁੰਦਾ ਹੈ ਤੇ ਉਹ ਬੜੇ ਵਿਸ਼ਵਾਸ ਨਾਲ ਜੀਵਨ-ਘੋਲ ਨੂੰ ਪਕੜਦਾ ਹੈ। ਇਹ ਰਚਨਾ ਸ਼ੈਲੀ ਦੁਆਰਾ ਮਨ ਨੂੰ ਉਤਸ਼ਾਹ, ਖੇੜਾ, ਸਾਵਾਂਪਨ ਤੇ ਸਥਿਰਤਾ ਪ੍ਰਦਾਨ ਕਰਦੀ ਹੈ।

ਸੁਖਮਨੀ ਦੀ ਕਲਾਕਾਰੀ ਐਸੀ ਹੈ, ਜਿਸ ਵਿਚ ਸਾਰੀਆਂ ਕੋਮਲ ਕਲਾਵਾਂ ਦਾ ਸੁਮੇਲ ਹੈ। ਇਸ ਦੀ ਹਰ ਸਤਰ ਵਿਚ ਨ੍ਰਿਤਕਾਰੀ ਦੇ ਲੈਅ ਤੇ ਤਾਲ ਹਨ; ਹਰ ਪਉੜੀ ਵਿਚ ਸੰਗੀਤ ਦੀ ਧੁਨੀ ਹੈ; ਹਰ ਅਸ਼ਟਪਦੀ ਵਿਚ ਚਿੱਤ੍ਰਾਂ ਤੇ ਬਿੰਬਾਂ ਦੀ ਪ੍ਰਦਰਸ਼ਨੀ ਹੈ; ਹਰ ਅਸ਼ਟਪਦੀ ਇਕ ਅਲੌਕਿਕ ਮੰਦਰ ਕਲਾ ਹੈ, ਜਿਸ ਵਿਚ ਮੰਦਰ ਉਸਾਰੀ ਬੜੇ ਅਦਭੁਦਤਾ ਤੇ ਕੋਮਲ ਕੁਦਰਤੀ ਢੰਗ ਨਾਲ ਸਿਖ਼ਰ ਵੱਲ ਵਧਦੀ ਜਾ ਰਹੀ ਹੈ। ਬ੍ਰਹਮ ਗਿਆਨੀ ਦੀ ਅਸ਼ਟਪਦੀ ਇਸ ਦ੍ਰਿਸ਼ਟੀਕੋਣ ਦੀ ਸਿਖਰ ਜਾਪਦੀ ਹੈ। ਵੇਖੋ—

SIKHBOOKCLUB.COM

**ਬ੍ਰਹਮ ਗਿਆਨੀ ਸਦਾ ਨਿਰਲੇਪ॥**
**ਜੈਸੇ ਜਲ ਮਹਿ ਕਮਲ ਅਲੇਪ॥**
**ਬ੍ਰਹਮ ਗਿਆਨੀ ਸਦਾ ਨਿਰਦੋਖ॥**
**ਜੈਸੇ ਸੂਰੁ ਸਰਬ ਕਉ ਸੋਖ॥**
**ਬ੍ਰਹਮ ਗਿਆਨੀ ਕੈ ਦ੍ਰਿਸਟਿ ਸਮਾਨਿ॥**
**ਜੈਸੇ ਰਾਜ ਰੰਕ ਕਉ ਲਾਗੈ ਤੁਲਿ ਪਵਾਨ॥**
**ਬ੍ਰਹਮ ਗਿਆਨੀ ਕੈ ਧੀਰਜੁ ਏਕ॥**
**ਜਿਉ ਬਸੁਧਾ ਕੋਊ ਖੋਦੈ ਕੋਊ ਚੰਦਨ ਲੇਪ॥**
**ਬ੍ਰਹਮ ਗਿਆਨੀ ਕਾ ਇਹੈ ਗੁਨਾਉ॥**
**ਨਾਨਕ ਜਿਉ ਪਾਵਕ ਕਾ ਸਹਜ ਸੁਭਾਉ॥**

(ਸੁਖਮਨੀ ੮—੧)

ਸੁਖਮਨੀ ਦੀ ਬੋਲੀ ਸ਼ੈਲੀ ਸਾਰੇ ਭਾਰਤ ਲਈ ਹੈ, ਕਿਉਂਕਿ ਇਸ ਦੀ ਸ਼ਬਦਾਵਲੀ ਹਰ ਥਾਂ ਸਮਝੀ ਜਾ ਸਕਦੀ ਹੈ। ਸਾਰੇ ਦੇਸ਼ਵਾਸੀਆਂ ਦਾ ਇਹ ਸਾਂਝਾ ਗ੍ਰੰਥ ਹੈ; ਨਾ ਕੇਵਲ ਵਿਚਾਰਾਂ ਕਰਕੇ, ਸਗੋਂ ਬੋਲੀ ਕਰਕੇ ਵੀ। ਇਹ ਇਕ ਨਵੀਂ ਗੀਤਾ ਹੈ ਜੋ ਪੰਜਾਬ ਦੇ ਗੁਰੂ ਨੇ ਹਿੰਦੁਸਤਾਨ ਨੂੰ ਮੁੜ ਪੰਜਾਬ ਦੀ ਧਰਤੀ ਨੂੰ ਬਖ਼ਸ਼ੀ ਹੈ। ਜੇ ਅਸੀਂ ਉਪਰਲੇ ਕਥਨ ਦੀ ਸੱਚਾਈ ਨੂੰ ਜਾਚਣਾ ਚਾਹੁੰਦੇ ਹੋਈਏ ਤਾਂ ਉੱਪਰ ਦਿੱਤੀ ਬ੍ਰਹਮ

ਗਿਆਨੀ ਦੀ ਪਉੜੀ ਨੂੰ ਹੇਠ ਦਿੱਤੇ ਗੁਰੂ ਨਾਨਕ ਸਾਹਿਬ ਦੇ ਰਚੇ ਸਲੋਕ ਨਾਲ ਮੇਲੀਏ—

**ਪਵਣੁ ਗੁਰੂ ਪਾਣੀ ਪਿਤਾ ਮਾਤਾ ਧਰਤਿ ਮਹਤੁ ॥**
**ਦਿਵਸੁ ਰਾਤਿ ਦੁਇ ਦਾਈ ਦਾਇਆ ਖੇਲੈ ਸਗਲ ਜਗਤੁ ॥**
**ਚੰਗਿਆਈਆ ਬੁਰਿਆਈਆ ਵਾਚੈ ਧਰਮੁ ਹਦੂਰਿ ॥**
**ਕਰਮੀ ਆਪੋ ਆਪਣੀ ਕੇ ਨੇੜੈ ਕੇ ਦੂਰਿ ॥**
**ਜਿਨੀ ਨਾਮੁ ਧਿਆਇਆ ਗਏ ਮਸਕਤਿ ਘਾਲਿ ॥**
**ਨਾਨਕ ਤੇ ਮੁਖ ਉਜਲੇ ਕੇਤੀ ਛੁਟੀ ਨਾਲਿ ॥**

(ਜਪੁ–ਸਲੋਕ)

ਵੇਖੋ ਉਪਰਲੇ ਦ੍ਰਿਸ਼ਟੀਕੋਣ ਪਵਾਨ ਤੇ ਪਵਣੁ, ਜਲ ਤੇ ਪਾਣੀ, ਬਸੁਧਾ ਤੇ ਧਰਤੀ, ਨਿਰਦੋਖ ਤੇ ਚੰਗਿਆਈਆ ਆਦਿ ਦਾ ਅੰਤਰ ਗੁਰੂ ਅਰਜਨ ਸਾਹਿਬ ਦੀ ਵਰਤੀ ਸ਼ਬਦਾਵਲੀ ਭਾਰਤੀ ਲੋਕਾਂ ਲਈ ਵਧੇਰੇ ਸਰਬ ਸਾਂਝੀ ਹੈ ਤੇ ਹਰ ਤਰ੍ਹਾਂ ਭਾਰਤੀ ਰਹਿਸਵਾਦੀ ਪ੍ਰਤੀਕਾਂ ਤੇ ਬਿੰਬਾਂ, ਚਿੱਤ੍ਰਾਂ ਤੇ ਅਲੰਕਾਰਾਂ ਤੇ ਸ਼ਬਦਾਂ ਦੀ ਪ੍ਰੰਪਰਾ ਦੀ ਧਾਰਨੀ ਹੈ। ਸਚਮੁੱਚ ਹੀ ਸਾਰੇ ਭਾਰਤ ਲਈ ੨੪ ਅਧਿਆਵਾਂ ਦੀ ਇਹ ਇਕ ਗੀਤਾ ਹੈ, ਜਿਸ ਨੂੰ ਸਾਰੇ ਦੇਸ਼ਵਾਸੀ ਪੂਰੀ ਭਾਂਤ ਹੁਣ ਵੀ ਸਮਝ ਸਕਦੇ ਹਨ। ਕਿਸੇ ਵੀ ਹੋਰ ਭਾਰਤੀ ਬੋਲੀ ਵਿਚ ਜਿਸ ਦਾ ਜਨਮ ਸੰਸਕ੍ਰਿਤ ਵਿਚੋਂ ਹੋਇਆ ਹੈ, ਸਮਝੇ ਜਾਣ ਲਈ ਇਸ ਦੇ ਅਨੁਵਾਦ ਦੀ ਲੋੜ ਨਹੀਂ ਹੈ। ਇਹ ਭਗਤੀ, ਕਰਮ, ਗਿਆਨ ਆਦਿ ਹਰ ਪ੍ਰਕਾਰ ਦੇ ਯੋਗ; ਰਹੱਸ ਤੇ ਅਧਿਆਤਮਿਕਤਾ ਦਾ ਸੰਪੂਰਨ ਗ੍ਰੰਥ ਹੈ, ਜਿਸ ਵਿਚ ਸਾਰੇ ਵੇਦਾਂ, ਸ਼ਾਸਤਰਾਂ, ਪੁਰਾਣਾਂ ਦਾ ਸਾਰ ਵੀ ਹੈ ਤੇ ਜਿਸ ਦੀ ਆਪਣੀ ਇਕ ਨਵੀਂ ਸੰਜੋਗਾਤਮਕ ਵਿਚਾਰ ਪ੍ਰਣਾਲੀ ਵੀ ਹੈ, ਜਿਸ ਦੁਆਰਾ ਇਕ ਬਿਲਕੁਲ ਨਵੇਂ ਮੀਰੀ ਤੇ ਪੀਰੀ ਜੀਵਨ–ਢੰਗ ਦੀ ਜਾਚ ਸਿਖਾਈ ਗਈ ਹੈ, ਜਿਸ ਵਿਚ ਸਾਰੇ ਯੋਗ ਸਾਧਨਾਂ ਭਾਵ ਪ੍ਰਭੂ–ਮਿਲਾਪ ਦੇ ਸਾਧਨਾਂ ਦਾ ਸੁਮੇਲ ਹੈ ਤੇ ਪ੍ਰਮੁੱਖ ਸਾਧਨ ਭਗਤੀ ਹੈ।

ਸੁਖਮਨੀ ਵਿਚ ਮਾਨਵਤਾ ਦਾ ਆਦਰਸ਼ 'ਬ੍ਰਹਮ ਗਿਆਨੀ' ਹੈ, ਵਿਸ਼ਾਲ ਹਿਰਦੇ ਵਾਲਾ, ਵਿਸ਼ਾਲ ਹਮਦਰਦੀ ਵਾਲਾ ਤੇ ਜੀਵਨ ਅਸਲੀਅਤ ਦਾ ਦਰਸ਼ੀ ਮਨੁੱਖ।

ਸੱਚਮੁੱਚ 'ਸੁਖਮਨੀ' ਸੰਸਾਰ ਸਾਹਿਤ ਕਲਾ ਦਾ ਇਕ ਅਦੁੱਤੀ ਚਮਤਕਾਰ ਹੈ, ਜਿਸ ਨੂੰ ਸਮਝਣ, ਵਿਚਾਰਨ ਤੇ ਪ੍ਰਚਾਰਨ ਦੀ ਲੋੜ ਹੈ।

SIKHBOOKCLUB.COM

# ਸਿਧਾਂਤ

ਜੀਵਨ ਕਰਮ ਕਾਂਡ ਤੇ ਰਸਮਾਂ ਨਾਲ ਗੁੰਝਲਦਾਰ ਨਹੀਂ ਬਣਾਇਆ ਜਾਣਾ ਚਾਹੀਦਾ, ਪਰ ਕੁਝ ਸਾਦੀਆਂ ਜਿਹੀਆਂ ਤੇ ਜ਼ਰੂਰੀ ਰਸਮਾਂ ਜੀਵਨ ਵਿਚ ਅਤਿ ਲੋੜੀਂਦੀਆਂ ਹਨ। ਵਿਆਹ, ਮੌਤ ਆਦਿ ਦੇ ਕੁਝ ਮੌਕੇ ਅਵੱਸ਼ਕ ਤੇ ਸਰਬ-ਵਿਆਪੀ ਹਨ। ਇਹਨਾਂ ਮੌਕਿਆਂ 'ਤੇ ਮਨੋਵਿਗਿਆਨਕ ਅਵਸਥਾ ਐਸੀ ਹੁੰਦੀ ਹੈ ਕਿ ਕੁਝ ਨਾ ਕੁਝ ਰਸਮ ਇਸ ਸਮੇਂ ਹੋਣੀ ਚਾਹੀਦੀ ਹੈ। ਸਿੱਖ ਧਰਮ ਵਿਚ ਇਹਨਾਂ ਸਮਿਆਂ ਲਈ ਸਾਦਾ ਜਿਹੀ ਮਰਯਾਦਾ ਨਿਸਚਿਤ ਕੀਤੀ ਹੋਈ ਹੈ। ਵੈਸੇ ਤਾਂ ਹਰ ਸਿੱਖ ਮਰਯਾਦਾ ਸ਼ਬਦ ਕੀਰਤਨ, ਅਨੰਦੁ, ਮਗਰੋਂ ਅਰਦਾਸ ਕਰਨ ਨਾਲ ਸੰਪੂਰਨ ਹੋ ਜਾਂਦੀ ਹੈ, ਪਰ ਵਿਆਹ ਤੇ ਮੌਤ ਦੇ ਸਮਿਆਂ ਲਈ 'ਲਾਵਾਂ' ਤੇ 'ਸਦ' ਦਾ ਉਚੇਰਾ ਪਾਠ ਵੀ ਨਿਸਚਿਤ ਹੋ ਗਿਆ ਹੈ। ਇਸ ਮਰਯਾਦਾ ਦਾ ਵਿਕਾਸ ਵੀ ਹੌਲੀ-ਹੌਲੀ ਹੋਇਆ ਹੋਣਾ ਹੈ, ਪਰ ਹੁਣ ਇਸ ਮਰਯਾਦਾ ਨੇ ਨਿਸਚਿਤ ਰੂਪ ਧਾਰਨ ਕਰ ਲਿਆ ਹੈ। ਇਸੇ ਲਈ ਪੁਸਤਕ ਵਿਚ ਇਹਨਾਂ ਬਾਣੀਆਂ ਅਤੇ ਅਰਦਾਸ ਉੱਤੇ ਵੀ ਸੰਖੇਪ ਵਿਚਾਰ ਕਰ ਦੇਣੀ ਜ਼ਰੂਰੀ ਸਮਝੀ ਗਈ ਹੈ।

SIKHBOOKCLUB.COM

# ਲਾਵਾਂ

## ੧.

ਸਿੱਖ ਧਰਮ ਗ੍ਰਿਹਸਥ ਮਾਰਗ ਦੀ ਮਹਾਨਤਾ ਨੂੰ ਪ੍ਰਵਾਨ ਕਰਨ ਵਾਲਾ ਧਰਮ ਹੈ। ਗ੍ਰਿਹਸਥੀ ਹੋਣਾ ਇਕ ਅਵੱਸ਼ਕ ਸ਼ਰਤ ਨਾ ਵੀ ਹੋਵੇ, ਕਿਉਂਕਿ ਕਈ ਮਹਾਨ ਸਿੱਖ ਵਿਰੱਕਤ ਵੀ ਰਹੇ ਹਨ, ਪਰ ਮਜਮੂਹੀ ਅਤੇ ਸਮੁੱਚੇ ਤੌਰ 'ਤੇ ਇਹ ਗ੍ਰਿਹਸਥ ਮਾਰਗੀ ਹੈ। ਇਸ ਲਈ ਇਸ ਧਰਮ ਦੀ ਗ੍ਰਿਹਸਥ ਪਰਵੇਸ਼ ਦੀ ਵਿਸ਼ੇਸ਼ ਮਰਯਾਦਾ ਵੀ ਹੈ।

ਸਿੱਖ ਧਰਮ ਵਿਚ ਹਰ ਮਰਯਾਦਾ ਦੇ ਨਿਸਚਿਤ ਵਿਸ਼ੇਸ਼ ਅੰਗ ਕੀਰਤਨ ਤੇ ਅਰਦਾਸ ਹਨ ਅਤੇ ਮਰਯਾਦਾ ਦੀ ਪੂਰਤੀ ਲਈ ਕੋਈ ਮੌਕੇ ਦੀ ਵਿਸ਼ੇਸ਼ ਨਿਸਚਿਤ ਬਾਣੀ ਹੁੰਦੀ ਹੈ। ਗ੍ਰਿਹਸਥ ਧਰਮ ਪਰਵੇਸ਼ ਲਈ ਵਿਸ਼ੇਸ਼ ਨਿਸਚਿਤ ਬਾਣੀ 'ਲਾਵਾਂ' ਹੈ।

'ਲਾਵਾਂ' ਸੂਹੀ ਰਾਗ ਵਿਚ ਗੁਰੂ ਰਾਮਦਾਸ ਜੀ ਦਾ ਇਕ ਛੰਦ ਹੈ। ਇਸ ਸਬੰਧ ਵਿਚ ਤਿੰਨ ਗੱਲਾਂ ਧਿਆਨ-ਗੋਚਰੇ ਹੋਣੀਆਂ ਉਚਿਤ ਹਨ।

ਪਹਿਲੀ ਗੱਲ ਇਹ ਹੈ ਕਿ ਗੁਰੂ ਰਾਮਦਾਸ ਜੀ ਪ੍ਰਮੁਖ ਰੂਪ ਵਿਚ ਬ੍ਰਿਹਾ ਤੇ ਵੈਰਾਗ ਦੇ ਕਵੀ ਹਨ। ਆਪ ਦਾ ਪ੍ਰਮੁੱਖ ਵਿਸ਼ਾ ਪ੍ਰਭੂ-ਪਿਆਰ ਹੈ।

SIKHBOOKCLUB.COM

ਦੂਜੀ ਗੱਲ ਇਹ ਹੈ ਕਿ ਸੂਹੀ ਰਾਗ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਐਸਾ ਰਾਗ ਹੈ, ਜਿਸ ਦਾ ਸਬੰਧ ਉਚੇਚੇ ਤੌਰ 'ਤੇ ਗ੍ਰਿਹਸਥੀ ਜੀਵਨ ਦੀ ਖ਼ੁਸ਼ਹਾਲੀ ਨਾਲ ਹੈ ਤੇ ਵਿਆਹ ਦੀ ਰਸਮ ਨਾਲ ਹੈ, ਜਿਸ ਤੋਂ ਗ੍ਰਿਹਸਥੀ ਜੀਵਨ ਦਾ ਆਰੰਭ ਹੁੰਦਾ ਹੈ। ਸੂਹਾ ਰੰਗ ਪੰਜਾਬੀ ਸਭਿਆਚਾਰ ਵਿਚ ਵਿਆਹ ਨਾਲ ਸੰਬੰਧਿਤ ਰੰਗ ਹੈ। ਹੁਣ ਵੀ ਇਸਤ੍ਰੀਆਂ ਵਿਆਹ ਦੇ ਦਿਨਾਂ ਵਿਚ ਸੂਹੇ ਰੰਗ ਦੇ ਕੱਪੜੇ ਪਾਉਂਦੀਆਂ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸੂਹੀ ਰਾਗ 'ਚ ਦਰਜ ਬਾਣੀ ਵਿਚ ਵਰਤੇ ਅਲੰਕਾਰਾਂ, ਚਿੰਨ੍ਹਾਂ, ਪ੍ਰਤੀਕਾਂ ਤੇ ਸ਼ਬਦਾਵਲੀ ਤੋਂ ਵੀ ਸੁਤੇ-ਸਿੱਧ ਪ੍ਰਗਟ ਹੋ ਰਿਹਾ ਹੈ ਕਿ ਇਸ ਰਾਗ ਦਾ ਕਿਸੇ ਤਰ੍ਹਾਂ ਵਿਆਹ ਸ਼ਾਦੀ ਨਾਲ ਕੁਝ ਸੰਬੰਧ ਹੈ। ਗੁਰੂ ਨਾਨਕ ਸਾਹਿਬ ਜੀ ਨੇ ਰਾਗ ਦਾ ਆਰੰਭ ਦੁੱਧ ਦੀ ਸੰਭਾਲ ਦੀ ਕਿਰਿਆ ਤੋਂ ਕੀਤਾ ਹੈ।

**ਸੂਹੀ ਮਹਲਾ ੧ ॥**

**ਭਾਂਡਾ ਧੋਇ ਬੈਸਿ ਧੂਪੁ ਦੇਵਹੁ ਤਉ ਦੂਧੈ ਕਉ ਜਾਵਹੁ ॥**
**ਦੂਧੁ ਕਰਮੁ ਫੁਨਿ ਸੁਰਤਿ ਸਮਾਇਣੁ ਹੋਇ ਨਿਰਾਸ ਜਮਾਵਹੁ ॥**

(ਪੰਨਾ ੭੨੮)

'ਭਾਂਡਾ' ਇਕ ਚਿੰਨ੍ਹ ਹੈ, ਮਹਲੇ ਪਹਿਲੇ ਦੇ ਇਸ ਰਾਗ ਦੇ ਸ਼ਬਦ ਵਿਚ, ਜਿਵੇਂ—

**'ਜਿਨ ਕਉ ਭਾਂਡੈ ਭਾਉ ਤਿਨਾ ਸਵਾਰਸੀ ॥'**

ਅਤੇ— **'ਭਾਂਡਾ ਹਛਾ ਸੋਇ ਜੋ ਤਿਸੁ ਭਾਵਸੀ ॥'**

ਪਰ 'ਭਾਂਡਾ' ਗ੍ਰਿਹਿਸਥੀ ਜੀਵਨ ਦੀ ਜ਼ਰੂਰੀ ਵਸਤ ਵੀ ਤਾਂ ਹੈ। ਸੋ ਇਹ ਰਾਗ ਗ੍ਰਿਹਿਸਥੀ ਜੀਵਨ ਦਾ ਰਾਗ ਹੋਇਆ।

ਇਸ ਰਾਗ ਵਿਚ 'ਸੁਚੱਜੀ', 'ਕੁਚੱਜੀ' ਤੇ 'ਗੁਣਵੰਤੀ' ਦਾ ਨਿਰਣਾ ਹੈ। ਇਹ ਵੀ ਗ੍ਰਿਹਿਸਥੀ ਜੀਵਨ ਵੱਲ ਹੀ ਸੰਕੇਤ ਹੈ। ਇਸੇ ਰਾਗ ਵਿਚ 'ਸੁਹਾਗਣ' ਤੇ 'ਦੁਹਾਗਣ' ਦੇ ਸਾਰੇ ਲੱਛਣ ਦਿੱਤੇ ਹਨ। ਇਸੇ ਰਾਗ ਦੀ ਵਾਰ ਵਿਚ ਗੁਰੂ ਅਮਰਦਾਸ ਜੀ ਨੇ ਗ੍ਰਿਹਸਥ ਦਾ ਆਦਰਸ਼ ਉਲੀਕਿਆ ਸੀ।

**ਧਨ ਪਿਰੁ ਏਹਿ ਨ ਆਖੀਅਨਿ ਬਹਨਿ ਇਕੱਠੇ ਹੋਇ॥**
**ਏਕ ਜੋਤਿ ਦੁਇ ਮੂਰਤੀ ਧਨ ਪਿਰੁ ਕਹੀਐ ਸੋਇ॥** (ਪੰਨਾ ੭੮੮)

ਇੱਥੇ ਹੀ ਆਪ ਨੇ ਨਿਰਣਾ ਕੀਤਾ ਸੀ :

**ਸੂਹੈ ਵੇਸਿ ਦੋਹਾਗਣੀ ਪਰ ਪਿਰੁ ਰਾਵਣ ਜਾਇ॥**
**ਪਿਰੁ ਛੋਡਿਆ ਘਰਿ ਆਪਣੈ ਮੋਹੀ ਦੂਜੈ ਭਾਇ॥**
**ਮਿਠਾ ਕਰ ਕੈ ਖਾਇਆ ਬਹੁ ਸਾਦਹੁ ਵਧਿਆ ਰੋਗੁ॥**
**ਸੁਧੁ ਭਤਾਰੁ ਹਰਿ ਛੋਡਿਆ ਫਿਰਿ ਲਗਾ ਜਾਇ ਵਿਜੋਗੁ॥**

(ਪੰਨਾ ੭੮੫)

ਤੀਜੀ ਗੱਲ ਇਹ ਹੈ ਕਿ ਸੂਹੀ ਰਾਗ ਹੀ ਵਿਸ਼ੇਸ਼ ਕਰਕੇ 'ਛੰਤਾਂ' ਦਾ ਰਾਗ ਹੈ ਅਤੇ ਲਾਵਾਂ ਦੀ ਬਾਣੀ ਇਕ ਛੰਤ ਹੈ ਜੋ ਕਿ ਪੰਨਾ ੭੭੩-੭੭੪ 'ਤੇ ਅੰਕਿਤ ਹੈ। 'ਛੰਤ' ਪੰਜਾਬ ਦੇ ਲੋਕ-ਗੀਤਾਂ ਦਾ ਰੂਪ ਹੈ ਜੋ ਵਿਆਹ ਦੇ ਸਮੇਂ ਗਾਇਆ ਜਾਂਦਾ ਹੈ, ਸੁਣਾਇਆ ਜਾਂਦਾ ਹੈ। ਸੂਹੀ ਰਾਗ ਵਿਚ ਛੰਤਾਂ ਦੀ ਗਿਣਤੀ ਅਧਿਕ ਹੈ ਅਤੇ ਸਾਰਿਆਂ ਵਿਚ ਮਜ਼ਮੂਨ ਵਿਆਹ ਦੀ ਸਫ਼ਲਤਾ ਤੇ ਖ਼ੁਸ਼ੀ ਦਾ ਹੈ।

ਵੇਖੋ— **'ਭਰਿ ਜੋਬਨਿ ਮੈ ਮਤ ਪੇਈਅੜੈ ਘਰਿ ਪਾਹੁਣੀ ਬਲਿਰਾਮ ਜੀਉ॥'**
**'ਬਾਬਾ ਮੈ ਵਰੁ ਦੇਹਿ ਮੈ ਹਰਿ ਵਰੁ ਭਾਵੈ ਤਿਸ ਦੀ ਬਲਿਰਾਮ ਜੀਉ॥'**

(੭੬੩)

**ਹਮ ਘਰ ਸਾਜਨ ਆਏ॥ ਸਾਚੈ ਮੇਲਿ ਮਿਲਾਏ॥** (੭੬੪)

**ਜੇ ਲੋੜਹਿ ਵਰੁ ਬਾਲੜੀਏ ਤਾ ਗੁਰ ਚਰਨੀ ਚਿਤ ਲਾਏ ਰਾਮ॥**

(੭੭੧)

**ਸਤ ਸੰਤੋਖੁ ਕਰਿ ਭਾਉ ਕੁੜਮੁ ਕੁੜਮਾਈ ਆਇਆ ਬਲਿਰਾਮ ਜੀਉ॥**

(੭੭੩)

**ਮਿਠ ਬੋਲੜਾ ਜੀ ਹਰਿ ਸਜਣੁ ਸੁਆਮੀ ਮੋਰਾ॥** (੭੮੪)

ਸੋ 'ਲਾਵਾਂ' ਦਾ 'ਛੰਤ' ਹਰ ਤਰ੍ਹਾਂ ਪੰਜਾਬੀ ਸਭਿਆਚਾਰ, ਰਵਾਇਤ ਤੇ ਲੋਕ-ਕਾਵਿ ਰੂਪ 'ਤੇ ਆਧਾਰਿਤ ਹੈ। ਸੂਹਾ ਰੰਗ ਪੰਜਾਬੀ ਸਭਿਆਚਾਰ ਵਿਚ ਵਿਆਹ ਦਾ ਰੰਗ ਹੈ ਤੇ ਸੂਹੀ ਰਾਗ ਉਸ ਮੌਕੇ ਦਾ ਰਾਗ ਹੈ। 'ਛੰਤ' ਪੰਜਾਬੀ ਲੋਕ-ਕਾਵਿ ਰੂਪ ਹੈ, ਜੋ ਵਿਆਹ ਦੇ ਮੌਕੇ ਨਾਲ ਹੀ ਸੰਬੰਧਿਤ ਹੈ ਅਤੇ ਗੁਰੂ ਰਾਮਦਾਸ ਜੀ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਬ੍ਰਿਹਾ ਤੇ ਪ੍ਰੇਮ ਦੇ ਸਰੂਪ ਹਨ, ਨੇ ਇਸ ਛੰਤ ਦੀ ਰਚਨਾ ਕੀਤੀ ਹੈ।

ਇਹ ਪੂਰੀ ਤਰ੍ਹਾਂ ਕਹਿ ਸਕਣਾ ਕਠਿਨ ਹੈ ਕਿ ਕਦੋਂ ਲਾਵਾਂ ਦੇ ਛੰਤ ਦੀ ਵਰਤੋਂ

ਇਸ ਮਰਯਾਦਾ ਦੀ ਪੂਰਤੀ ਲਈ ਕੀਤੀ ਜਾਣ ਲੱਗ ਪਈ ਸੀ। ਇਹ ਵਿਕਾਸ ਸ਼ਾਇਦ ਦਸਮ ਪਾਤਸ਼ਾਹ ਜੀ ਦੇ ਸਮੇਂ ਤੀਕ ਆ ਕੇ ਹੋਇਆ ਹੋਣਾ ਹੈ। ਦਸਮ ਪਾਤਸ਼ਾਹ ਦੀਆਂ ਲਾਵਾਂ ਹੋਈਆਂ ਸਨ।

## ੨.

ਹੁਣ ਵਿਚਾਰ ਵਾਲੀ ਗੱਲ ਇਹ ਹੈ ਕਿ ਲਾਵਾਂ (ਪ੍ਰਕਰਮਾਂ, ਫੇਰੇ) ਦੀ ਨਾਟਕੀ ਰਸਮ ਵਿਚ ਰਹਿਸ ਕੀ ਹੈ? 'ਫੇਰੇ' ਤਾਂ ਇਕ ਬਾਹਰਮੁਖੀ ਰੂਪ ਹੈ । ਕਿਸੇ ਡੂੰਘੇ ਰਹਿਸਵਾਦੀ ਵਿਚਾਰ ਦਾ। ਇਹ ਗੱਲ ਤਾਂ ਪ੍ਰਗਟ ਹੈ ਕਿ ਪੰਜਾਬ ਵਿਚ ਪੁਰਾਤਨ ਰਸਮ ਕਿਸੇ ਦੀ ਪ੍ਰਤਿਸ਼ਟਤਾ ਦੇ ਮੰਨਣ ਦੀ ਇਹ ਸੀ ਕਿ ਉਸ ਪ੍ਰਤਿਸ਼ਟ ਵਸਤੂ ਜਾਂ ਵਿਅਕਤੀ ਦੇ ਦੁਆਲੇ ਪ੍ਰਕਰਮਾ ਕੀਤੀ ਜਾਂਦੀ ਸੀ। ਵਿਚਾਰ ਇਹ ਰਹਿਸਵਾਦੀ ਅਤੇ ਧਾਰਮਿਕ ਸੀ। 'ਸੰਸਾਰ' ਸ਼ਬਦ ਦਾ ਭਾਵ ਚੱਕਰ ਲਾਉਣਾ ਜਾਂ ਫੇਰੇ ਲੈਣਾ ਹੈ। Universe ਦਾ ਭਾਵ ਹੀ ਇਹੋ ਹੈ ਕਿ 'ਇਕ' (Uni) ਦੇ ਦੁਆਲੇ (Verse) ਚੱਕਰ ਲਾਉਣਾ। ਸਾਰਾ ਸੰਸਾਰ ਇਕ ਪਰਮਾਤਮਾ ਦੇ ਦੁਆਲੇ ਚੱਕਰ ਲਾਂਦਾ ਹੈ। ਭਾਵ ਪਰਮਾਤਮਾ ਦਾ ਸ਼ਾਸਨ (ਰਾਜ) ਆਪਣੇ ਆਪ ਉਹ ਪਰਵਾਨ ਕਰਦਾ ਹੈ। ਸਾਰਾ ਸੰਸਾਰ ਪ੍ਰਭੂ ਦੀ ਆਗਿਆ ਅਧੀਨ ਉਸ ਦੇ ਦੁਆਲੇ ਚੱਕਰ ਲਾਉਂਦਾ ਹੈ। ਸੋ 'ਫੇਰੇ ਲੈਣ' ਦਾ ਭਾਵ ਹੈ ਪਰਮਾਤਮਾ ਦੀ ਮਹਾਨਤਾ ਪਰਵਾਨ ਕਰਨਾ। ਇਸੇ ਤਰ੍ਹਾਂ ਕਿਸੇ ਮਹਾਨ ਵਿਅਕਤੀ ਦੁਆਲੇ ਫੇਰੇ ਲੈਣ ਦਾ ਭਾਵ ਵੀ ਇਹ ਹੈ ਕਿ ਉਸ ਦੀ ਮਹਾਨਤਾ ਪ੍ਰਵਾਨ ਕਰਨਾ। ਇਸੇ ਤਰ੍ਹਾਂ ਜਦੋਂ ਸਿੱਖ ਜੋੜਾ ਸ੍ਰੀ ਗੁਰ ਗ੍ਰੰਥ ਸਾਹਿਬ ਜੀ ਦੇ ਦੁਆਲੇ ਫੇਰੇ ਲਾਉਂਦਾ ਹੈ ਤਾਂ ਇਸ ਦਾ ਭਾਵ ਇਹ ਹੈ ਕਿ ਉਹ ਪ੍ਰਣ ਕਰਦਾ ਹੈ ਕਿ ਅਸੀਂ ਸਾਰਾ ਜੀਵਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪ੍ਰਧਾਨਤਾ ਮੰਨਾਂਗੇ ਅਤੇ ਇਸ ਦੇ ਹੁਕਮ ਨੂੰ ਆਪਣੇ ਜੀਵਨ ਵਿਚ ਮਹਾਨਤਾ ਦੇਵਾਂਗੇ।

ਸੋ 'ਲਾਵਾਂ' ਲੈਣ ਦਾ ਚਿੰਨ੍ਹਾਤਮਕ ਕਰਮ ਦਾ ਭਾਵ ਇਹ ਹੈ ਕਿ ਸਿੱਖ ਜੋੜਾ ਪ੍ਰਣ ਕਰਦਾ ਹੈ ਸਾਰਾ ਜੀਵਨ ਅਸੀਂ ਬਾਣੀ ਦੇ ਅਸੂਲਾਂ ਜਾਂ ਗੁਰਮਤਿ ਦੇ ਅਨੁਕੂਲ ਬਿਤਾਵਾਂਗੇ। ਲਾਵਾਂ ਜਾਂ ਫੇਰੇ ਲੈਣਾ ਇਹ ਪ੍ਰਣ ਹੈ। ਇਹ ਨਾਟਕੀ ਕਰਮ ਇਸ ਪ੍ਰਣ ਦਾ ਸੂਚਕ ਹੈ। ਸਾਰੀ ਸੰਗਤ ਇਸ ਪ੍ਰਣ ਦੀ ਸਾਖੀ ਹੁੰਦੀ ਹੈ।

## ੩.

'ਲਾਵਾਂ' ਦਾ ਛੰਤ ਤਾਂ ਨਿਸਚਿਤ ਹੈ, ਪਰ ਸਾਰੇ ਗੁਰੂ ਗ੍ਰੰਥ ਸਾਹਿਬ 'ਚ ਵੀ ਸਫ਼ਲ ਗ੍ਰਹਿਸਥੀ ਜੀਵਨ ਲਈ ਸੰਕੇਤ ਕੀਤੇ ਹੋਏ ਹਨ। ਗੁਰੂ ਰਾਮਦਾਸ ਜੀ ਤੋਂ ਪਹਿਲੇ ਗੁਰੂ ਸਾਹਿਬਾਨ ਨੇ ਵੀ ਸਫ਼ਲ ਦੰਪਤੀ ਜੀਵਨ ਲਈ ਸੰਕੇਤ ਕੀਤੇ ਹੋਏ ਹਨ। ਲਾਵਾਂ ਦੇ ਭਾਵ ਵੇਖਣ ਤੋਂ ਪਹਿਲਾਂ ਉਹ ਸੰਖੇਪ ਤੌਰ 'ਤੇ ਵੇਖ ਲੈਣੇ ਚਾਹੀਦੇ ਹਨ। 'ਲਾਵਾਂ' ਦਾ ਛੰਤ ਉਹਨਾਂ ਸੰਕੇਤਾਂ 'ਤੇ ਹੀ ਆਧਾਰਿਤ ਹੈ।

(੧) ਗੁਰੂ ਨਾਨਕ ਸਾਹਿਬ ਜੀ ਨੇ ਇਸਤਰੀ ਦੀ ਮਹਾਨਤਾ ਨੂੰ ਇਸ ਤਰ੍ਹਾਂ ਸਮਝਾਇਆ—

**ਭੰਡਿ ਜੰਮੀਐ ਭੰਡਿ ਨਿੰਮੀਐ ਭੰਡਿ ਮੰਗਣੁ ਵੀਆਹੁ॥**
**ਭੰਡਹੁ ਹੋਵੈ ਦੋਸਤੀ ਭੰਡਹੁ ਚਲੈ ਰਾਹੁ॥**

**ਭੰਡ ਮੂਆ ਭੰਡ ਭਾਲੀਐ ਭੰਡਿ ਹੋਵੈ ਬੰਧਾਨੁ॥**
**ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ॥**

(ਵਾਰ ਆਸਾ)

'ਭੰਡਿ ਹੋਵੈ ਬੰਧਾਨੁ' ਬੜੀ ਵਿਸ਼ੇਸ਼ ਗੱਲ ਹੈ। ਇਸਤਰੀ, ਮਰਦ ਲਈ, ਇਕ ਸੰਜਮ ਜ਼ਬਤ ਹੈ, ਉਹ ਮਰਦ ਵਿਚ ਕਾਮ ਦਾ ਜ਼ਬਤ ਪੈਦਾ ਕਰਦੀ ਹੈ ਅਤੇ ਜੇ ਕਾਮ ਦਾ ਜ਼ਬਤ ਪੈਦਾ ਹੋ ਜਾਵੇ ਤਾਂ ਕ੍ਰੋਧ ਆਦਿ ਦਾ ਜ਼ਬਤ ਆਪਣੇ ਆਪ ਪੈਦਾ ਹੋ ਜਾਂਦਾ ਹੈ। 'ਜ਼ਬਤ ਜਾਂ ਬੰਧਾਨ' ਇਸ ਤਰ੍ਹਾਂ ਪੈਦਾ ਹੁੰਦਾ ਹੈ ਕਿ ਹਰ ਜੀਵ ਵਿਚ ਜਿਨਸੀ ਤੇ ਲਿੰਗ ਖਿੱਚ ਦਾ ਜਜ਼ਬਾ ਤਾਂ ਹੈ, ਇਸ ਜਜ਼ਬੇ ਨੂੰ ਮਾਰਿਆ ਨਹੀਂ ਜਾ ਸਕਦਾ, ਪਰ ਇਸ ਦੀ ਵਰਤੋਂ ਵਿਚ ਸੰਜਮ ਪੈਦਾ ਕੀਤਾ ਜਾ ਸਕਦਾ ਹੈ, ਜੇ ਯੋਗ ਹੱਦ ਤੀਕ ਇਸ ਦੀ ਪੂਰਤੀ ਦੇ ਮੌਕੇ ਮੌਜੂਦ ਹੋਣ। ਗ੍ਰਿਹਸਥੀ ਜੀਵਨ ਐਸਾ ਯੋਗ ਮੌਕਾ ਦਿੰਦਾ ਹੈ ਅਤੇ ਇਸ ਤਰ੍ਹਾਂ ਮਨੁੱਖ ਨੂੰ ਕਾਮ ਵਾਸ਼ਨਾ ਵਿਚ ਗ੍ਰਸਤ ਹੋ ਜਾਣ ਤੋਂ ਬਚਾਉਂਦਾ ਹੈ। ਇਸੇ ਤਰ੍ਹਾਂ ਮਰਦ ਇਸਤਰੀ ਲਈ ਜ਼ਬਤ ਬਣਦਾ ਹੈ। ਪਰਮਾਤਮਾ ਨੇ ਇਸਤਰੀ ਮਰਦ ਲਈ ਅਤੇ ਮਰਦ ਇਸਤਰੀ ਲਈ 'ਬੰਧਾਨ' ਦੇ ਸਾਧਨ ਤੇ ਪ੍ਰੇਰਕ ਬਣਾਏ ਹਨ।

(੨) ਵਿਆਹ ਇਕ ਸਾਂਝ ਹੈ, ਸਾਂਝ ਪੈਦਾ ਕਰਨੀ ਹੈ। 'ਸਾਂਝ' ਦਾ ਸਿਧਾਂਤ ਗੁਰੂ ਨਾਨਕ ਸਾਹਿਬ ਜੀ ਨੇ ਇਹ ਦੱਸਿਆ ਹੈ-

**ਗੁਣਾ ਕਾ ਹੋਵੈ ਵਾਸੁਲਾ ਕਢਿ ਵਾਸੁ ਲਈਜੈ॥**
**ਜੇ ਗੁਣ ਹੋਵਨਿ ਸਾਜਨਾ ਮਿਲ ਸਾਝ ਕਰੀਜੈ॥**
**ਸਾਝ ਕਰੀਜੈ ਗੁਣਹ ਕੇਰੀ ਛੋਡਿ ਅਵਗਣ ਚਲੀਐ॥**
**ਪਹਿਰੇ ਪਟੰਬਰ ਕਰਿ ਅਡੰਬਰ ਆਪਣਾ ਪਿੜੁ ਮਲੀਐ॥**
**ਜਿਥੈ ਜਾਇ ਬਹੀਐ ਭਲਾ ਕਹੀਐ ਝੋਲਿ ਅੰਮ੍ਰਿਤ ਪੀਜੈ॥**
**ਗੁਣਾ ਕਾ ਹੋਵੈ ਵਾਸਲਾ ਕਢਿ ਵਾਸੁ ਲਈਜੈ॥**

(ਸੂਹੀ ਮਹਲਾ ੧, ਪੰਨਾ ੭੬੬)

ਸਿੱਖ ਧਰਮ ਵਿਚ ਸਿੱਖ-ਸਿੱਖ ਦੀ ਸਾਂਝ ਗੁਣਾਂ ਦੀ ਸਾਂਝ ਹੈ। ਗੁਰੂ-ਸਿੱਖ ਦੀ ਸਾਂਝ ਗੁਣਾਂ ਦੀ ਸਾਂਝ ਹੈ। ਇਸੇ ਤਰ੍ਹਾਂ ਪਤੀ-ਪਤਨੀ ਦੀ ਸਾਂਝ ਵੀ ਗੁਣਾਂ ਦੀ ਸਾਂਝ ਹੈ। ਇਕ ਦੂਜੇ ਪਾਸੋਂ ਗੁਣ ਗ੍ਰਹਿਣ ਕਰਨਾ ਅਤੇ ਸਾਂਝੇ ਤੌਰ ਤੇ ਮਿਲ ਕੇ ਜੀਵਨ ਵਿਚ ਗੁਣ ਉਤਪੰਨ ਕਰਨ ਦਾ ਉਪਰਾਲਾ ਕਰਨਾ। ਸਾਂਝ ਨਾਲ ਜੀਵਨ ਵਿਚ ਵਧੇਰੇ ਗੁਣ ਧਾਰਨ ਕੀਤੇ ਜਾ ਸਕਦੇ ਹਨ। ਆਦਰਸ਼ ਇਹ ਹੈ ਕਿ ਇਸਤਰੀ ਨੇ ਮਰਦ ਨੂੰ ਗੁਣਾਂ ਵਾਲਾ ਜੀਵਨ ਬਤੀਤ ਕਰਨ ਵਿਚ ਸਹਾਇਤਾ ਦੇਣੀ ਹੈ ਅਤੇ ਪਤੀ ਨੇ ਪਤਨੀ ਨੂੰ ਗੁਣਾਂ ਦਾ ਧਾਰਨੀ ਹੋਣ ਵਿਚ ਸਹਾਇਤਾ ਦੇਣੀ ਹੈ।

'ਗੁਣ' ਵਾਸ਼ਨਾ ਹਨ। ਜਿੱਥੇ ਜੀਵਨ ਵਿਚ ਗੁਣ ਹਨ, ਉੱਥੇ ਵਾਸ਼ਨਾ ਹੁੰਦੀ ਹੈ। ਉਸ਼ ਜੋੜੇ ਦੇ ਜੀਵਨ ਵਿਚੋਂ ਵਾਸ਼ਨਾ ਆਉਂਦੀ ਹੈ। ਉਸ ਜੋੜੇ ਦੀ ਵਾਸ਼ਨਾ ਫੈਲਦੀ ਹੈ ਜਿਸ ਦੇ ਸਾਂਝੇ ਜੀਵਨ ਵਿਚ ਗੁਣ ਹਨ। ਪਤੀ ਤੇ ਪਤਨੀ ਦੇ ਗੁਣਾਂ ਵਾਲਾ ਜੀਵਨ ਬਤੀਤ ਕਰਨ ਦੀ ਇਕ ਦੂਜੇ ਨੂੰ ਪ੍ਰੇਰਨਾ ਦੇਣੀ ਹੈ। ਇਹ ਦੂਜਾ ਆਦਰਸ਼ ਹੈ।

(੩) ਗੁਰੂ ਅਮਰਦਾਸ ਜੀ ਨੇ ਦੰਪਤੀ ਜੀਵਨ ਦਾ ਇਹ ਆਦਰਸ਼ ਬੱਧਾ ਸੀ ਕਿ—

**ਧਨ ਪਿਰੁ ਏਹਿ ਨ ਆਖੀਅਨਿ ਬਹਨਿ ਇਕਠੇ ਹੋਇ॥**
**ਏਕ ਜੋਤਿ ਦੁਇ ਮੂਰਤੀ ਧਨ ਪਿਰੁ ਕਹੀਐ ਸੋਇ॥**

(ਵਾਰ ਸੂਹੀ ਮ: ੩, ੭੮੮)

ਵਿਆਹ ਦਾ ਆਦਰਸ਼ ਕਾਮ ਦੀ ਪੂਰਤੀ ਨਹੀਂ (ਬਹਨਿ ਇਕਠੇ ਹੋਇ) ਸਗੋਂ ਇਸ ਦਾ ਆਦਰਸ਼ 'ਏਕ ਜੋਤਿ' ਹੋਣਾ ਹੈ। ਵਿਸ਼ੇ ਦੀ ਪੂਰਤੀ ਹੀ ਵਿਆਹ ਦਾ ਕੇਵਲ ਮੰਤਵ ਨਹੀਂ ਹੈ; ਇਸ ਦਾ ਮੰਤਵ ਸਾਂਝੇ ਅਸੂਲਾਂ ਦੀ ਰੌਸ਼ਨੀ ਵਿਚ ਤੁਰਨ ਦਾ ਯਤਨ ਕਰਨਾ ਹੈ। ਉਹ ਸਾਂਝੀ ਜੋਤਿ ਗੁਣਾਂ ਦੀ ਜੋਤਿ ਹੈ, ਬਾਣੀ ਦੀ ਜੋਤਿ ਹੈ। ਇਸ ਤਰ੍ਹਾਂ ਆਤਮਿਕ ਸਾਂਝ ਪੈਦਾ ਹੁੰਦੀ ਹੈ ਅਤੇ ਪਤੀ-ਪਤਨੀ 'ਏਕ-ਜੋਤਿ' ਹੋ ਜਾਂਦੇ ਹਨ। ਵਿਆਹ ਲਿੰਗ ਸਬੰਧ ਦੀ ਚੀਜ਼ ਨਹੀਂ ਹੈ, ਆਤਮਿਕ ਸਾਂਝ ਦੀ ਚੀਜ਼ ਹੈ। ਅਧਿਆਤਮਿਕ ਸਾਂਝ ਦੀ ਚੀਜ਼ ਹੈ। ਸਾਂਝੇ ਅਸੂਲ 'ਤੇ ਪਹਿਰਾ ਦੇਣ ਲਈ ਵਿਆਹ ਦੀ ਸਾਂਝ ਕਾਇਮ ਕੀਤੀ ਜਾਂਦੀ ਹੈ, ਇਹ ਤੀਜਾ ਆਦਰਸ਼ ਹੈ।

(੪) ਵਿਆਹ ਮਿੱਤਰਤਾ ਹੈ, ਇਸਤਰੀ ਤੇ ਪਤੀ ਪਰਮ ਮਿੱਤਰ ਹਨ, ਪਰ ਮਿੱਤਰਤਾ ਕੀ ਹੈ? ਗੁਰੂ ਅਰਜਨ ਦੇਵ ਜੀ ਦਸਦੇ ਹਨ—

**ਜਿਨ੍ਹਾਂ ਦਿਸੰਦੜਿਆ ਦੁਰਮਤਿ ਵੰਞੈ ਮਿਤ੍ਰ ਅਸਾਡੜੇ ਸੇਈ॥**
**ਹਉ ਢੂਢੇਦੀ ਜਗੁ ਸਬਾਇਆ ਜਨ ਨਾਨਕ ਵਿਰਲੇ ਕੇਈ॥**

(ਵਾਰ ਗੂਜਰੀ ਮ: ੫, ੫੨੦)

ਦੰਪਤੀ ਜੀਵਨ ਦੀ ਮਿੱਤਰਤਾ ਇਹ ਹੈ ਕਿ ਇਕ ਦੂਜੇ ਦੀ ਇਤਨੀ ਹਯਾ ਹੋਵੇ ਕਿ ਕੋਈ 'ਦੁਰਮਤਿ' ਜਾਂ 'ਕੁਕਰਮ' ਕਰ ਕੇ ਦੂਜੇ ਨੂੰ ਮੂੰਹ ਵਿਖਾਣ ਦੀ ਜੁਰਅੱਤ ਨਾ ਰਹੇ ਸਗੋਂ ਦੂਜੇ ਸਾਥੀ ਦੇ ਦਰਸ਼ਨ ਕਰਦਿਆਂ ਹੀ ਸ਼ੁੱਭ ਕਰਮ ਦੀ ਪ੍ਰੇਰਨਾ ਹੋਵੇ। ਆਪਣੇ ਸਾਥੀ ਦਾ ਪ੍ਰਭਾਵ ਇਤਨਾ ਹੋਵੇ, ਤਦ ਹੀ ਸਮਝਣਾ ਚਾਹੀਦਾ ਹੈ ਕਿ ਮਿੱਤਰਤਾ ਨਿਭ ਰਹੀ ਹੈ ਜਾਂ ਸਾਂਝ ਹੈ। ਦੰਪਤੀ ਜੀਵਨ ਦੀ ਮਿੱਤਰਤਾ ਇਸੇ ਆਦਰਸ਼ ਦੀ ਧਰਤੀ ਹੈ।

(੫) ਗੁਰੂ ਹਰਿਗੋਬਿੰਦ ਸਾਹਿਬ ਨੇ 'ਔਰਤ ਨੂੰ ਈਮਾਨ' ਕਿਹਾ ਹੈ। ਗੁਰੂ ਗੋਬਿੰਦ ਸਿੰਘ ਜੀ ਨੇ 'ਨਿਜ ਨਾਰੀ ਕੇ ਸੰਗ ਨਿਹੁ ਨਿਤ' ਵਧਾਉਣ ਦੀ ਪ੍ਰੇਰਨਾ ਕੀਤੀ ਹੈ। ਭਾਵ ਇਹ ਹੈ ਕਿ ਇਸਤਰੀ ਮਰਦ ਦੇ ਈਮਾਨ ਨੂੰ ਕਾਇਮ ਰੱਖਣ ਵਿਚ ਸਹਾਇਤਾ ਕਰਦੀ ਹੈ ਅਤੇ ਮਰਦ ਇਸਤਰੀ ਦਾ ਈਮਾਨ ਕਾਇਮ ਰੱਖਣ ਵਿਚ ਸਹਾਇਤਾ ਕਰਦਾ ਹੈ। ਕਾਮ ਤਰੰਗ ਵਿਚ ਡੋਲ ਜਾਣ ਨਾਲ ਈਮਾਨ ਡੋਲਦਾ ਹੈ, ਪਰ ਦੰਪਤੀ ਜੀਵਨ ਵਿਚ ਪਤੀ-ਪਤਨੀ ਕਾਮ ਤਰੰਗ ਪੈਦਾ ਨਹੀਂ ਹੋਣ ਦਿੰਦੇ। ਉਹ ਇਕ ਦੂਜੇ ਦੇ ਧਰਮ ਨੂੰ ਕਾਇਮ ਕਰਦੇ ਹਨ।

(੬) ਸਾਰੇ ਗੁਰੂ ਗ੍ਰੰਥ ਸਾਹਿਬ ਵਿਚ ਭਗਤੀ ਦਾ ਉੱਚਤਮ ਸਰੂਪ 'ਧਨ-ਪਿਰੁ' ਦਾ ਸਰੂਪ ਹੀ ਮੰਨਿਆ ਹੈ; ਜਿਵੇਂ ਸੂਹੀ ਰਾਗ ਦੇ ਤੇ ਹੋਰ ਰਾਗਾਂ ਦੇ ਛੰਤਾਂ ਤੋਂ ਵਿਸ਼ੇਸ਼ ਕਰਕੇ ਪ੍ਰਗਟ ਹੈ। ਜੀਵ ਪਰਮਾਤਮਾ ਨੂੰ ਪ੍ਰਾਪਤ ਕਰ ਲੈਂਦਾ ਹੈ ਜਦੋਂ ਉਸ ਵਿਚ ਇਸਤਰੀ ਵਾਲੀ ਪਵਿੱਤਰਤਾ ਸਤਿ, ਵਫ਼ਾ, ਵਿਸ਼ਵਾਸ ਤੇ ਪਹਿਰਾ ਦੇਣ, ਸੇਵਾ, ਕੁਰਬਾਨੀ, ਸਿਦਕ ਆਦਿ ਦੇ ਗੁਣ ਪੈਦਾ ਹੋ ਜਾਂਦੇ ਹਨ। ਜੀਵ ਪਰਮਾਤਮਾ ਨੂੰ ਮਿਲ ਜਾਂਦਾ ਹੈ ਜਦੋਂ ਉਸ ਵਿਚ ਸੁਹਾਗਣ ਹੋਣ ਦਾ ਫ਼ਖ਼ਰ ਜਾਗ ਪੈਂਦਾ ਹੈ—ਸੁਹਾਗ ਦਾ ਭਾਵ ਇਹ ਹੈ ਕਿ ਪ੍ਰਭੂ ਮੇਰੀ ਇੱਜ਼ਤ ਹੈ, ਮੇਰੀ ਲਾਜਿ-ਪਤਿ ਹੈ, ਉਹ ਮੇਰੀ ਇੱਜ਼ਤ ਦਾ ਰਾਖਾ ਹੈ, ਉਹ ਮੇਰਾ ਮਾਨ ਤੇ ਗੌਰਵ ਹੈ ਅਤੇ ਮੈਂ ਉਸ ਨੂੰ ਸੋਹਣਾ ਸੁੰਦਰ, ਪਵਿੱਤਰ,

ਨਿਰਮਲ, ਨਿਸ਼ਕਪਟ ਹੋ ਕੇ ਦੱਸਣਾ ਹੈ। ਮੈਂ ਉਹ ਗੁਣ ਪੈਦਾ ਕਰਨੇ ਹਨ, ਜਿਨ੍ਹਾਂ ਕਰਕੇ ਉਹ ਖ਼ੁਸ਼ ਹੋਵੇ। ਇਹੀ ਭਗਤੀ ਹੈ।

## ੪.

ਵਿਆਹ ਦੀ ਮਰਯਾਦਾ ਨੂੰ ਅਨੰਦ ਮਰਯਾਦਾ ਕਿਹਾ ਹੈ। ਗ੍ਰਿਹਸਥ ਜੀਵਨ ਦੀ ਸਫ਼ਲਤਾ ਦਾ ਅਨੁਮਾਨ ਇਸ ਵਿਚੋਂ ਪ੍ਰਾਪਤ ਹੁੰਦੇ ਅਨੰਦ ਤੋਂ ਹੀ ਲਗਾਇਆ ਜਾਣਾ ਹੈ। ਜੇ ਦੰਪਤੀ ਜੀਵਨ ਦੁਖੀ ਰਹਿੰਦਾ ਹੈ ਤਾਂ ਸਮਝੋ ਕਿ ਇਹ ਗੁਰਮਤਿ ਦਾ ਅਨੰਦ ਨਹੀਂ ਹੈ ਅਤੇ ਇਸ ਵਿਚ ਕੋਈ ਆਤਮਿਕ ਘਾਟ ਹੈ। ਗ੍ਰਿਹਸਥ ਦਾ ਜ਼ਰੂਰੀ ਸਿੱਟਾ ਖ਼ੁਸ਼ੀ ਜਾਂ ਅਨੰਦ ਹੋਣਾ ਚਾਹੀਦਾ ਹੈ। ਇਹ ਤਦ ਪ੍ਰਾਪਤ ਹੋਵੇਗਾ, ਜੇ ਅਸੀਂ ਗੁਰੂ ਅਮਰਦਾਸ ਜੀ ਦੇ ਤਜਰਬੇ ਤੋਂ ਪੂਰਾ ਲਾਭ ਉਠਾਵਾਂਗੇ। ਆਪ ਨੇ ਅਨੰਦ ਪ੍ਰਾਪਤੀ ਦੀਆਂ ਜ਼ਰੂਰੀ ਸ਼ਰਤਾਂ ਅਨੇਕ ਦੱਸੀਆਂ ਹਨ। (ਅਨੰਦੁ ਦੀ ਬਾਣੀ ਵਿਚ), ਪਰ ਜੇ ਅਨੰਦੁ ਦੀ ਪਹਿਲੀ ਪਉੜੀ ਵਿਚ ਦੱਸੀਆਂ ਸ਼ਰਤਾਂ ਹੀ ਨਿਭਾ ਲਈਏ ਤਾਂ ਵੀ ਅਨੰਦ ਅਵੱਸ਼ ਪ੍ਰਾਪਤ ਹੋਵੇਗਾ।

**ਅਨੰਦੁ ਭਇਆ ਮੇਰੀ ਮਾਏ, ਸਤਿਗੁਰੂ ਮੈ ਪਾਇਆ॥**
**ਸਤਿਗੁਰ ਤ ਪਾਇਆ ਸਹਜ ਸੇਤੀ, ਮਨਿ ਵਜੀਆ ਵਾਧਾਈਆ॥**
**ਰਾਗ ਰਤਨ ਪਰਵਾਰ ਪਰੀਆਂ, ਸਬਦ ਗਾਵਣ ਆਈਆ॥**
**ਸਬਦੋ ਤ ਗਾਵਹੁ ਹਰੀ ਕੇਰਾ, ਮਨਿ ਜਿਨੀ ਵਸਾਇਆ॥**
**ਕਹੈ ਨਾਨਕੁ ਅਨੰਦੁ ਹੋਆ, ਸਤਿਗੁਰੂ ਮੈ ਪਾਇਆ॥ ੧॥** (ਅਨੰਦੁ)

SIKHBOOKCLUB.COM

ਅਨੰਦ ਉਸ ਜੀਵਨ ਵਿਚ ਹੁੰਦਾ ਹੈ, ਜਿੱਥੇ ਗਿਆਨ ਪੂਰਨ ਹੈ (ਸਤਿਗੁਰੂ), ਸਤਿਗੁਰੂ ਪ੍ਰਾਪਤ ਹੈ; ਜਿੱਥੇ 'ਸਹਜ (Balance) ਹੈ, ਜੀਵਨ ਵਿਚ ਕਿਸੇ ਪਾਸੇ ਉਲਾਰ ਨਾ ਹੋਣਾ, ਜਿੱਥੇ ਸਭ ਨਾਲ ਰਾਗਾਤਮਕ ਸਬੰਧ ਹਨ Harmony ਰਾਗ ਰਤਨ ਹਨ, ਅਤੇ ਜਿੱਥੇ ਜੀਵਨ ਵਿਚ ਸ਼ਬਦ ਹੈ, ਭਾਵ ਪਰਮਾਤਮਾ ਦਾ ਸਾਖਿਆਤ ਦਰਸ਼ਨ (Vision) ਹੈ। ਗੁਰੂ, ਸਹਜ, ਰਾਗ ਅਤੇ ਸ਼ਬਦ-ਜੀਵਨ ਵਿਚ ਅਨੰਦ ਪੈਦਾ ਕਰਦੇ ਹਨ।

ਸੋ ਦੰਪਤੀ ਜੀਵਨ ਦੀ ਸਫ਼ਲਤਾ ਦੀਆਂ ਇਹ ਜ਼ਰੂਰੀ ਸ਼ਰਤਾਂ ਹਨ।

## ੫.

'ਲਾਵਾਂ' ਦੀ ਬਾਣੀ ਦੇ ਛੰਤ ਦੇ ਚਾਰ ਬੰਦ ਹਨ। ਹਰ ਬੰਦ ਵਿਚ ਦੰਪਤੀ ਜੀਵਨ ਦੀ ਸਫ਼ਲਤਾ ਲਈ ਕੋਈ ਸ਼ਰਤ ਦੱਸੀ ਹੈ। ਇਹ ਸ਼ਰਤਾਂ ਪੂਰੀਆਂ ਹੋਣ 'ਤੇ ਹੀ ਗ੍ਰਿਹਸਥੀ ਜੀਵਨ ਸਫ਼ਲ ਹੋ ਸਕਦਾ ਹੈ। ਇਹ ਸ਼ਰਤਾਂ ਬੰਦ-ਕ੍ਰਮ ਅਨੁਸਾਰ ਇਸ ਤਰ੍ਹਾਂ ਹਨ:

### (ੳ)

'ਲਾਵਾਂ' ਦੇ ਪਹਿਲੇ ਬੰਦ ਵਿਚ ਦੋ ਜ਼ਰੂਰੀ ਗੱਲਾਂ ਕਹੀਆਂ ਹਨ। ਪਹਿਲੀ ਇਹ ਕਿ ਭਾਵੇਂ ਹਾਲਾਤ ਕੁਝ ਹੋਣ ਗ੍ਰਿਹਸਥੀ ਜੀਵਨ ਦਾ ਤਿਆਗ ਨਹੀਂ ਕਰਨਾ, ਪਰਵਿਰਤ ਰਹਿਣਾ ਹੈ ਅਤੇ ਜਦੋ-ਜਹਿਦ ਕਰਨੀ ਹੈ। ਮੁਸ਼ਕਲਾਂ ਤੇ ਦੁੱਖ ਆ ਸਕਦੇ ਹਨ, ਅਜੋੜਤਾ ਤੇ ਨਾਰਾਜ਼ਗੀ ਵੀ ਹੋ ਸਕਦੀ ਹੈ, ਅਸਫ਼ਲਤਾ ਵੀ ਹੋ ਸਕਦੀ ਹੈ—ਪਰ 'ਪਰਵਿਰਤ' ਰਹਿਣਾ ਹੈ ਅਤੇ ਸਫ਼ਲਤਾ ਲਈ ਸੰਘਰਸ਼ ਕਰੀ ਜਾਣਾ ਹੈ। ਕਿਸ ਗੱਲ ਦੀ ਸਫ਼ਲਤਾ ਲਈ ਸੰਘਰਸ਼ ਕਰਨਾ ਹੈ? 'ਧਰਮੁ ਦ੍ਰਿੜਹੁ, ਪਾਪ ਤਜਾਇਆ' ਲਈ।

ਜੀਵਨ ਸੁਆਦ ਭਰਪੂਰ ਹੋ ਜਾਏਗਾ ਜੇ ਧਰਮ ਨੂੰ ਗ੍ਰਹਿਣ ਕਰਨ ਲਈ ਅਤੇ ਅਧਰਮ ਦਾ ਤਿਆਗ ਕਰਨ ਲਈ ਪਤੀ-ਪਤਨੀ ਕਰਮਸ਼ੀਲ ਰਹਿਣਗੇ।

ਪਤੀ-ਪਤਨੀ ਨੇ ਇਕ ਦੂਜੇ ਨਾਲ, ਇਕ ਦੂਜੇ ਦੇ ਤੇ ਆਪਣੇ ਮਾਤਾ-ਪਿਤਾ ਨਾਲ, ਦੇਸ਼ ਕੌਮ ਤੇ ਸੰਸਾਰ ਨਾਲ ਆਪਣਾ ਧਰਮ ਨਿਭਾਣਾ ਹੈ। ਆਪਣਾ ਧਰਮ ਨਾ ਨਿਭਾਉਣਾ ਹੀ ਪਾਪ ਕਰਨਾ ਹੈ। ਆਪਣੇ ਯੋਗ ਫ਼ਰਜ਼ ਦੀ ਪਾਲਣਾ ਹੀ ਧਰਮ ਹੈ। ਇਕ ਦੂਜੇ ਵੱਲ ਵਫ਼ਾਦਾਰੀ ਅਤੇ ਇਕ ਦੂਜੇ ਦਾ ਵਿਸ਼ਵਾਸਘਾਤ ਨਾ ਕਰਨਾ ਵੱਡਾ ਧਰਮ ਹੈ; ਮਾਤਾ-ਪਿਤਾ ਦੀ ਸੇਵਾ, ਆਪਣੀ ਡਿਊਟੀ ਨੂੰ ਪੂਰਾ ਨਿਭਾਉਣਾ ਅਤੇ ਦੇਸ਼ ਕੌਮ ਲਈ ਸਦਾਚਾਰਕ ਫ਼ਰਜ਼ ਪੂਰਾ ਕਰਨਾ, ਮਨੁੱਖੀ ਧਰਮ ਹਨ। ਇਸ ਧਰਮ ਦੀ ਪੂਰਤੀ ਹੀ ਖ਼ੁਸ਼ੀ ਦੇ ਸਕਦੀ ਹੈ। ਪਤੀ-ਪਤਨੀ ਨੇ ਇਕ ਦੂਜੇ ਦੀ ਇਸ ਵਿਚ ਸਹਾਇਤਾ ਕਰਨੀ ਹੈ।

ਇਹ ਧਰਮ ਤਦ ਨਿਭਦਾ ਹੈ ਜੇ 'ਹਰਿ ਹਰਿ ਮੀਠਾ' ਲਗੇ, ਭਾਵ ਇਹ ਆਦਰਸ਼ ਪਿਆਰਾ ਲੱਗੇ। ਹਰੀ ਧਰਮ ਤੇ ਉੱਚਤਮ ਆਦਰਸ਼ ਦਾ ਚਿੰਨ੍ਹ ਹੈ। 'ਨਾਮ ਸਿਮਰਨ' ਦੁਆਰਾ 'ਹਰਿ ਹਰਿ ਮੀਠਾ' ਲੱਗਣ ਲੱਗ ਪੈਂਦਾ ਹੈ। 'ਨਾਮ ਸਿਮਰਨ' ਦੀ ਲਗਨ ਗੁਰੂ ਪਾਸੋਂ ਪ੍ਰਾਪਤ ਹੁੰਦੀ ਹੈ। 'ਹਰਿ' ਦੀ ਸੂਝ ਵੀ ਗੁਰੂ ਪਾਸੋਂ ਪ੍ਰਾਪਤ ਹੁੰਦੀ ਹੈ। ਭਾਵ ਬਾਣੀ ਸਪੱਸ਼ਟ ਕਰਦੀ ਹੈ ਕਿ ਮਾਨਵ ਧਰਮ ਕੀ ਹੈ?

(ਅ)

'ਲਾਵਾਂ' ਦੇ ਦੂਜੇ ਬੰਦ ਵਿਚ ਦੰਪਤੀ ਜੀਵਨ ਦੀ ਸਫ਼ਲਤਾ ਦਾ ਆਧਾਰ 'ਨਿਰਭਉ ਭੈ' ਅਤੇ 'ਨਿਰਮਲ ਭਉ' ਰੱਖੇ ਹਨ। ਪਤੀ-ਪਤਨੀ ਦੇ ਹਿਰਦੇ ਵਿਚ ਇਕ ਦੂਜੇ ਲਈ 'ਨਿਰਮਲ ਭਉ' ਹੋਣਾ ਉਚਿਤ ਹੈ। 'ਨਿਰਮਲ ਭਉ' ਦਾ ਭਾਵ ਇਹ ਹੈ ਕਿ ਸਦਾ ਇਕ ਦੂਜੇ ਦਾ ਸਤਿਕਾਰ ਤੇ ਸ਼ਰਮ ਬਣੇ ਰਹਿਣੇ ਚਾਹੀਦੇ ਹਨ। ਦੋਹਾਂ ਨੂੰ ਕਦੇ ਇਕ ਦੂਜੇ ਨਾਲ ਵੀ ਇਤਨੀ ਖੁੱਲ੍ਹ ਨਹੀਂ ਲੈਣੀ ਚਾਹੀਦੀ ਕਿ ਸਤਿਕਾਰ ਨਾ ਰਹੇ। ਇਸ ਤਰ੍ਹਾਂ ਖ਼ੁਸ਼ ਜੀਵਨ ਲਈ ਜ਼ਰੂਰੀ ਹੈ ਕਿ ਹਰ ਜੀਵ ਲਈ ਯੋਗ ਸਤਿਕਾਰ ਬਣਿਆ ਰਹੇ। ਇਹ ਕਿਵੇਂ ਹੋ ਸਕਦਾ ਹੈ? ਇਹ ਤਦ ਹੀ ਹੁੰਦਾ ਹੈ ਜੇ ਵਿਸ਼ਵਾਸ ਬਣ ਸਕੇ ਕਿ 'ਹਰਿ ਆਤਮ ਰਾਮ ਪਸਾਰਿਆ ਸੁਆਮੀ ਸਰਬ ਰਹਿਆ ਭਰਪੂਰੇ॥'

(ੲ)

'ਲਾਵਾਂ' ਦੇ ਤੀਜੇ ਬੰਦ ਵਿਚ ਖ਼ੁਸ਼ ਦੰਪਤੀ ਜੀਵਨ ਦੀ ਸ਼ਰਤ 'ਮਨਿ ਚਾਉ ਭਇਆ ਬੈਰਾਗੀਆ' ਰੱਖੀ ਹੈ। ਇਸ ਦਾ ਭਾਵ ਇਹ ਹੈ ਕਿ ਖ਼ੁਸ਼ੀ ਦੂਜੇ ਲਈ ਕੁਰਬਾਨੀ ਕਰਨ ਵਿਚ ਹੈ, ਖ਼ੁਸ਼ੀ ਵੈਰਾਗ ਵਿਚ ਹੈ। ਪਤੀ ਨੇ ਪਤਨੀ ਦੇ ਜਜ਼ਬਿਆਂ ਦੀ ਕਦਰ ਕਰਨੀ ਹੈ ਅਤੇ ਉਹਨਾਂ ਲਈ ਕੁਰਬਾਨੀ ਕਰਨੀ ਹੈ ਅਤੇ ਪਤਨੀ ਨੇ ਆਪਣੇ ਜਜ਼ਬਿਆਂ ਦੀ ਕੁਰਬਾਨੀ ਕਰਕੇ ਪਤੀ ਦੇ ਜਜ਼ਬਿਆਂ ਦੀ ਕਦਰ ਕਰਨੀ ਹੈ। ਦੂਜੇ ਲਈ ਕੁਰਬਾਨੀ ਕਰਨ ਦੀ ਖ਼ੁਸ਼ੀ ਹੀ ਜੀਵਨ ਨੂੰ ਰਸ-ਭਰਪੂਰ ਬਣਾ ਸਕਦੀ ਹੈ। ਆਪਣੇ ਸੁਆਦਾਂ ਨੂੰ ਦੂਜੇ ਲਈ ਕੁਰਬਾਨ ਕਰਨਾ, ਆਪਣੇ ਸੁੱਖ ਆਰਾਮ ਨੂੰ ਸਾਥੀ ਦੇ ਸੁੱਖ ਆਰਾਮ ਲਈ ਕੁਰਬਾਨ ਕਰਨਾ ਹੀ ਖ਼ੁਸ਼ੀ ਦਾ ਰਸਤਾ ਹੈ। ਇਹ ਗੱਲਾਂ ਭਲੇ ਲੋਕਾਂ ਦੀ ਸੰਗਤ ਤੇ ਪ੍ਰੇਰਨਾ ਵਿਚੋਂ ਪ੍ਰਾਪਤ ਹੁੰਦੀਆਂ ਹਨ। 'ਸੰਤ ਜਨਾ ਹਰਿ ਮੇਲੁ' ਵਿਚੋਂ। ਸੰਤ ਦਾ ਜੀਵਨ ਕੁਰਬਾਨੀ ਦੀ ਲਗਨ ਪੈਦਾ ਕਰਦਾ ਹੈ, ਕਿਉਂਕਿ ਸੰਤ ਕੁਰਬਾਨੀ ਦੇ ਪੁਤਲੇ

ਹੋਏ ਹਨ। ਸੰਤ ਗੁਰੂ ਹੈ। ਗੁਰੂ ਦਾ ਜੀਵਨ ਤੇ ਬਚਨ 'ਬੈਰਾਗ' ਦਾ ਚਾਉ ਪੈਦਾ ਕਰਦੇ ਹਨ। ਬੈਰਾਗ ਵੀ ਜੀਵਨ-ਰਸ ਹੈ।

(ਸ)

ਚੌਥੀ ਸ਼ਰਤ, ਸਫ਼ਲ ਦੰਪਤੀ ਜੀਵਨ ਦੀ 'ਸਹਜ' ਹੈ। ਸਹਿਜ ਦਾ ਭਾਵ ਇਹ ਹੈ ਕਿ ਜੀਵਨ ਵਿਚ ਕਿਸੇ ਪਾਸੇ ਉਲਾਰ ਨਾ ਹੋਇਆ ਜਾਏ, ਜਜ਼ਬਾਤੀ, ਮਾਨਸਿਕ, ਧਾਰਮਿਕ ਤੇ ਸਦਾਚਾਰਕ ਤੌਰ 'ਤੇ ਸਦਾ ਸਾਂਝਾ ਪੱਧਰਾ ਰਹਿਣ ਵਿਚ ਹੀ ਖ਼ੁਸ਼ੀ ਹੈ। 'ਸਹਜ' ਦੀ ਅਵਸਥਾ ਮਨੁੱਖੀ ਹਿਰਦੇ ਵਿਚ ਤਦ ਪੈਦਾ ਹੁੰਦੀ ਹੈ ਜੇ ਹਿਰਦੇ ਵਿਚ ਨਾਮ ਦਾ ਵਿਗਾਸ ਹੋਵੇ 'ਧਨ ਹਿਰਦੈ ਨਾਮਿ ਵਿਗਾਸੀ' ਅਤੇ 'ਪ੍ਰਭੁ ਅਵਿਨਾਸੀ' ਦੀ ਪਛਾਣ ਹੋਵੇ ਅਤੇ 'ਅਨਦਿਨ ਹਰਿ ਲਿਵਲਾਈ' ਹੋਵੇ। ਪ੍ਰਭੂ ਮਿੱਠਾ ਲੱਗੇ 'ਹਰਿ ਮੀਠਾ ਲਾਇਆ' ਭਾਵ ਜਿਨ੍ਹਾਂ ਕੀਮਤਾਂ ਨੂੰ 'ਹਰਿ' ਕਿਹਾ ਜਾਂਦਾ ਹੈ, ਉਹ ਆਦਰਸ਼ ਮਿੱਠੇ ਲੱਗਣ, ਤਦ ਹੀ ਜੀਵਨ ਵਿਚ ਸਹਿਜ ਪੈਦਾ ਹੁੰਦਾ ਹੈ ਅਤੇ ਜੀਵਨ-ਰਸ ਦੀ ਪ੍ਰਾਪਤੀ ਹੁੰਦੀ ਹੈ।

ਸੋ ਧਰਮ ਪਾਲਣਾ, ਸਤਿਕਾਰ ਕਰਨਾ, ਕੁਰਬਾਨੀ ਕਰਨਾ ਅਤੇ ਸਹਿਜ ਵਿਚ ਵਿਚਰਨਾ, ਖ਼ੁਸ਼ ਜੀਵਨ ਦੀਆਂ ਸ਼ਰਤਾਂ ਹਨ। ਇਹ ਚਾਰ ਪ੍ਰਣ ਲਾਵਾਂ ਵਿਚ ਨਿਭਾਉਣੇ ਦੱਸੇ ਹਨ। ਜੋ ਕੋਈ ਇਸ ਪ੍ਰਣ ਨੂੰ ਨਿਭਾ ਲਏਗਾ, ਉਹ ਖ਼ੁਸ਼ ਜੀਵਨ ਨੂੰ ਪ੍ਰਾਪਤ ਹੋਵੇਗਾ।

(੬)

ਗੁਰੂ ਗੋਬਿੰਦ ਸਿੰਘ ਜੀ ਨੇ ਇਕ ਹੋਰ ਸਾਂਝ ਵੀ ਜ਼ਰੂਰੀ ਦੱਸੀ ਹੈ—ਉਹ 'ਅੰਮ੍ਰਿਤ' ਦੀ ਸਾਂਝ ਹੈ। ਪਤੀ-ਪਤਨੀ ਨੇ ਅੰਮ੍ਰਿਤ ਦੇ ਜ਼ਬਤ ਨੂੰ ਨਿਭਾਉਣਾ ਹੈ। ਉਹ ਜ਼ਬਤ ਹੀ ਉਹਨਾਂ ਵਿਚ ਆਦਰਸ਼ ਦੀ ਪਛਾਣ ਪੈਦਾ ਕਰੇਗਾ ਅਤੇ ਉਹਨਾਂ ਨੂੰ ਉਸ ਜ਼ਬਤ ਲਈ ਤਿਆਰ ਕਰੇਗਾ ਜੋ ਸਫ਼ਲ ਅਨੰਦਮਈ ਜੀਵਨ ਦੇ ਸਕਦਾ ਹੈ। ਜਪੁ, ਜਾਪ, ਸਵੱਯੇ, ਰਹਿਰਾਸਿ ਅਤੇ ਸੋਹਿਲਾ ਸਿੱਖ ਨੂੰ ਆਦਰਸ਼ਕ ਕੀਮਤਾਂ ਦੀ ਸੋਝੀ ਦੇਂਦੇ ਹਨ, ਉਸ ਨੂੰ ਰੋਜ਼ ਸਮਝਾਉਂਦੇ ਹਨ ਕਿ 'ਧਰਮ' ਕੀ ਹੈ ਅਤੇ 'ਪਾਪ' ਕੀ ਹੈ, ਉਸ ਨੂੰ ਪ੍ਰੇਰਨਾ ਦੇਂਦੇ ਹਨ ਕਿ ਇਹਨਾਂ ਆਦਰਸ਼ਾਂ 'ਤੇ ਕਾਇਮ ਹੋਣਾ ਹੈ। ਅੰਮ੍ਰਿਤ ਦੇ ਕੱਕਾਰ ਤੇ ਚਿੰਨ੍ਹ ਵੀ ਸਿੱਖ ਆਦਰਸ਼ਾਂ ਦੇ ਸੂਚਕ ਹਨ। ਇਹ ਸਦਾ ਯਾਦ ਕਰਾਉਂਦੇ ਹਨ ਕਿ ਸਿੱਖ ਨੇ ਕੀ ਆਦਰਸ਼ ਨਿਭਾਉਣੇ ਹਨ? ਅੰਮ੍ਰਿਤ ਵਿਚ ਅੰਮ੍ਰਿਤ ਵੇਲੇ ਦਾ ਉੱਠਣਾ, ਅੰਮ੍ਰਿਤ ਬਾਣੀ ਦਾ ਵਿਚਾਰ ਕਰਨਾ, ਅੰਮ੍ਰਿਤ ਨਾਮ ਦਾ ਸਿਮਰਨ ਕਰਨਾ, ਅੰਮ੍ਰਿਤ ਵੇਲੇ ਦਾ ਇਸ਼ਨਾਨ, ਅੰਮ੍ਰਿਤ ਵੇਲੇ ਸੰਗਤ ਵਿਚ ਜੁੜਨਾ, ਸਭ ਮਨੁੱਖ ਨੂੰ ਜੀਵਨ ਜ਼ਬਤ ਸਿਖਾਉਣ ਲਈ ਹਨ ਅਤੇ ਉਸ ਵਿਚ ਆਦਰਸ਼ ਦਾ ਪਿਆਰ ਜਗਾਉਣ ਲਈ ਹਨ। ਅੰਮ੍ਰਿਤ ਆਪਣੇ ਆਪ ਹੀ ਇਕ ਚਿੰਨ੍ਹ ਹੈ। ਇਸ ਦਾ ਭਾਵ ਇਹ ਹੈ ਕਿ ਸਿੱਖ ਨੇ ਉਤਨਾ ਨਿਰਮਲ, ਸੀਤਲ, ਪਵਿੱਤਰ ਤੇ ਮਿੱਠਾ ਬਣਨਾ ਹੈ, ਜਿੰਨਾ ਨਿਰਮਲ, ਸੀਤਲ, ਪਵਿੱਤਰ ਤੇ ਮਿੱਠਾ ਅੰਮ੍ਰਿਤ ਹੈ। ਜੇ ਪਤੀ-ਪਤਨੀ ਦੀ ਜੀਵਨ-ਜਾਚ ਅੰਮ੍ਰਿਤ ਵਾਂਗ ਨਿਰਮਲ, ਸੀਤਲ, ਪਵਿੱਤਰ ਤੇ ਮਿੱਠੀ ਹੋ ਜਾਏ ਤਾਂ ਅਨੰਦਮਈ ਜੀਵਨ ਅਵੱਸ਼ ਆ ਜਾਏਗਾ।

# ਸਦੁ

## ੧.

ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਰਾਗ ਰਾਮਕਲੀ ਵਿਚ ਜਿੱਥੇ ਹੋਰ ਬਹੁਤ ਸਾਰੀਆਂ ਵਿਸ਼ੇਸ਼ ਬਾਣੀਆਂ, ਜਿਵੇਂ ਓਅੰਕਾਰ, ਸਿਧ ਗੋਸ਼ਟਿ ਤੇ ਅਨੰਦ ਸਾਹਿਬ ਹਨ, ਤਿਵੇਂ ਇਕ ਵਿਸ਼ੇਸ਼ ਬਾਣੀ ਸਦੁ ਵੀ ਹੈ, ਜਿਸ ਨੂੰ ਆਮ ਕਰਕੇ ਰਾਮਕਲੀ ਰਾਗ ਵਿਚ ਹੋਣ ਕਰਕੇ ਰਾਮਕਲੀ ਸਦੁ ਹੀ ਕਹਿ ਦਿੱਤਾ ਜਾਂਦਾ ਹੈ। ਇਹ ਬਾਣੀ ਬਾਬਾ ਸੁੰਦਰ ਜੀ ਦੀ ਰਚਨਾ ਹੈ। ਬਾਬਾ ਸੁੰਦਰ ਜੀ ਸ੍ਰੀ ਗੁਰੂ ਅਮਰਦਾਸ ਜੀ ਦੇ ਪੜਪੋਤੇ ਸਨ—ਬਾਬਾ ਅਨੰਦ ਜੀ ਜੋ ਬਾਬਾ ਮੋਹਨ ਜੀ ਦੇ ਪੁੱਤਰ ਸਨ, ਦੇ ਪੁੱਤਰ। ਇਸ ਰਚਨਾ ਵਿਚ ਬਾਬਾ ਸੁੰਦਰ ਜੀ ਗੁਰੂ ਅਮਰਦਾਸ ਜੀ ਦੇ ਅੰਤਲੇ ਸਮੇਂ ਦੇ ਕੁਝ ਹਾਲਾਤ ਅਤੇ ਗੁਰੂ ਜੀ ਦੇ ਅੰਤਮ ਸੰਦੇਸ਼ ਦਾ ਵਰਣਨ ਕਰਦੇ ਹਨ। ਗੁਰੂ ਜੀ ਅਕਾਲ ਪੁਰਖ ਦੇ ਸੱਦੇ ਸੁਣ ਕੇ ਅਤਿਅੰਤ ਪ੍ਰਸੰਨ ਹੁੰਦੇ ਹਨ ਅਤੇ ਬੜੇ ਚਾਅ ਨਾਲ ਅਕਾਲ ਪੁਰਖ ਨਾਲ ਮਿਲਾਪ ਦੀ ਘੜੀ ਦੀ ਉਡੀਕ ਕਰਦੇ ਹਨ। ਆਪ ਇਸ ਵਿਸ਼ਵਾਸ ਨਾਲ ਮੌਤ ਦਾ ਸੁਆਗਤ ਕਰਦੇ ਹਨ ਕਿ ਇਹ ਘਟਨਾ ਮਿਲਾਪ ਘੜੀ ਹੈ ਅਤੇ ਪਰਮਾਤਮਾ ਦੇ ਦਰਬਾਰ ਵਿਚ ਆਪ ਨੂੰ ਸਤਿਕਾਰ ਸਹਿਤ ਸਨਮਾਨਿਆ ਜਾਏਗਾ, ਕਿਉਂਕਿ ਆਪ ਆਪਣਾ ਮਿਸ਼ਨ ਪੂਰੀ ਤਰ੍ਹਾਂ ਨਿਭਾ ਕੇ ਜਾ ਰਹੇ ਸਨ। ਇਸ ਰਚਨਾ ਵਿਚ ਹੀ ਗੁਰੂ ਸਾਹਿਬ ਨੇ ਜਿਵੇਂ ਸ੍ਰੀ ਗੁਰੂ ਰਾਮਦਾਸ ਜੀ ਨੂੰ ਆਪਣੀ ਥਾਂ 'ਤੇ ਸੁਸ਼ੋਭਿਤ ਕੀਤਾ, ਦਾ ਵੀ ਪੂਰੇ ਵਿਸਥਾਰ ਸਹਿਤ ਵਰਨਣ ਹੈ। ਗੁਰੂ ਸਾਹਿਬ ਆਪਣੇ ਪੁੱਤਰਾਂ, ਬਾਬਾ ਮੋਹਨ ਤੇ ਬਾਬਾ ਮੋਹਰੀ ਜੀ ਨੂੰ ਗੁਰੂ ਰਾਮਦਾਸ ਜੀ ਦੇ ਚਰਨੀਂ ਲਗਾਉਂਦੇ ਹਨ। ਇਸੇ ਰਚਨਾ ਵਿਚ ਹੀ ਗੁਰੂ ਅਮਰਦਾਸ ਜੀ ਹਦਾਇਤ ਕਰਦੇ ਹਨ ਕਿ ਉਨ੍ਹਾਂ ਦੇ ਜੋਤਿ-ਜੋਤਿ ਸਮਾਣ 'ਤੇ ਸੋਗ ਵਿਰਲਾਪ ਨਹੀਂ ਕਰਨਾ ਸਗੋਂ ਕਥਾ-ਕੀਰਤਨ ਵਿਚ ਸੰਗਤ ਰੂਪ ਹੋ ਕੇ ਜੁੜਨਾ। ਬਾਬਾ ਸੁੰਦਰ ਜੀ ਸਾਖੀ ਭਰਦੇ ਹਨ ਕਿ—

'ਸਤਿਗੁਰੁ ਪੁਰਖੁ ਜਿ ਬੋਲਿਆ, ਗੁਰ ਸਿਖਾ ਮੰਨਿ ਲਈ ਰਜਾਇ ਜੀਉ' ਅਤੇ ਆਪ ਦੀਆਂ ਹਦਾਇਤਾਂ 'ਤੇ ਪੂਰੇ ਫੁੱਲ ਚੜ੍ਹਾਏ।

## ੨.

ਸ੍ਰੀ ਗੁਰੂ ਅਮਰਦਾਸ ਜੀ ਦਾ ਜੋਤੀ ਜੋਤਿ ਸਮਾਉਣ ਦਾ ਵੇਲਾ ਆ ਗਿਆ:

**'ਆਇਆ ਹਕਾਰਾ ਚਲਣਹਾਰਾ, ਹਰਿ ਰਾਮਨਾਮਿ ਸਮਾਇਆ'**

ਅਤੇ ਗੁਰੂ ਜੀ ਭਾਣੇ ਵਿਚ ਪ੍ਰਸੰਨ ਹੋਏ ਤੇ ਪ੍ਰਭੂ ਪਾਸ ਬੇਨਤੀ ਕੀਤੀ :

ਹਰਿ ਭਾਣਾ ਗੁਰ ਭਾਇਆ, ਗੁਰ ਜਾਵੈ ਹਰਿ ਪ੍ਰਭ ਪਾਸਿ ਜੀਉ॥
ਸਤਿਗੁਰ ਕਰੇ ਹਰਿ ਪਹਿ ਬੇਨਤੀ, ਮੇਰੀ ਪੈਜ ਰਖਹੁ ਅਰਦਾਸਿ ਜੀਉ॥
ਪੈਜ ਰਾਖਹੁ ਹਰਿ ਜਨਹ ਕੇਰੀ, ਹਰਿ ਦੇਹੁ ਨਾਮੁ ਨਿਰੰਜਨੋ॥
ਅੰਤਿ ਚਲਦਿਆ ਹੋਇ ਬੇਲੀ, ਜਮਦੂਤ ਕਾਲ ਨਿਖੰਜਨੋ॥

ਆਪ ਪ੍ਰਭੂ ਪਾਸ ਜਾਣ ਦੀ ਬੇਨਤੀ ਕਰਦੇ ਹਨ ਅਤੇ ਸਿੱਖਾਂ ਨੂੰ ਭਾਣਾ ਮੰਨਣ ਦਾ ਉਪਦੇਸ਼ ਕਰਦੇ ਹਨ।

ਮੇਰੇ ਸਿਖ ਸੁਣਹੁ ਪੁਤ ਭਾਈਹੋ,
ਮੇਰੈ ਹਰਿ ਭਾਣਾ ਆਉ ਮੈ ਪਾਸਿ ਜੀਉ॥
ਹਰਿ ਭਾਣਾ ਗੁਰ ਭਾਇਆ,
ਮੇਰਾ ਹਰਿ ਪ੍ਰਭੁ ਕਰੇ ਸਾਬਾਸਿ ਜੀਉ॥
ਭਗਤੁ ਸਤਿਗੁਰ ਪੁਰਖੁ ਸੋਈ,
ਜਿਸੁ ਹਰਿ ਪ੍ਰਭ ਭਾਣਾ ਭਾਵਏ॥
ਆਨੰਦ ਅਨਹਦ ਵਜਹਿ ਵਾਜੇ,
ਹਰਿ ਆਪਿ ਗਲਿ ਮੇਲਾਵਏ॥
ਤੁਸੀ ਪੁਤ ਭਾਈ ਪਰਵਾਰੁ ਮੇਰਾ,
ਮਨਿ ਵੇਖਹੁ ਕਰਿ ਨਿਰਜਾਸਿ ਜੀਉ॥
ਧੁਰਿ ਲਿਖਿਆ ਪਰਵਾਣਾ ਫਿਰੈ ਨਾਹੀ,
ਗੁਰ ਜਾਇ ਹਰਿ ਪ੍ਰਭ ਪਾਸਿ ਜੀਉ॥

SIKHBOOKCLUB.COM

ਗੁਰੂ ਸਾਹਿਬ ਨੇ ਸੰਗਤ ਨੂੰ ਵਿਸ਼ਵਾਸ ਦਿਵਾਇਆ ਕਿ ਪ੍ਰਭੂ-ਦਰ 'ਤੇ ਆਪ ਨੂੰ ਸਤਿਕਾਰਿਆ ਜਾਏਗਾ। ਇਸ ਲਈ ਤੁਹਾਨੂੰ ਖ਼ੁਸ਼ ਹੋਣਾ ਚਾਹੀਦਾ ਹੈ, ਕਿਉਂਕਿ ਤੁਸੀਂ ਮੇਰੇ ਸਨੇਹੀ-ਮਿਤ੍ਰ ਹੋ। ਮੇਰੀ ਇੱਜ਼ਤ ਹੁੰਦੀ ਵੇਖ ਕੇ ਆਪ ਨੂੰ ਪ੍ਰਸੰਨ ਹੋਣਾ ਚਾਹੀਦਾ ਹੈ। ਮੇਰੇ ਪਿੱਛੋਂ ਰੋਣਾ ਨਹੀਂ ਸਗੋਂ ਕਥਾ ਕੀਰਤਨ ਕਰਨਾ ਤੇ ਪ੍ਰਭੂ ਜੀ ਦਾ ਸ਼ੁਕਰਾਨਾ ਕਰਨਾ ਹੈ :—

ਸਤਿਗੁਰਿ ਭਾਣੈ ਆਪਣੈ ਬਹਿ, ਪਰਵਾਰੁ ਸਦਾਇਆ॥
ਮਤ ਮੈ ਪਿਛੈ ਕੋਈ ਰੋਵਸੀ, ਸੋ ਮੈ ਮੂਲਿ ਨ ਭਾਇਆ॥
ਮਿਤੁ ਪੈਝੈ ਮਿਤੁ ਬਿਗਸੈ, ਜਿਸੁ ਮਿਤ ਕੀ ਪੈਜ ਭਾਵਏ॥
ਤੁਸੀ ਵੀਚਾਰਿ ਦੇਖਹੁ ਪੁਤ ਭਾਈ ਹੋ, ਹਰਿ ਸਤਿਗੁਰੂ ਪੈਨਾਵਏ॥

... ... ...

ਅੰਤੇ ਸਤਿਗੁਰੁ ਬੋਲਿਆ,
ਮੈ ਪਿਛੈ ਕੀਰਤਨੁ ਕਰਿਅਹੁ ਨਿਰਬਾਣੁ ਜੀਉ॥
ਕੇਸੋ ਗੋਪਾਲ ਪੰਡਿਤ ਸਦਿਅਹੁ,
ਹਰਿ ਹਰਿ ਕਥਾ ਪੜਹਿ ਪੁਰਾਣੁ ਜੀਉ॥
ਹਰਿ ਕਥਾ ਪੜੀਐ, ਹਰਿ ਨਾਮੁ ਸੁਣੀਐ,
ਬੇਬਾਣੁ ਹਰਿ ਰੰਗੁ ਗੁਰ ਭਾਵਏ॥

**ਪਿੰਡੁ ਪਤਲਿ ਕਿਰਿਆ ਦੀਵਾ,**
**ਫੁਲ ਹਰਿ ਸਰਿ ਪਾਵਏ॥**

ਸ੍ਰੀ ਗੁਰੂ ਜੀ ਨੇ ਸਮਝਾਇਆ ਕਿ ਮੇਰੇ ਜੋਤੀ ਜੋਤਿ ਸਮਾਨ ਪਿੱਛੋਂ ਵਾਹਿਗੁਰੂ ਦੇ (ਕੇਸੋ ਗੋਪਾਲ) ਦੇ ਪੰਡਤਾਂ (ਸੰਤ ਜਨਾਂ) ਨੂੰ ਸੱਦਣਾ ਜਿਹੜੇ ਆ ਕੇ ਹਰੀ-ਕਥਾ ਰੂਪ ਪੁਰਾਣ ਪੜ੍ਹਨ। ਤੁਸਾਂ ਹਰੀ ਕਥਾ ਪੜ੍ਹਨੀ, ਹਰਿਨਾਮ ਸੁਣਾਉਣਾ ਅਤੇ ਹਰੀ ਦੇ ਪ੍ਰੇਮ ਰੂਪ ਅਰਥੀ ਸਜਾਉਣੀ, ਕਿਉਂਕਿ ਇਹ ਅਰਥੀ ਹੀ ਗੁਰੂ ਨੂੰ ਭਾਂਵਦੀ ਹੈ। ਪਿੰਡ ਭਰਾਣ ਦੀ ਥਾਂ ਅਤੇ ਕਿਰਿਆ ਦੀਵੇ ਦੀ ਥਾਂ, ਅਤੇ ਫਲ (ਅਸਥੀਆਂ) ਹਰਿਦੁਆਰ ਲੈ ਜਾਣ ਦੀ ਥਾਂ ਤੁਸੀਂ ਹਰੀਸਰ (ਸਤਸੰਗ) ਵਿਚ ਜੁੜਨਾ।

ਇਸ ਦੇ ਨਾਲ ਗੁਰੂ ਜੀ ਨੇ ਆਪਣੀ ਥਾਂ 'ਤੇ ਸ੍ਰੀ ਗੁਰੂ ਰਾਮਦਾਸ ਜੀ ਨੂੰ ਗੁਰ-ਗੱਦੀ 'ਤੇ ਬਿਠਾਇਆ ਅਤੇ ਸਭ ਨੂੰ ਉਹਨਾਂ ਦੇ ਚਰਨੀਂ ਲਾਇਆ :

**ਸਤਿਗੁਰੂ ਪਰਤਖਿ ਹੋਦੈ, ਬਹਿ ਰਾਜੁ ਆਪਿ ਟਿਕਾਇਆ॥**
**ਸਭਿ ਸਿਖ ਬੰਧਪ ਪੁਤ ਭਾਈ, ਰਾਮਦਾਸ ਪੈਰੀ ਪਾਇਆ॥**
... ... ...
**ਰਾਮਦਾਸ ਸੋਢੀ ਤਿਲਕੁ ਦੀਆ; ਗੁਰ ਸਬਦੁ ਸਚੁ ਨੀਸਾਣ ਜੀਉ॥**
... ... ...
**ਸਤਿਗੁਰੁ ਪੁਰਖੁ ਜਿ ਬੋਲਿਆ, ਗੁਰਸਿਖਾ ਮੰਨਿ ਲਈ ਰਜਾਇ ਜੀਉ॥**
**ਮੋਹਰੀ ਪੁਤੁ ਸਨਮੁਖੁ ਹੋਇਆ, ਰਾਮਦਾਸੈ ਪੈਰੀ ਪਾਇ ਜੀਉ॥**
**ਸਭ ਪਵੈ ਪੈਰੀ ਸਤਿਗੁਰ ਕੇਰੀ, ਜਿਥੈ ਗੁਰ ਆਪਿ ਰਖਿਆ॥**
**ਕੋਈ ਕਰਿ ਬਖੀਲੀ ਨਿਵੈ ਨਾਹੀ, ਫਿਰਿ ਸਤਿਗੁਰੂ ਆਣਿ ਨਿਵਾਇਆ॥**
**ਹਰਿ ਗੁਰਹਿ ਭਾਣਾ, ਦੀਈ ਵਡਿਆਈ ਧੁਰਿ ਲਿਖਿਆ ਲੇਖੁ ਰਜਾਇ ਜੀਉ॥**
**ਕਹੈ ਸੁੰਦਰੁ ਸੁਣਹੁ ਸੰਤਹੁ, ਸਭ ਜਗਤੁ ਪੈਰੀ ਪਾਇ ਜੀਉ॥ ੬॥ ੧॥**

## ੩.

ਇਸ ਰਚਨਾ ਦੀ ਮਹਾਨਤਾ ਬਹੁ-ਪੱਖੀ ਹੈ, ਪਰ ਇੱਥੇ ਇਸ ਨੂੰ ਇਸ ਲਈ ਵਿਚਾਰਨਾ ਹੈ ਕਿ ਇਸੇ ਸਦੁ ਦਾ ਹਰ ਸਿੱਖ ਮ੍ਰਿਤਕ ਸੰਸਕਾਰ 'ਤੇ ਪਾਠ ਕੀਤਾ ਜਾਂਦਾ ਹੈ। ਸਪੱਸ਼ਟ ਹੈ ਕਿ ਇਸ ਦਾ ਪਾਠ ਇਸੇ ਲਈ ਕੀਤਾ ਜਾਂਦਾ ਹੈ, ਕਿਉਂਕਿ ਇਹ ਗੁਰ-ਇਤਿਹਾਸ ਵਿਚੋਂ ਐਸੀ ਹੀ ਘਟਨਾ ਤੇ ਮੌਕੇ ਸਮੇਂ ਰਚੀ ਗਈ।

ਮੌਤ ਤਾਂ ਜੀਵਨ ਦੀ ਜ਼ਰੂਰੀ ਘਟਨਾ ਹੈ। ਇਸ ਸਮੇਂ ਲਈ ਮਨੁੱਖੀ ਮਨ ਨੂੰ ਤੱਤਪਰ ਰਹਿਣਾ ਚਾਹੀਦਾ ਹੈ ਅਤੇ ਪ੍ਰਾਣੀ ਤੇ ਉਸ ਦੇ ਸੰਬੰਧੀਆਂ ਆਦਿ ਨੂੰ ਦ੍ਰਿੜ੍ਹ ਰੂਪ ਵਿਚ ਪਤਾ ਹੋਣਾ ਚਾਹੀਦਾ ਹੈ ਕਿ ਐਸੇ ਮੌਕੇ 'ਤੇ ਹਰੇਕ ਦਾ ਵਤੀਰਾ ਕੀ ਹੋਣਾ ਚਾਹੀਦਾ ਹੈ?

ਭਾਣਾ ਮੰਨਣਾ ਮਹਾਨ ਚੀਜ਼ ਹੈ। ਮੌਤ ਜ਼ਰੂਰੀ ਭਾਣਾ ਹੈ, ਜੀਵਨ ਦਾ ਨਿਯਮ ਹੈ। ਇਹ ਅਵੱਸ਼ ਵਾਪਰੇਗੀ। ਫਿਰ ਇਸ ਮੌਕੇ ਬਾਰੇ ਚਿੰਤਾਤੁਰ ਹੋਣ ਦੀ ਕੀ ਲੋੜ ਹੈ ਅਤੇ ਇਸ ਘਟਨਾ ਦੇ ਵਾਪਰਨ 'ਤੇ ਰੋਣਾ ਧੋਣਾ ਨਿਰਮੂਲ ਵੀ ਹੈ ਅਤੇ ਅਯੋਗ ਵੀ।

ਪਰ ਭਾਣਾ ਮੰਨਣ ਦੀ ਸਮਰੱਥਾ ਕਿਵੇਂ ਪੈਦਾ ਹੋਵੇ ? ਸਮਝ ਹੁੰਦਿਆਂ ਵੀ ਜੀਵ ਰੋਣ ਧੋਣ ਵਿਚ ਲੱਗ ਜਾਂਦੇ ਹਨ। ਜਾਣ-ਬੁਝ ਕੇ ਨਹੀਂ ਰੋਂਦੇ। ਬੇਵਸੇ ਹੀ ਰੋਣਾ ਨਿਕਲ ਜਾਂਦਾ ਹੈ ਅਤੇ ਪ੍ਰਭੂ ਦੀ ਆਗਿਆ ਦੀ ਅਵੱਗਿਆ ਹੋ ਜਾਂਦੀ ਹੈ। ਭਾਣਾ ਮੰਨਣ ਦੀ ਸਮਰੱਥਾ ਕਿਵੇਂ ਪੈਦਾ ਹੋਵੇ—ਇਸ ਸੁਆਲ ਦਾ ਇਸ ਰਚਨਾ ਵਿਚ ਪੂਰਾ ਉੱਤਰ ਦਿੱਤਾ ਹੈ।

ਭਾਣਾ ਮੰਨਣ ਦੀ ਸਮਰੱਥਾ ਕੇਵਲ ਹਰਿਨਾਮ ਸਿਮਰਨ ਨਾਲ ਹੀ ਪੈਦਾ ਹੋ ਸਕਦੀ ਹੈ। ਸਾਰਾ ਜੀਵਨ ਸਿਮਰਨ ਵਿਚ ਰਹਿਣ ਨਾਲ ਹੀ ਅੰਤ 'ਤੇ ਵੀ ਯਾਦ ਰਹਿ ਸਕਦਾ ਹੈ ਕਿ ਪ੍ਰਭੂ ਮੇਰਾ ਮਿੱਤਰ ਹੈ, ਉਹ ਕਿਸੇ ਤਰ੍ਹਾਂ ਮੇਰੇ ਬੁਰੇ ਵਿਚ ਨਹੀਂ ਹੈ। ਮੇਰੀ ਮੌਤ ਵੀ ਮੇਰੇ ਭਲੇ ਵਿਚ ਹੈ। ਇਹ ਤਾਂ ਸੂਰਮਤਾਈ ਦਾ ਟਿੱਕਾ ਹੈ। ਮਰਨ ਵਾਲੇ ਵਿਚ ਮੌਤ ਦਾ ਸੁਆਗਤ ਕਰਨ ਦੀ ਸਮਰੱਥਾ ਵੀ ਸਿਮਰਨ ਕਰਕੇ ਹੀ ਪੈਦਾ ਹੋ ਸਕਦੀ ਹੈ ਅਤੇ ਮਰਨ ਵਾਲਿਆਂ ਦੇ ਸਾਥੀਆਂ ਮਿੱਤ੍ਰਾਂ ਵਿਚ ਵੀ ਵਿਛੋੜੇ ਨੂੰ ਬਰਦਾਸ਼ਤ ਕਰਨ ਦੀ ਸਮਰੱਥਾ ਵੀ ਸਿਮਰਨ ਦੁਆਰਾ ਹੀ ਪੈਦਾ ਹੋ ਸਕਦੀ ਹੈ।

ਜਿਸ ਨੇ ਸਿਮਰਨ ਕੀਤਾ ਹੈ, ਉਸ ਨੂੰ ਮੌਤ ਪਰਮਾਤਮਾ ਦੀ ਪਿਆਰੀ ਸਦੁ ਜਾਪਦੀ ਹੈ, ਉਹ ਸੁਣ ਕੇ ਪ੍ਰਸੰਨ ਹੁੰਦਾ ਹੈ, ਅਤੇ ਬੜੇ ਚਾਅ ਨਾਲ ਪ੍ਰਭੂ ਪਾਸ ਜਾਂਦਾ ਹੈ। ਉਸ ਨੂੰ ਵਿਸ਼ਵਾਸ ਹੁੰਦਾ ਹੈ ਕਿ ਉਸ ਨੂੰ ਪ੍ਰਭੂ ਦਰਬਾਰ ਵਿਚ ਸਿਰੋਪਾਉ 'ਪੈਨਾਇਆ' ਜਾਏਗਾ ਤੇ ਉਸਨੂੰ ਜੀਵਨ ਜੇਤੂ ਦਾ ਸਨਮਾਨ ਦਿੱਤਾ ਜਾਏਗਾ। "ਮਿਤ੍ਰ ਪੈਝੈ ਮਿਤ੍ਰ ਬਿਗਸੈ' ਦਾ ਵਿਸ਼ਵਾਸ ਵੀ ਮਰਨ ਵਾਲੇ ਦੇ ਸਬੰਧੀਆਂ ਵਿਚ ਤਦ ਹੀ ਪੈਦਾ ਹੋ ਸਕਦਾ ਹੈ ਜੇ ਉਹ ਆਪ ਸਿਮਰਨ ਕਰਦੇ ਹੋਣ ਅਤੇ ਉਹਨਾਂ ਨੂੰ ਵਿਸ਼ਵਾਸ ਹੋਵੇ ਕਿ ਮਰਨ ਵਾਲਾ ਜੀਵ ਸਿਮਰਨ ਵਾਲਾ ਸੀ ਅਤੇ ਪ੍ਰਭੂ ਦਰਬਾਰ ਵਿਚ ਸਤਿਕਾਰਿਆ ਜਾਏਗਾ। ਸਿਮਰਨ ਦੇ ਬਲ ਨਾਲ ਹੀ ਮੌਤ ਦਾ ਸੋਗੀ ਸਮਾਂ ਖ਼ੁਸ਼ੀ ਤੇ ਉਤਸ਼ਾਹ ਦਾ ਸਮਾਂ ਬਣ ਸਕਦਾ ਹੈ।

**ਆਇਆ ਹਕਾਰਾ ਚਲਣਹਾਰਾ,**
**ਹਰਿ ਰਾਮ ਨਾਮਿ ਸਮਾਇਆ॥**
**ਜਗਿ ਅਮਰੁ ਅਟਲੁ ਅਤੋਲੁ,**
**ਠਾਕੁਰੁ ਭਗਤਿ ਤੇ ਹਰਿ ਪਾਇਆ॥**

ਮੌਤ ਤੇ ਮਿਲਾਪ ਦਾ ਸਮਾਂ ਹੈ। ਇਹ ਵਿਆਹ ਦਾ ਸਮਾਂ ਹੈ; ਸਦ-ਸੁਹਾਗ ਦੇ ਮੇਲ ਦਾ ਸਮਾਂ ਹੈ।

**'ਨਾਨਕ ਅਹਿਨਿਸਿ ਰਾਵੈ ਪ੍ਰੀਤਮ,**
**ਹਰਿ ਵਰੁ ਥਿਰੁ ਸੋਹਾਗੋ'॥**

ਮ੍ਰਿਤਕ ਸੰਸਕਾਰ ਵੀ ਹੋਰ ਕੁਝ ਨਹੀਂ—ਹਰਿ ਕਥਾ, ਹਰਿਨਾਮ ਸਿਮਰਨ ਤੇ ਹਰਿ ਕੀਰਤਨ ਹੀ ਇਸ ਸੰਸਕਾਰ ਨੂੰ ਸੁਭਾਇਮਾਨ ਬਣਾ ਸਕਦੇ ਹਨ :

**ਅੰਤੇ ਸਤਿਗੁਰੁ ਬੋਲਿਆ ਮੈ ਪਿਛੈ**
**ਕੀਰਤਨੁ ਕਰਿਅਹੁ ਨਿਰਬਾਣੁ ਜੀਉ॥**
**ਕੇਸੋ ਗੋਪਾਲ ਪੰਡਿਤ ਸਦਿਅਹੁ,**
**ਹਰਿ ਹਰਿ ਕਥਾ ਪੜਹਿ ਪੁਰਾਣੁ ਜੀਉ॥**

ਹਰਿ ਕਥਾ ਪੜੀਐ, ਹਰਿਨਾਮੁ ਸੁਣੀਐ,
ਬੇਬਾਣ ਹਰਿਰੰਗੁ ਗੁਰ ਭਾਵਏ॥

ਸਿਮਰਨ ਹੀ ਮੌਤ 'ਤੇ ਵਿਜੈ ਪ੍ਰਾਪਤੀ ਦਾ ਸਾਧਨ ਹੈ। ਸਰੀਰਕ ਮੌਤ ਤਾਂ ਭਾਣਾ ਹੈ, ਪਰ ਭਿਆਨਕ ਨਾ ਸਮਝ ਕੇ ਉਸ ਦਾ ਉਤਸ਼ਾਹ ਨਾਲ ਸੁਆਗਤ ਕਰਨ ਵਿਚ ਹੀ ਜਿੱਤ ਹੈ।

ਗੁਰੂ ਅਮਰਦਾਸ ਜੀ ਨੇ ਆਪ ਹੀ ਵਡਹੰਸ ਰਾਗ ਦੀਆਂ ਅਲਾਹਣੀਆਂ ਵਿਚ ਮਰਨ ਦਾ ਭੇਦ ਸਮਝਾ ਦਿੱਤਾ ਹੈ।

ਪ੍ਰਭੁ ਸਚੜਾ ਹਰਿ ਸਾਲਾਹੀਐ,
ਕਾਰਜੁ ਸਭੁ ਕਿਛੁ ਕਰਣੈ ਜੋਗੁ॥
ਸਾਧਨ ਰੰਡ ਨ ਕਬਹੂ ਬੈਸਈ,
ਨਾ ਕਦੇ ਹੋਵੈ ਸੋਗੁ॥
ਨ ਕਦੇ ਹੋਵੈ ਸੋਗੁ,
ਅਨਦਿਨੁ ਰਸ ਭੋਗ, ਸਾਧਨ ਮਹਲਿ ਸਮਾਣੀ॥
ਜਿਨਿ ਪ੍ਰਿਉ ਜਾਤਾ ਕਰਮ ਬਿਧਾਤਾ,
ਬੋਲੇ ਅੰਮ੍ਰਿਤ ਬਾਣੀ॥
ਗੁਣਵੰਤੀਆ ਗੁਣ ਸਾਰਹਿ ਅਪਣੇ
ਕੰਤ ਸਮਾਲਹਿ, ਨ ਕਦੇ ਲਗੈ ਵਿਜੋਗੋ॥
ਸਚੜਾ ਪਿਰੁ ਸਾਲਾਹੀਐ,
ਸਭ ਕਿਛੁ ਕਰਣੈ ਜੋਗੋ॥

SIKHBOOKCLUB.COM

ਸਿਮਰਨ ਕਰਕੇ ਹੀ ਮੌਤ ਦਾ ਸੁਆਗਤ ਕਰਨ ਦੀ ਸਮਰੱਥਾ ਉਪਜਦੀ ਹੈ, ਫਿਰ ਕਿਸੇ ਦੀਵੇ ਵੱਟੀ ਦੀ ਚਿੰਤਾ ਨਹੀਂ ਰਹਿੰਦੀ :

ਦੀਵਾ ਮੇਰਾ ਏਕ ਨਾਮੁ, ਦੁਖੁ ਵਿਚਿ ਪਾਇਆ ਤੇਲੁ॥
ਉਨਿ ਚਾਨਣਿ ਓਹੁ ਸੋਖਿਆ, ਚੂਕਾ ਜਮ ਸਿਉ ਮੇਲੁ॥ ੧॥
ਲੋਕਾ ਮਤ ਕੋ ਫਕੜਿ ਪਾਇ॥
ਲਖ ਮੜਿਆ ਕਰਿ ਏਕਠੇ, ਏਕ ਰਤੀ ਲੇ ਭਾਹਿ॥ ੧॥ ਰਹਾਉ॥
ਪਿੰਡੁ ਪਤਲਿ ਮੇਰੀ ਕੇਸਉ ਕਿਰਿਆ, ਸਚੁ ਨਾਮੁ ਕਰਤਾਰੁ॥
ਐਥੈ ਓਥੈ ਆਗੈ ਪਾਛੈ, ਏਹੁ ਮੇਰਾ ਆਧਾਰੁ॥ ੨॥
ਗੰਗ ਬਨਾਰਸਿ ਸਿਫਤਿ ਤੁਮਾਰੀ, ਨਾਵੈ ਆਤਮ ਰਾਉ॥
ਸਚਾ ਨਾਵਣੁ ਤਾ ਥੀਐ, ਜਾ ਅਹਿਨਿਸਿ ਲਾਗੈ ਭਾਉ॥ ੩॥
ਇਕ ਲੋਕੀ ਹੋਰਿ ਛਮਿਛਰੀ, ਬ੍ਰਾਹਮਣ ਵਟਿ ਪਿੰਡੁ ਖਾਇ॥
ਨਾਨਕ ਪਿੰਡੁ ਬਖਸੀਸ ਕਾ, ਕਬਹੂੰ ਨਿਖੂਟਸਿ ਨਾਹਿ॥ ੪॥ ੨॥ ੩੨॥

(ਆਸਾ, ੩੫੮)

ਸਦੁ ਵਿਚ ਜੋ ਗੁਰੂ ਅਮਰਦਾਸ ਜੀ ਨੇ ਉਪਦੇਸ਼ ਕੀਤਾ ਹੈ, ਉਹ ਇਸੇ ਮਹਲੇ ਪਹਿਲੇ ਦੀ ਪ੍ਰੇਰਨਾ ਸਰੂਪ ਹੈ—ਇਸੇ ਦੀ ਵਿਆਖਿਆ ਹੈ।

ਨਾਮ ਸਿਮਰਨ ਨਾਲ ਜੋ ਦੀਵਾ ਮਿਲਦਾ ਹੈ, ਉਹ ਕਦੇ ਬੁਝ ਨਹੀਂ ਸਕਦਾ।

ਗੁਰ ਨਾਨਕ ਸਾਹਿਬ ਰਾਗ ਰਾਮਕਲੀ ਵਿਚ (ਪੰਨਾ ੮੦੮) ਇਸੇ ਭੇਦ ਨੂੰ ਖੋਲ੍ਹਦੇ ਹਨ :

ਸੁਰਤੀ ਸੁਰਤਿ ਰਲਾਈਐ ਏਤੁ॥
ਤਨੁ ਕਰਿ ਤੁਲਹਾ ਲੰਘਹਿ ਜੇਤੁ॥
ਅੰਤਰਿ ਭਾਹਿ ਤਿਸੈ ਤੂ ਰਖੁ॥
ਅਹਿਨਿਸਿ ਦੀਵਾ ਬਲੈ ਅਥਕੁ॥ ੧॥
ਐਸਾ ਦੀਵਾ ਨੀਰਿ ਤਰਾਇ॥
ਜਿਤੁ ਦੀਵੈ ਸਭ ਸੋਝੀ ਪਾਇ॥ ੧॥ ਰਹਾਉ॥
ਹਛੀ ਮਿਟੀ ਸੋਝੀ ਹੋਇ॥
ਤਾ ਕਾ ਕੀਆ ਮਾਨੈ ਸੋਇ॥
ਕਰਣੀ ਤੇ ਕਰਿ ਚਕਹੁ ਢਾਲਿ॥
ਐਥੈ ਓਥੈ ਨਿਬਹਿ ਨਾਲਿ॥ ੨॥
ਆਪੇ ਨਦਰਿ ਕਰੇ ਜਾ ਸੋਇ॥
ਗੁਰਮੁਖਿ ਵਿਰਲਾ ਬੂਝੈ ਕੋਇ॥
ਤਿਤੁ ਘਟਿ ਦੀਵਾ ਨਿਹਚਲੁ ਹੋਇ॥
ਪਾਣੀ ਮਰੈ ਨ ਬੁਝਾਇਆ ਜਾਇ॥
ਐਸਾ ਦੀਵਾ ਨੀਰਿ ਤਰਾਇ॥ ੩॥
ਡੋਲੈ ਵਾਉ ਨ ਵਡਾ ਹੋਇ॥
ਜਾਪੈ ਜਿਉ ਸਿੰਘਾਸਣਿ ਲੋਇ॥
ਖਤ੍ਰੀ ਬ੍ਰਾਹਮਣ ਸੂਦੁ ਕਿ ਵੈਸੁ॥
ਨਿਰਤਿ ਨ ਪਾਈਆ ਗਣੀ ਸਹੰਸ॥
ਐਸਾ ਦੀਵਾ ਬਾਲੇ ਕੋਇ॥
ਨਾਨਕ ਸੋ ਪਾਰੰਗਤਿ ਹੋਇ॥ ੪॥ ੭॥

ਸਦੁ ਦਾ ਆਧਾਰ ਦੀਵੇ ਦੇ ਇਹ ਦੋਵੇਂ ਸ਼ਬਦ ਹਨ। ਸਿਮਰਨ ਦੁਆਰਾ ਪ੍ਰਾਪਤ ਹੋਣ ਵਾਲੀ ਕਰਨੀ ਹੀ ਮਨੁੱਖ ਵਿਚ ਮੌਤ ਦਾ ਸੁਆਗਤ ਕਰਨ ਦੀ ਦ੍ਰਿੜ੍ਹਤਾ ਤੇ ਹੌਸਲਾ ਪੈਦਾ ਕਰ ਸਕਦੀ ਹੈ। ਐਸਾ ਸੁਆਗਤ ਕਰ ਸਕਣ ਦੀ ਜੁਰੱਅਤ ਹੀ ਸਫ਼ਲ ਜੀਵਨ ਜਿਊਣ ਦੀ ਕਸੌਟੀ ਹੈ।

## ੫.

ਇਸੇ ਕਸੌਟੀ 'ਤੇ ਹੀ ਗੁਰੂ ਗੋਬਿੰਦ ਸਿੰਘ ਜੀ ਪੂਰੇ ਉਤਰਨਾ ਚਾਹੁੰਦੇ ਹਨ :

ਦੇਹ ਸ਼ਿਵਾ ਬਰ ਮੋਹਿ ਇਹੈ,
ਸ਼ੁਭ ਕਰਮਨ ਤੇ ਕਬਹੂੰ ਨ ਟਰੋਂ॥
ਨ ਡਰੋਂ ਅਰਿ ਸੋ ਜਬ ਜਾਇ ਲਰੋਂ,
ਨਿਸਚੈ ਕਰ ਆਪਨੀ ਜੀਤ ਕਰੋਂ॥
ਅਰੁ ਸਿਖ ਹੋਂ ਅਪਨੇ ਹੀ ਮਨ ਕੌਂ,
ਇਹ ਲਾਲਚ ਹਉ ਗੁਨ ਤਉ ਉਚਰੋਂ॥

**ਜਬ ਆਵਕੀ ਅਉਧ ਨਿਦਾਨ ਬਨੈ,**
**ਅਤ ਹੀ ਰਣ ਮੈ ਤਬ ਜੂਝ ਮਰੋਂ॥**

(ਚੰਡੀ ਚਰਿਤ੍ਰ—੨੩੧)

ਇਸੇ ਕਸੌਟੀ 'ਤੇ ਗੁਰੂ ਅਰਜਨ ਸਾਹਿਬ ਤੇ ਗੁਰੂ ਤੇਗ ਬਹਾਦਰ ਜੀ ਟਿਕੇ। ਪ੍ਰਭੂ ਦਾ ਭਾਣਾ ਵੀ ਅਨੋਖੀ ਚੀਜ਼ ਹੈ, ਉਸ ਦੇ ਮੰਨਣ ਲਈ ਸਿਰ ਵਾਰਨਾ ਪੈਂਦਾ ਹੈ—ਇਹ ਕੇਵਲ ਮੌਤ ਹੀ ਭਾਣਾ ਨਹੀਂ। 'ਭਾਣੇ' ਦੀ ਰੱਖਿਆ ਲਈ ਮਰਨਾ ਹੀ ਅਸਲ ਮੌਤ ਹੈ। 'ਭਾਣਾ' ਉਹ ਹੀ ਹੈ ਜੋ ਪਰਮਾਤਮਾ ਨੂੰ ਭਾਇਆ ਹੈ ਜਾਂ ਭਾਉਂਦਾ ਹੈ। ਪਰਮਾਤਮਾ ਨੂੰ ਭਾਉਂਦਾ ਹੈ—ਨਿਆਂ ਦੀ ਸਥਾਪਨਾ, ਸੱਚ ਦਾ ਬੋਲ-ਬਾਲਾ, ਸੰਤਾਂ ਦੀ ਰੱਖਿਆ। ਇਹ ਭਾਣਾ ਹੈ ਅਤੇ ਇਸ ਦੀ ਰੱਖਿਆ ਲਈ ਅਨੇਕ ਵਾਰ ਮੌਤ ਨੂੰ ਵੰਗਾਰਨਾ ਪੈਂਦਾ ਹੈ ਜਿਵੇਂ ਗੁਰੂ ਅਰਜਨ ਸਾਹਿਬ, ਗੁਰੂ ਤੇਗ ਬਹਾਦਰ, ਗੁਰੂ ਗੋਬਿੰਦ ਸਿੰਘ, ਸਾਹਿਬਜ਼ਾਦਿਆਂ, ਮੁਕਤਿਆਂ ਤੇ ਸ਼ਹੀਦਾਂ ਨੇ ਵੰਗਾਰਿਆ। 'ਭਾਣੇ' ਦੀ ਰੱਖਿਆ ਲਈ ਲੜਨਾ ਹੀ ਤੇ ਗੁਰੂ ਗੋਬਿੰਦ ਸਿੰਘ "ਸ਼ੁਭ ਕਰਮਨ ਤੇ ਕਬਹੂ ਨ ਟਰੋਂ" ਕਹਿ ਰਹੇ ਹਨ। ਭਾਣੇ ਦੀ ਸਥਾਪਨਾ ਲਈ ਮੌਤ ਦੇ ਭਾਣੇ ਨੂੰ ਪ੍ਰਵਾਨ ਕਰਨਾ ਹੀ ਅਸਲ ਭਾਣਾ ਮੰਨਣਾ ਹੈ। ਤੱਤੀ ਤਵੀ 'ਤੇ 'ਭਾਣਾ ਮਿੱਠਾ' ਕਿਹਾ ਜਾ ਸਕਦਾ ਹੈ। ਕਿਸੇ ਅਸੂਲ, ਨਿਆਂ, ਸੱਚਾਈ ਦੀ ਰੱਖਿਆ ਲਈ ਦੇਗ ਵਿਚ ਉਬਲਦੇ ਅਤੇ ਰੰਬੀ ਥੱਲੇ ਖੋਪਰੀ ਰੱਖ ਕੇ, ਅਤੇ ਬੰਦ ਬੰਦ ਕਟਾ ਕੇ ਕੋਈ ਭਾਣਾ ਮੰਨ ਸਕਦਾ ਹੈ। ਪ੍ਰਭੂ ਦਾ ਅਸਲ ਭਾਣਾ ਤੇ ਅਸੂਲ ਤੇ ਸੱਚਾਈ ਦਾ ਰਾਜ ਹੈ—ਇਹੋ ਉਸ ਨੂੰ ਭਾਉਂਦਾ ਹੈ, ਪਰ ਇਹ ਰਾਜ ਸਥਾਪਨ ਕਰਨ ਦੀ ਜ਼ਿੰਮੇਵਾਰੀ ਕੋਈ ਕੋਈ ਹੀ ਨਿਭਾ ਸਕਦਾ ਹੈ। ਜੋ ਵੀ ਇਹ ਜ਼ਿੰਮੇਵਾਰੀ ਲੈ ਲਵੇ, ਉਸਨੂੰ ਆਪਣਾ ਪਿਤਾ, ਆਪਣਾ ਸਰਬੰਸ ਅਤੇ ਆਪਣਾ ਆਪ ਕੁਰਬਾਨ ਕਰਨਾ ਪਵੇਗਾ। ਤਦ ਹੀ ਕੋਈ ਦਾਅਵਾ ਕਰੇਗਾ ਕਿ :

**ਮੈਂ ਅਪਨਾ ਸੁਤ ਤੋਹਿ ਨਿਵਾਜਾ॥**
**ਪੰਥ ਪ੍ਰਚੁਰ ਕਰਬੇ ਕਉ ਸਾਜਾ॥**
**ਜਾਹਿ ਤਹਾਂ ਤੈ ਧਰਮੁ ਚਲਾਇ॥**
**ਕਬੁਧਿ ਕਰਨ ਤੇ ਲੋਕ ਹਟਾਇ॥ ੨੯॥**

... ... ...

**ਹਮ ਏਹ ਕਾਜ ਜਗਤ ਮੋ ਆਏ॥**
**ਧਰਮ ਹੇਤ ਗੁਰਦੇਵ ਪਠਾਏ॥**
**ਜਹਾਂ ਤਹਾਂ ਤੁਮ ਧਰਮ ਬਿਥਾਰੋ॥**
**ਦੁਸ਼ਟ ਦੋਖੀਅਨਿ ਪਕਰਿ ਪਛਾਰੋ॥ ੪੨॥**
**ਯਾਹੀ ਕਾਜ ਧਰਾ ਹਮ ਜਨਮੰ॥**
**ਸਮਝ ਲੇਹੁ ਸਾਧੂ ਸਭ ਮਨਮੰ॥**
**ਧਰਮ ਚਲਾਵਨ, ਸੰਤ ਉਬਾਰਨ॥**
**ਦੁਸ਼ਟ ਸਭਨ ਕੋ ਮੂਲ ਉਪਾਰਨ॥ ੪੩॥**

(ਬਚਿਤ੍ਰ ਨਾਟਕ)

SIKHBOOKCLUB.COM

## ੬.

ਇਹ ਹੈ ਸਦੁ ਦਾ ਭੇਦ। ਖ਼ਾਲਸਾ ਸੰਸਾਰ ਵਿਚ ਇਸ ਭੇਦ ਦਾ ਦਾਅਵੇਦਾਰ ਹੈ—ਇਸ ਲਈ ਉਸਨੂੰ ਇਸ ਜ਼ਿੰਮੇਵਾਰੀ ਦਾ ਹੀ ਦਾਅਵੇਦਾਰ ਹੋਣਾ ਚਾਹੀਦਾ ਹੈ ਜੋ ਗੁਰੂ ਗੋਬਿੰਦ ਸਿੰਘ ਜੀ ਲੈ ਕੇ ਸੰਸਾਰ ਵਿਚ ਆਏ ਅਤੇ ਖ਼ਾਲਸੇ ਨੂੰ ਆਪਣਾ ਸਰੂਪ ਸਥਾਪਨ ਕਰ ਕੇ ਇਸ ਦੇ ਕੌਤਕ ਵੇਖਣ ਲਈ 'ਜਾਗਤ ਜੋਤਿ' ਵਿਚ ਮਿਲ ਗਏ। ਉਹ 'ਜਾਗਤ ਜੋਤਿ' ਹੀ ਖ਼ਾਲਸੇ ਦਾ 'ਦੀਵਾ' ਹੈ ਅਤੇ ਇਸ 'ਦੀਵੇ' ਨੂੰ ਸਦਾ ਜਗਦੇ ਰੱਖਣਾ ਇਸ ਦੀ ਜ਼ਿੰਮੇਵਾਰੀ ਹੈ। ਇਹੋ ਸ਼ੁਭ ਜੀਵਨ ਹੈ ਅਤੇ ਇਹੋ ਸ਼ੁਭ ਮੌਤ ਹੈ।

ਪਰ ਨਾਮ ਸਿਮਰਨ ਹੀ ਇਸ ਜ਼ਿੰਮੇਵਾਰੀ ਵਿਚ ਸਫ਼ਲਤਾ ਪ੍ਰਾਪਤ ਦਾ ਸਾਧਨ ਹੈ।

ਹਰ ਮਿਰਤਕ ਸੰਸਕਾਰ 'ਤੇ ਸਦੁ ਦਾ ਪਾਠ ਇਸੇ ਲਈ ਹੁੰਦਾ ਹੈ ਕਿ ਇਹ ਖ਼ਾਲਸਾ ਜਿਸ ਨੇ ਚੜ੍ਹਾਈ ਕੀਤੀ ਹੈ, ਉਸੇ ਤਰ੍ਹਾਂ ਜੇਤੂ ਬਣ ਕੇ ਗਿਆ ਹੈ, ਜਿਵੇਂ ਗੁਰੂ ਅਮਰਦਾਸ, ਗੁਰੂ ਅਰਜਨ, ਗੁਰੂ ਗੋਬਿੰਦ ਸਿੰਘ ਤੇ ਅਨੇਕਾਂ ਸਿੰਘ ਗਏ ਹਨ ਅਤੇ ਇਹ ਪਾਠ ਦੂਜਿਆਂ ਵਿਚ ਉਤਸ਼ਾਹ ਗਰਮਾਏਗਾ ਕਿ ਉਹ ਵੀ ਜੇਤੂ ਦਾ ਜੀਵਨ ਜਿਊਣ ਤਾਂ ਜੋ ਜੇਤੂ ਦੀ ਮੌਤ ਹੀ ਮਰਨ।

SIKHBOOKCLUB.COM

# ਅਰਦਾਸ

## ੧.

ਗੁਰੂ ਗੋਬਿੰਦ ਸਿੰਘ ਜੀ ਦਾ ਰਚਿਆ 'ਜ਼ਫਰਨਾਮਾ (ਫ਼ਤਹਨਾਮਾ) ਕਮਾਲ ਹੈ, ਪਰ 'ਅਰਦਾਸ' ਸਰਬੱਤ ਖ਼ਾਲਸਾ ਜੀ ਦਾ 'ਜ਼ਫਰਨਾਮਾ' ਹੈ, ਇਹ ਵਾਹਿਗੁਰੂ ਜੀ, ਭਗੌਤੀ ਜੀ, ਦਸ ਗੁਰੂ ਸਾਹਿਬਾਨ ਅਤੇ ਸਰਬੱਤ ਪੰਥ ਦਾ 'ਜ਼ਫਰਨਾਮਾ' ਹੈ, ਜਿਸ ਦਾ ਇਕ-ਇਕ ਅੱਖਰ ਪਹਿਲਾਂ ਜੀਵਿਆ ਗਿਆ ਹੈ ਅਤੇ ਜਿਸ ਦੀ ਇਕ-ਇਕ ਸਤਰ ਲਈ ਕਈ ਵਾਰੀ ਇਕ-ਇਕ ਸਦੀ ਕਠਨ ਤਪੱਸਿਆ ਅਤੇ ਘੋਰ ਘਾਲਣਾ ਘਾਲਣੀ ਪਈ ਹੈ, ਜਿਵੇਂ ਕੋਈ ਮਹਾਨ ਰਚਨਾ ਕਲਾਕਾਰ ਦਾ ਜੀਵਨ ਅੰਸ਼-ਭਰਪੂਰ ਖ਼ੂਨ ਹੁੰਦਾ ਹੈ, ਤਿਵੇਂ ਹੀ ਅਰਦਾਸ ਸਰਬੱਤ ਖ਼ਾਲਸਾ ਜੀ ਦਾ ਲਹੂ ਹੈ। ਸੰਸਾਰ ਦੀ ਕੋਈ ਹੋਰ ਅਰਦਾਸ ਜਾਂ ਰਚਨਾ ਇਤਨੇ ਜ਼ਫਰ ਜਾਲ ਕੇ ਨਹੀਂ ਕੀਤੀ ਗਈ, ਜਿਤਨੀ ਘਾਲਣਾ ਨਾਲ ਇਹ ਰਚਨਾ ਕੀਤੀ ਗਈ ਹੈ। ਫਿਰ ਇਸ ਵਿਚ ਇਤਨੀ ਸਮਰੱਥਾ ਹੈ—ਅਸਚਰਜ ਦੀ ਗੱਲ ਹੈ! ਸ਼ਾਇਦ ਹੀ ਵਾਰਤਕ ਦਾ ਇਤਨਾ 'ਜ਼ੋਰਦਾਰ' ਕੋਈ ਹੋਰ ਟੁਕੜਾ ਸੰਸਾਰ ਸਾਹਿਤਾਂ ਵਿਚ ਆਇਆ ਹੋਵੇ, ਜਿਤਨਾ ਸਾਡੇ ਸਾਹਿਤ ਦਾ ਇਹ ਟੁਕੜਾ ਹੈ। ਸ਼ਾਇਦ ਹੀ ਕਿਸੇ ਇਤਿਹਾਸਕਾਰ ਨੇ ਆਪਣੀ ਕੌਮ ਦਾ ਇਤਿਹਾਸ ਚਿਤਰਨ 'ਤੇ ਇਤਨੀ ਥੋੜ੍ਹੀ ਥਾਂ ਲਗਾਈ ਹੋਵੇ, ਜਿਤਨੀ ਸਮੂਹ ਖ਼ਾਲਸਾ ਜੀ ਨੇ ਇਹ ਇਤਿਹਾਸ ਚਿੱਤਰਨ 'ਤੇ ਲਗਾਈ ਹੈ। ਸ਼ਾਇਦ ਹੀ ਕਿਸੇ ਕੌਮ ਦੀਆਂ ਸਾਰੀਆਂ ਆਸ਼ਾਵਾਂ ਨੂੰ ਰੂਪਮਾਨ ਕਰਨ ਲਈ ਕਿਸੇ ਲੇਖਕ ਨੇ ਕਦੀ ਇਤਨੇ ਸਾਹਸ ਦਾ ਪ੍ਰਮਾਣ ਦਿੱਤਾ ਹੋਵੇ, ਜਿਤਨਾ ਖ਼ਾਲਸਾ ਜੀ ਨੇ ਆਪਣੇ ਆਦਰਸ਼ ਦੀਆਂ ਉੱਚੀਆਂ ਟੀਸੀਆਂ ਨੂੰ ਰੂਪਮਾਨ ਕਰਨ ਲਈ ਅਰਦਾਸ ਵਿਚ ਸਾਹਸ ਕੀਤਾ ਹੈ। ਕਾਵਿ-ਵਾਰਤਕ ਦਾ ਸੰਸਾਰ ਸਾਹਿਤ ਵਿਚੋਂ ਅਤਿ ਉੱਤਮ ਨਮੂਨਾ ਹੈ। ਇਹ ਸ੍ਰੀ ਗੁਰੂ ਗੋਬਿੰਦ ਸਿੰਘ, ਭਾਈ ਮਨੀ ਸਿੰਘ ਅਤੇ ਪੰਥ ਖ਼ਾਲਸਾ ਜੀ ਦੀ ਸਾਂਝੀ ਰਚਨਾ ਹੈ, ਜਿਸ ਰਚਨਾ ਨੂੰ ਸੰਪੂਰਨ ਹੋ ਗਿਆ ਕਦੇ ਨਹੀਂ ਕਿਹਾ ਜਾਏਗਾ, ਕਿਉਂਕਿ ਜਿਉਂ-ਜਿਉਂ ਖ਼ਾਲਸਾ ਜੀ ਦਾ ਇਤਿਹਾਸ ਅੱਗੇ ਤੁਰਦਾ ਜਾਏਗਾ, ਉਤਨੇ ਚਿੰਨ੍ਹ ਇੱਥੇ ਅਤਿ ਸੂਖਮ ਸੰਕੇਤਾਂ ਵਿਚ ਸਦਾ ਦਰਸਾਏ ਜਾਂਦੇ ਰਹਿਣਗੇ। ਇਹ ਰਚਨਾ ਸਾਰੀ ਸਮਰਣੀ ਹੈ, ਚਿੰਨ੍ਹਾਤਮਕ ਤੇ ਸੰਕੇਤਾਤਮਕ ਹੈ—ਇਹ ਕੌਮ ਦਾ ਤੁਰਦਾ ਜੀਵਨ ਹੈ। ਇਸ ਰਚਨਾ ਦੀ ਆਖ਼ਰੀ ਸਤਰ ਵਿਚ ਪੰਥ ਤੇ ਨਾਨਕ ਇਕਮਿਕ ਹਨ, ਕਿਉਂਕਿ ਪੰਥ ਨੇ 'ਨਾਨਕ' ਨਾਂ ਦੀ

SIKHBOOKCLUB.COM

ਮੋਹਰ ਵਰਤੀ ਹੈ ਅਤੇ ਪੰਥ ਨੂੰ ਇਹ ਹੱਕ ਸਦਾ ਪ੍ਰਾਪਤ ਹੈ।

ਅਰਦਾਸ ਪੰਥ ਖ਼ਾਲਸਾ ਜੀ ਦੀ ਰਚੀ ਹੋਈ ਮਹਾਨ ਬਾਣੀ ਹੈ, ਜਿਸ ਨੂੰ ਹਰ ਸਾਧਾਰਣ ਤੇ ਵਿਸ਼ੇਸ਼, ਰਸਮੀ ਤੇ ਗ਼ੈਰ-ਰਸਮੀ ਸਿੱਖ ਸਮਾਗਮ ਵਿਚ ਪੂਰੇ ਸਤਿਕਾਰ ਸਹਿਤ ਖੜ੍ਹੇ ਹੋ ਕੇ ਪੂਰੀ ਗੰਭੀਰਤਾ ਤੇ ਸੰਜੀਦਗੀ ਨਾਲ ਦੁਹਰਾਇਆ ਜਾਂਦਾ ਹੈ। ਇਸ ਦੇ ਨਾਇਕਾਂ ਨੂੰ ਰੋਜ਼ ਪ੍ਰਣਾਮ ਕੀਤਾ ਜਾਂਦਾ ਹੈ। ਰੋਜ਼ ਪੰਥ ਦੇ ਅੰਤਰਰਾਸ਼ਟਰੀ ਕਰਤੱਵ ਦਾ ਪ੍ਰਣ ਲਿਆ ਜਾਂਦਾ ਹੈ। ਇਹ ਸਾਡਾ ਰਾਸ਼ਟਰੀ ਗੀਤ ਹੈ। ਇਹ ਸਾਡਾ ਅੰਤਰਰਾਸ਼ਟਰੀ ਜੀਵਨ ਆਦਰਸ਼ਾਂ ਦਾ ਐਲਾਨ ਹੈ। ਆਪਣੇ ਸ਼ਹੀਦਾਂ ਨੂੰ ਅਸੀਂ ਰੋਜ਼ ਅਭਿਨੰਦਨ (Guard of honour) ਦੇਂਦੇ ਹਾਂ, ਉਹਨਾਂ ਨੂੰ Salute ਦਿੰਦੇ ਹਾਂ। ਕੋਈ ਹੋਰ ਐਲਾਨ ਜਾਂ ਪ੍ਰਣ ਇਤਨੀ ਵਾਰੀ ਸੰਸਾਰ ਵਿਚ ਨਹੀਂ ਦੁਹਰਾਇਆ ਜਾਂਦਾ, ਜਿਤਨੀ ਵਾਰੀ ਇਹ ਐਲਾਨ ਪੜ੍ਹਿਆ ਤੇ ਦੁਹਰਾਇਆ ਜਾਂਦਾ ਹੈ।

ਸਾਨੂੰ ਆਪਣੀ ਅਰਦਾਸ ਦੀ ਵੱਧ ਤੋਂ ਵੱਧ ਸੂਝ ਚਾਹੀਦੀ ਹੈ। ਇੱਥੇ ਇਸ ਦਸ਼ਾ ਵੱਲ ਇਕ ਯਤਨ ਕਰਦੇ ਹਾਂ। ਅਰਦਾਸ ਵੀ ਸਾਡੀ 'ਬਾਣੀ' ਹੈ ਅਤੇ ਬੜੀ ਮਹਾਨ ਬਾਣੀ। ਸ਼ਾਇਦ ਕੁਝ ਗੱਲਾਂ ਇਸ ਬਾਣੀ ਵਿਚੋਂ ਵਿਸ਼ੇਸ਼ ਧਿਆਨ ਮੰਗਦੀਆਂ ਹਨ।

## ੨.

## ਫ਼ਤਹਿ

ੴ ਵਾਹਿਗੁਰੂ ਜੀ ਕੀ ਫ਼ਤਹਿ॥

SIKHBOOKCLUB.COM

ਅਰਦਾਸ 'ਫ਼ਤਹਿ-ਨਾਮਾ' ਹੈ। ਅਰਦਾਸ ਵਿਚ 'ਫ਼ਤਹਿ' ਦਾ ਇਤਿਹਾਸ ਹੈ, ਅਤੇ ਇਸ ਵਿਚ ਸਦਾ ਫ਼ਤਹਿ ਪ੍ਰਾਪਤੀ ਲਈ ਬੇਨਤੀ ਹੈ। 'ਫ਼ਤਹਿ' 'ੴ' ਦੀ ਹੋਣੀ ਹੈ, ਭਾਵ 'ਫ਼ਤਹਿ' 'ਏਕਤਾ' ਦੀ ਹੋਣੀ ਹੈ—ਵਿਸ਼ਵ ਏਕਤਾ ਦੀ ਜਿਸ ਦੇ ਜ਼ਰੂਰੀ ਅੰਗ ਦੇਸ਼ਾਂ, ਕੌਮਾਂ, ਜਾਤਾਂ, ਬੋਲੀਆਂ, ਰੰਗਾਂ, ਵਾਟਾਂ, ਸਮਾਜਾਂ, ਆਰਥਿਕ, ਰਾਜਸੀ, ਸਭਿਆਚਾਰਕ, ਆਦਰਸ਼ਕ, ਧਾਰਮਿਕ ਤੇ ਸਦਾਚਾਰਕ ਝਗੜਿਆਂ ਤੋਂ ਸਮੂਹ ਸੰਸਾਰ ਨੇ ਉਤਾਂਹ ਉਠਣਾ ਹੈ। ਜਦ ਸਾਰਾ ਪਸਾਰਾ ੴ ਦਾ ਹੈ, ਫਿਰ ਵਿਤਕਰਾ, ਵੈਰ ਤੇ ਭੈਅ ਕਿਥੇ? ਸਮੂਹ ਬ੍ਰਹਿਮੰਡ ਵਿਚ ਇਕਾਗਰਤਾ ਹੈ, ਭਾਵੇਂ ਬਾਹਰਮੁਖੀ ਭਿੰਨ-ਭੇਦ ਕਿੰਨੇ ਹਨ। ਸਾਡੀ ਅਰਦਾਸ ਦਾ ਆਦਰਸ਼ ਸਮੂਹ ਬ੍ਰਹਿਮੰਡ ਦੀ ਇਕਾਗਰਤਾ ਤੀਕ ਪੁੱਜਣਾ ਹੈ। ਅਸਾਂ ਨਿਰਭਉ ਤੇ ਨਿਰਵੈਰ ਹੋਣਾ ਹੈ। ਫ਼ਤਹਿ ਸੰਸਾਰ ਏਕਤਾ ਦੀ ਹੋਣੀ ਹੈ। ਖ਼ਾਲਸੇ ਨੇ ਇਸ ਆਦਰਸ਼ ਵਾਸਤੇ ਯਤਨ ਕਰਦੇ ਰਹਿਣਾ ਹੈ। ਇਹ ਹੀ 'ੴ' ਦੀ 'ਫ਼ਤਹਿ' ਅਰਦਾਸ ਹੈ 'ੴ' ਦੀ 'ਫ਼ਤਹਿ' ਦਾ 'ਜ਼ਫਰਨਾਮਾ'।

ਇਸ 'ਫ਼ਤਹਿ' ਦੀ ਪ੍ਰਾਪਤੀ ਦਾ ਪ੍ਰਮੁੱਖ ਸਾਧਨ ਵੀ 'ੴ ਵਾਹਿਗੁਰੂ ਜੀ ਕੀ ਫ਼ਤਹਿ' ਦੇ ਮੰਤਰ ਵਿਚ ਦੱਸਿਆ ਹੋਇਆ ਹੈ। ਇਸ 'ਫ਼ਤਹਿ' ਦੀ ਪ੍ਰਾਪਤੀ ਦਾ ਮੁੱਖ ਸਾਧਨ ਬ੍ਰਹਿਮੰਡ ਦੀ ਸਮੂਹੀ ਸੁੰਦਰਤਾ ਵਿਸਮਾਦੀ ਗਿਆਨ ਹੈ—ਵਾਹਿਗੁਰੂ! 'ਗੁਰੂ' 'ਗਿਆਨ' ਦਾ ਸੂਚਕ ਹੈ, 'ਵਾਹਿ' ਵਿਸਮਾਦ ਦਾ, ਸੁੰਦਰਤਾ ਦਾ। ਜਦੋਂ ਵੀ ਵਿਸ਼ਵ 'ਏਕਤਾ' ਦੀ 'ਫ਼ਤਹਿ' ਹੋਣੀ ਹੈ 'ਗਿਆਨ' ਦੁਆਰਾ ਹੋਣੀ ਹੈ, ਤੋਪਾਂ ਗੋਲੀਆਂ ਨਾਲ

ਨਹੀਂ ਹੋਣੀ। 'ਗਿਆਨ' 'ੴ' ਦਾ ਭਾਵ ਸਾਰਾ ਬ੍ਰਹਿਮੰਡ 'ਏਕਤਾ' 'ੴ' ਦਾ ਪਸਾਰਾ ਹੈ। ਗਿਆਨ ਦੀ ਟੀਸੀ ਹੀ ਇਹੋ ਹੈ ਕਿ ਦ੍ਵੈਤ ਕਿਧਰੇ ਨਹੀਂ ਹੈ, ਸਭ ਇਕ ਇਕਾਗਰਤਾ ਹੈ, ਅਦ੍ਵੈਤ। ਦ੍ਵੈਤ ਤਾਂ ਦਿਨ-ਰਾਤ, ਸੁੰਦਰ-ਕਰੂਪ, ਨੇਕੀ-ਬਦੀ, ਪਾਪ-ਪੁੰਨ, ਧਰਮ-ਅਧਰਮ, ਊਚ-ਨੀਚ, ਅਮੀਰ-ਗ਼ਰੀਬ ਵਿਚ ਵੀ ਕਿਤੇ ਨਹੀਂ ਹੈ, ਸਾਰਾ ਸੰਸਾਰ 'ਨਮੋ' ਕਰ ਰਿਹਾ ਹੈ। 'ਅੰਧਕਾਰ' ਤੇ 'ਤੇਜ' ਸਰੂਪ ਨੂੰ, 'ਨਮੋ ਅੰਧਕਾਰ ਨਮੋ ਤੇਜ ਤੇਜੋ'।

**ਨਮੋ ਸੂਰਜ ਸੂਰਜੇ ਨਮੋ ਚੰਦ੍ਰ ਚੰਦ੍ਰੇ॥**
**ਨਮੋ ਰਾਜ ਰਾਜੇ ਨਮੋ ਇੰਦ੍ਰ ਇੰਦ੍ਰੇ॥**
**ਨਮੋ ਅੰਧਕਾਰੇ ਨਮੋ ਤੇਜ ਤੇਜੇ॥**
**ਨਮੋ ਬਿੰਦ੍ਰ ਬਿੰਦ੍ਰੇ ਨਮੋ ਬੀਜ ਬੀਜੇ॥ ੧੮੫॥**
**ਨਮੋ ਰਾਜਸੰ ਤਾਮਸੰ ਸਾਂਤ ਰੂਪੇ॥**
**ਨਮੋ ਪਰਮ ਤਤੰ ਅਤਤੰ ਸਰੂਪੇ॥**

ਇਹ ਹੈ ਗਿਆਨ। ਇਸ ਗਿਆਨ ਵਿਚੋਂ ਸੰਸਾਰ ਦਾ ਰਾਜਸੀ, ਧਾਰਮਿਕ, ਸਭਿਆਚਾਰਕ, ਕੌਮੀ, ਅਦ੍ਵੈਤ ਪੈਦਾ ਹੋਣਾ ਹੈ। ਸੋ 'ਫ਼ਤਹਿ' ਏਕਤਾ ਦੀ ਹੈ। ਇਹ ਫ਼ਤਹਿ ਗਿਆਨ ਦੀ ਹੈ। ਸਾਰੀ ਅਰਦਾਸ ਇਸ ਏਕਤਾ ਲਈ ਕੀਤੇ ਗਏ ਯਤਨਾਂ ਦਾ ਇਤਿਹਾਸ ਹੈ। ਇਸ ਇਤਿਹਾਸ ਦਾ ਖ਼ੂਨ ਵੀ ਅਨੇਕ ਵਾਰੀ ਡੁਲ੍ਹਿਆ ਹੈ, ਪਰ ਏਕਤਾ ਤੇ ਗਿਆਨ ਲਈ, ਵਿਤਕਰੇ ਤੇ ਦ੍ਵੈਤ ਲਈ ਕਦੇ ਨਹੀਂ। ਅੱਗੋਂ ਵੀ ਖ਼ੂਨ ਡੁਲ੍ਹੇਗਾ, ਪਰ 'ਏਕਤਾ' ਲਈ, ਸੰਸਾਰ ਨੂੰ ਪਾੜਨ ਲਈ ਨਹੀਂ। ਸਿੱਖ 'ੴ' ਦੇ ਪੁਜਾਰੀ ਹਨ। 'ਏਕਤਾ' ਹੀ ਸਾਡਾ ਬ੍ਰਹਮ ਹੈ, ਈਸ਼ਵਰ ਤੇ ਪਰਮਾਤਮਾ ਹੈ। ਸਾਡਾ ਡੁਲ੍ਹਿਆ ਖ਼ੂਨ, ਸ਼ਹੀਦਾਂ ਦਾ ਖ਼ੂਨ, ਇਸ ਏਕਤਾ ਦੀ ਭੇਟਾ ਹੈ।

SIKHBOOKCLUB.COM

## ੩.

## ਸਹਾਇਤਾ

ਵਿਸ਼ਵ ਏਕਤਾ ਦੀ ਪ੍ਰਾਪਤੀ ਲਈ ਅਤੇ ਇਸ ਪ੍ਰਾਪਤੀ ਲਈ ਲੋੜੀਂਦੇ ਗਿਆਨ ਤੇ ਬਲ ਲਈ ਖ਼ਾਲਸਾ, ਸਹਾਇਕ ਸਮਝਦਾ ਹੈ ਪਰਮਾਤਮਾ ਦੀ ਸਰਬ-ਵਿਆਪੀ ਸ਼ਕਤੀ (ਭਗੌਤੀ) ਨੂੰ ਜੋ ਸਦੀਵ ਕਾਲ ਸੱਚਾਈ ਦਾ ਸਾਥ ਦਿੰਦੀ ਹੈ ਅਤੇ ਅਸਤਿ ਦਾ ਵਿਨਾਸ਼ ਕਰਦੀ ਹੈ। ਇਸ ਮੰਤਵ ਲਈ ਖ਼ਾਲਸਾ ਸਹਾਇਕ ਸਮਝਦਾ ਹੈ ਅਤੇ ਆਪਣੇ ਮਹਾਨ ਗੁਰੂ ਸਾਹਿਬਾਨ ਦੀ ਆਤਮਾ ਨੂੰ ਜਿਨ੍ਹਾਂ ਆਪ (ਭਗੌਤੀ) ਸ਼ਕਤੀ ਦਾ ਆਸਰਾ ਲੈ ਕੇ ਸੰਸਾਰ ਏਕਤਾ ਲਈ ਘੋਲ ਕੀਤਾ। ਪ੍ਰਭੂ ਦੀ ਸਰਬ-ਵਿਆਪੀ ਭਗੌਤੀ (ਸ਼ਕਤੀ) ਅਤੇ ਅਮਰ ਗੁਰ-ਆਤਮਾ ਦਾ ਖ਼ਾਲਸਾ 'ਸਿਮਰਨ' ਕਰਦਾ ਹੈ ਅਤੇ ਉਹਨਾਂ ਨੂੰ ਧਿਆਉਂਦਾ' ਹੈ ਤਾਂ ਜੋ ਉਸ ਨੂੰ ਏਕਤਾ ਦੇ ਮਿੱਥੇ ਮੰਤਵ ਵਿਚ ਸਹਾਇਤਾ ਪ੍ਰਾਪਤ ਹੋਵੇ। ਸਾਡਾ ਦ੍ਰਿੜ੍ਹ ਵਿਸ਼ਵਾਸ ਹੈ ਕਿ 'ਇਕਾਗਰਤਾ' ਦੇ ਵਿਰੋਧੀਆਂ ਦਾ ਨਾਸ ਹੋਵੇਗਾ ਅਤੇ 'ਇਕਾਗਰਤਾ' ਦੀ ਜੈ ਹੋਵੇਗੀ। ਏਕਤਾ ਦੀ ਜੈ ਹੀ ਸੱਚਾਈ ਦੀ ਜੈ ਹੈ, ਕਿਉਂਕਿ 'ਸੱਚਾਈ' ਦ੍ਵੈਤ ਵਿਚ ਨਹੀਂ ਹੋ ਸਕਦੀ।

ਖ਼ਾਲਸਾ ਇਹ ਘੋਲ ਕਰਦਾ ਰਹੇਗਾ, ਪਰ ਉਹ ਕਦੇ ਅਸਤਿ ਦਾ ਸ਼ਸਤਰ ਨਹੀਂ ਵਰਤੇਗਾ, ਕਿਉਂਕਿ ਉਸ ਦੀ ਲਿਵ 'ਸ੍ਰੀ ਗੁਰੂ ਗ੍ਰੰਥ ਸਾਹਿਬ' ਵਿਚ ਹੈ, ਉਸ ਨੇ ਹਰ

ਗੱਲ ਵਿਚ ਧਿਆਨ ਧਰਨਾ ਹੈ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ, ਜੋ ਦਸਾਂ ਪਾਤਸ਼ਾਹੀਆਂ ਦੀ ਜੋਤ ਹੈ। ਖ਼ਾਲਸਾ ਜੀ ਨੇ ਏਕਤਾ ਲਈ ਘੋਲ ਉਨ੍ਹਾਂ ਸਿਧਾਂਤਾਂ ਤੇ ਅਸੂਲਾਂ ਦੇ ਤਾਬੇ ਰਹਿ ਕੇ ਕਰਨਾ ਹੈ, ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦ੍ਰਿੜ੍ਹਾਏ ਗਏ ਹਨ। ਰੋਜ਼ਾਨਾ ਜੀਵਨ ਸਾਡਾ ਇਹਨਾਂ ਅਸੂਲਾਂ ਦੇ ਤਾਬੇ ਹੈ, ਜਾਤੀ ਤੇ ਸਮੂਹੀ ਜੀਵਨ। ਇਹੋ 'ਧਿਆਨ ਧਰਨਾ' ਹੈ, ਇਹੋ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਰਕਰਮਾ ਕਰਨਾ ਹੈ। ਧਿਆਨ ਧਰ ਕੇ ਵਾਹਿਗੁਰੂ ਬੋਲਣਾ ਹੈ। ਭਾਵੇਂ 'ਵਾਹਿਗੁਰੂ' ਸਾਡਾ ਉਹ ਹੈ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਬਿਆਨ ਕੀਤਾ ਹੋਇਆ ਹੈ, ਜੋ '੧ੳ ਸਤਿਨਾਮੁ ਨਿਰਭਉ ਨਿਰਵੈਰੁ ਗੁਰਪ੍ਰਸਾਦਿ' ਹੈ। ਇਹਨਾਂ ਆਦਰਸ਼ਾਂ ਅਧੀਨ ਰਹਿ ਕੇ ਸਿੱਖ ਨੇ ਘੋਲ ਕਰਨਾ ਹੈ। ਏਕਤਾ ਲਈ ਵੀ ਝੂਠ ਦਾ ਪ੍ਰਯੋਗ ਨਹੀਂ ਕੀਤਾ ਜਾ ਸਕਦਾ। 'ਵੈਰ' ਤੇ ਭੈਅ ਦੇਣ ਦਾ ਪ੍ਰਯੋਗ ਨਹੀਂ ਕੀਤਾ ਜਾ ਸਕਦਾ। ਇਹ ਸੱਚ ਦੀ ਲੜਾਈ ਹੈ ਅਤੇ ਇਸ ਲੜਾਈ ਵਿਚ ਪ੍ਰਭੂ (ਭਗੌਤੀ) ਤੇ ਗੁਰੂ ਸਾਡੇ ਨਾਲ ਹਨ।

ਏਕਤਾ ਲਈ ਸੱਚ ਦੇ ਘੋਲ ਵਿਚ ਹਰ ਸਿੱਖ ਨੇ ਆਪਣੀ ਕਮਾਈ ਦਾ ਹਿੱਸਾ ਪਾਉਣਾ ਹੈ। ਇਹ ਕਮਾਈ ਕਈ ਪ੍ਰਕਾਰ ਦੀ ਹੋ ਸਕਦੀ ਹੈ। ਅਰਦਾਸ ਵਿਚ ਸਿੱਖ ਕਮਾਈ ਦੇ ਇਹ ਸਰੂਪ ਮੰਨੇ ਹਨ। ਸਿੱਖ ਇਹਨਾਂ ਸਰੂਪਾਂ ਵਿਚੋਂ ਇਕ ਜਾਂ ਇਕ ਤੋਂ ਵੱਧ ਕਈ ਸਰੂਪ ਆਪਣੇ ਜੀਵਨ ਵਿਚ ਅਪਣਾ ਸਕਦਾ ਹੈ, ਉਹ ਪ੍ਰਵਾਨ ਕਮਾਈ ਹੋਵੇਗੀ।

(ੳ) ਪੰਜ ਪਿਆਰਿਆਂ ਵਾਲੀ ਕਮਾਈ—ਗੁਰੂ ਜਾਂ ਗੁਰੂ-ਪੰਥ ਦੀ ਵੰਗਾਰ ਪੈਣ ਤੇ ਤਨ, ਮਨ, ਧਨ ਕੁਰਬਾਨ ਕਰਨ ਲਈ ਤਤਪਰ ਹੋ ਜਾਣਾ।

(ਅ) ਚਹੁੰ ਸਾਹਿਬਜ਼ਾਦਿਆਂ ਦੀ ਕਮਾਈ—

(੧) ਆਪਣੇ ਬੱਚਿਆਂ ਨੂੰ ਸੱਚ ਦੀ ਲੜਾਈ ਲਈ ਕੁਰਬਾਨੀ ਦੇਣ ਤੋਂ ਨਾ ਹਟਣਾ।

(੨) ਸੱਚ ਲਈ ਹਕੂਮਤ ਦੇ ਜਬਰ-ਜ਼ੁਲਮ ਤੇ ਤਸ਼ੱਦਦ ਤੋਂ ਨਾ ਡਰਨਾ।

(ੲ) ਚਾਲੀ ਮੁਕਤਿਆਂ ਦੀ ਕਮਾਈ—ਗੁਰੂ ਪੰਥ ਤੋਂ ਬੇਮੁਖ ਹੋ ਕੇ ਨਾ ਮਰਨਾ, ਸਗੋਂ ਸੱਚ ਦੀ ਜੰਗ ਵਿਚ ਆਪਣੀ ਅਹੂਤੀ ਦੇਣੀ।

(ਸ) 'ਹਠ' ਦੀ ਕਮਾਈ—'ਸਿਰੜ' ਤੋਂ ਨਾ ਹਟਣ ਦੀ ਕਮਾਈ ਹੈ, ਜਿਵੇਂ ਗੁਰੂ ਤੇਗ ਬਹਾਦਰ ਜੀ ਨੇ ਕੀਤਾ, ਆਪਣੇ ਸੱਚ ਦੇ ਅਸੂਲ ਲਈ ਆਪਣੇ ਹੱਠ 'ਤੇ ਦ੍ਰਿੜ੍ਹ ਰਹਿਣਾ।

(ਹ) ਜਪ-ਤਪ ਦੀ ਕਮਾਈ—ਗੁਰੂ ਸਾਹਿਬਾਨ ਤੇ ਮਹਾਨ ਸੰਤਾਂ ਦੀ ਤਰ੍ਹਾਂ ਆਪਣੇ ਜਪ-ਤਪ ਦੇ ਬਲ ਨਾਲ ਸੁਧਾਰ ਕਰਨਾ।

(ਕ) ਨਾਮ ਜਪਣਾ—ਵੱਡੀ ਕਮਾਈ ਹੈ, ਇਸ ਵਿਚੋਂ ਹੀ ਸਾਰਾ ਸਦਾਚਾਰ ਉਪਜਦਾ ਹੈ।

(ਖ) ਵੰਡ ਛਕਣਾ—ਜੋ ਪਾਸ ਹੈ ਸਾਥੀਆਂ ਨਾਲ ਮਿਲ ਕੇ ਛਕਣਾ ਵੀ ਕਮਾਈ ਹੈ।

SIKHBOOKCLUB.COM

(ਗ) ਦੇਗ਼ ਚਲਾਣੀ—ਆਏ ਗਏ ਦੀ ਲੰਗਰ ਨਾਲ ਸੇਵਾ ਕਰਨੀ।

(ਘ) ਤੇਗ਼ ਵਾਹਣੀ—ਯੁੱਧ ਵਿਚ ਕਮਾਈ ਕਰਨੀ।

(ਙ) ਦੇਖ ਕੇ ਅਣਡਿੱਠ ਕਰਨਾ—ਖ਼ਿਮਾ ਕਰਨਾ।

(ਚ) ਧਰਮ ਨਾ ਹਾਰਨਾ—ਅਸਹਿ ਦੁੱਖ ਤੋਂ ਵੀ ਘਬਰਾ ਕੇ ਆਪਣੇ ਜਤ, ਸਤ, ਧਰਮ, ਰਹਿਤ ਦਾ ਤਿਆਗ ਨਾ ਕਰਨਾ। ਕੇਸਾਂ ਨੂੰ ਸੁਆਸਾਂ ਤੀਕ ਕਾਇਮ ਰੱਖਣਾ, ਸਿੱਖੀ ਨਿਭਾਉਣੀ।

ਕਮਾਈ ਤਾਂ ਸਦਾ ਕੁਰਬਾਨੀ ਨਾਲ ਹੀ ਹੋ ਸਕਦੀ ਹੈ। ਸਿੱਖ ਇਸਤਰੀ-ਮਰਦਾਂ ਨੇ ਇਹਨਾਂ ਰੂਪਾਂ ਵਿਚੋਂ ਕਿਸੇ ਨਾ ਕਿਸੇ ਰੂਪ ਦੀ ਕਮਾਈ ਕਰਨੀ ਹੈ। ਇਹ ਕਮਾਈ ਦੇ ਪ੍ਰਵਾਣਿਤ ਸਰੂਪ ਹਨ (Standard forms of contribution to the cause).

ਇਹ ਹੀ ਗੁਰੂ ਸਾਹਿਬਾਨ ਦੀ ਕਮਾਈ ਦੇ ਵੀ ਸਰੂਪ ਸਨ। ਗੁਰੂ ਅਰਜਨ ਸਾਹਿਬ ਜੀ ਤੇ ਗੁਰੂ ਤੇਗ ਬਹਾਦਰ ਜੀ ਦੀ ਕਮਾਈ ਦਾ ਸਰੂਪ ਧਰਮ-ਸੱਚ ਲਈ 'ਹਠ' ਦਾ ਸੀ, ਗੁਰੂ ਹਰਿਗੋਬਿੰਦ ਸਾਹਿਬ ਅਤੇ ਗੁਰੂ ਗੋਬਿੰਦ ਸਿੰਘ ਜੀ ਦੀ ਕਮਾਈ ਦਾ ਸਰੂਪ ਧਰਮ ਸੱਚ ਲਈ 'ਤੇਗ਼ ਵਾਹੁਣ' ਦਾ ਸੀ; ਬਾਕੀ ਗੁਰੂ ਸਾਹਿਬਾਨ ਦੀ ਕਮਾਈ ਦੇ ਸਰੂਪ ਨਿਰਭਉ ਤੇ ਨਿਰਵੈਰੁ ਰਹਿ ਕੇ ਲੋਕ ਸੇਵਾ, ਵੰਡ ਛੱਕਣ, ਦੇਗ਼ ਚਲਾਉਣ ਦੇ ਸਨ, ਜੋ ਉਹਨਾਂ ਜਪ ਤਪ ਸਿਮਰਨ ਦੁਆਰਾ ਪੈਦਾ ਕੀਤੇ।

ਸਿੱਖਾਂ ਦੀ ਕਮਾਈ ਦੇ ਵੀ ਵੱਡੇ ਸਰੂਪ ਇੰਝ ਹੀ ਰਹੇ ਹਨ।

SIKHBOOKCLUB.COM

## ੪.

## ਸਰਬੱਤ ਖ਼ਾਲਸਾ (ਪੰਥ)

ਖ਼ਾਲਸਾ ਜੀ, ਪੰਥ ਰੂਪ ਵਿਚ ਇਕ-ਮੁਠ ਜਥੇਬੰਦ ਰਹਿ ਕੇ ਹੀ ਵਿਸ਼ਵ-ਏਕਤਾ ਤੇ ਸੱਚ-ਪ੍ਰਸਤੀ ਦੇ ਕਰਤੱਵ ਸਾਖ਼ਿਆਤ ਕਰ ਸਕਦੇ ਹਨ। ਤਾਂ ਤੇ ਖ਼ਾਲਸਾ ਜੀ ਨੂੰ ਪੰਥ ਬਣਾਉਣ ਤੇ ਸਾਂਝਾ ਰੱਖਣ ਵਾਲੀਆਂ ਚੀਜ਼ਾਂ ਕੀ ਕੀ ਹਨ, ਅਰਦਾਸ ਵਿਚ 'ਪੰਥ ਕੀ ਜੀਤ' ਹੀ ਸਰਬੱਤ ਖ਼ਾਲਸਾ ਦਾ ਉਦੇਸ਼ ਹੈ। ਖ਼ਾਲਸਾ ਜੀ ਨੂੰ ਪੰਥਕ ਜਥੇਬੰਦੀ ਦਾ ਸਰੂਪ ਦੇਣ ਵਾਲੇ ਅਰਦਾਸ ਵਿਚ ਸੁਝਾਏ ਨਿਮਨ-ਲਿਖਿਤ ਉਦੇਸ਼, ਆਦਰਸ਼ ਵਿਰਸੇ (ਵਿਰਸੇ ਦਾ ਗੌਰਵ) ਵਿਸ਼ਵਾਸ ਤੇ ਮੰਤਵ ਹਨ। ਜਦੋਂ ਤੀਕ ਇਹ ਸਾਂਝ ਬਣੀ ਰਹੇਗੀ, ਪੰਥ ਕਾਇਮ ਰਹੇਗਾ ਅਤੇ '੧ਓ' ਦੀ ਫ਼ਤਹਿ ਲਈ ਪ੍ਰਯਤਨਸ਼ੀਲ ਰਹੇਗਾ।

੧. ੧ਓ ਦਾ ਵਿਸ਼ਵਾਸ।

੨. ਫ਼ਤਹਿ ਦਾ ਵਿਸ਼ਵਾਸ।

੩. ਭਗੌਤੀ ਦੇ ਸਹਾਇਕ ਹੋਣ ਦਾ ਵਿਸ਼ਵਾਸ।

੪. ਦਸਾਂ ਪਾਤਸ਼ਾਹੀਆਂ ਦਾ ਵਿਸ਼ਵਾਸ।

੫. ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਠ, ਦਰਸ਼ਨ, ਦੀਦਾਰ ਦਾ ਸਤਿਕਾਰ।

੬. ਪੰਜਾਂ ਪਿਆਰਿਆਂ, ਚਹੁੰਆਂ ਸਾਹਿਬਜ਼ਾਦਿਆਂ, ਚਾਲੀ ਮੁਕਤਿਆਂ ਤੇ ਹਠੀਆਂ ਜਪੀਆਂ ਦਾ ਗੌਰਵ।

੭. ਕਮਾਈ ਵਾਲਿਆਂ ਦਾ ਸਤਿਕਾਰ ਤੇ ਮਾਣ।

੮. ਧਰਮ ਨਾ ਹਾਰਨ ਦਾ ਪ੍ਰਣ।
੯. ਪੰਜਾਂ ਤਖ਼ਤਾਂ ਦਾ ਮਾਣ।
੧੦. ਸਰਬੱਤ ਗੁਰਦੁਆਰਿਆਂ ਦਾ ਸਤਿਕਾਰ ਤੇ ਮਾਣ। (ਜਿਹੜੇ ਗੁਰਦੁਆਰੇ ਖੁੱਸ ਗਏ ਹਨ, ਉਹਨਾਂ ਲਈ ਰੋਜ਼ ਅਰਦਾਸ ਹੁੰਦੀ ਹੈ)।
੧੧. ਵਾਹਿਗੁਰੂ ਚਿਤ ਆਵੈ।
੧੨. "ਜਹਾਂ ਜਹਾਂ ਖ਼ਾਲਸਾ ਜੀ ਸਾਹਿਬ, ਤਹਾਂ ਤਹਾਂ ਰਛਿਆ ਰਿਆਇਤ," ਹੁੰਦੀ ਰਹੇਗੀ।
੧੩. ਦੇਗ਼-ਤੇਗ਼ ਚਲਦੀ ਰਹੇਗੀ।
੧੪. ਬਿਰਦ ਬਾਣੇ ਦਾ ਮਾਣ ਰਹੇਗਾ।
੧੫. ਪੰਥ ਦੀ ਜਿੱਤ ਦਾ ਵਿਸ਼ਵਾਸ।
੧੬. ਸਾਂਝੀ ਯਾਚਨਾ (ਦਾਨ) ਸਿੱਖੀ, ਕੇਸਾਂ ਸਹਿਤ, ਬਿਬੇਕ, ਵਿਸਾਹ ਲਈ।
੧੭. ਸ੍ਰੀ ਅੰਮ੍ਰਿਤਸਰ ਦਾ ਮਾਣ ਤੇ ਸਤਿਕਾਰ।
੧੮. ਚੌਂਕੀਆਂ, ਝੰਡਿਆਂ, ਬੁੰਗਿਆਂ ਦਾ ਮਾਣ।
੧੯. ਨਾਮ ਦੀ ਯਾਚਨਾ।

ਅਰਦਾਸ ਵਿਚ ਪੰਥਕ ਸਾਂਝ ਕਾਇਮ ਰੱਖਣ ਲਈ ਅਤੇ ਖ਼ਾਲਸੇ ਦੇ ਮੰਤਵ ਦੀ ਸਥਾਪਨਾ ਲਈ ਇਹਨਾਂ ਉਦੇਸ਼ਾਂ ਦੀ ਸਾਂਝ ਤੇ ਇਹਨਾਂ ਦਾ ਗੌਰਵ ਸਹਾਇਕ ਹਨ।

SIKHBOOKCLUB.COM

## ੫.

## ਯਾਚਨਾ (ਦਾਨ)

'੧ਓ' ਦੀ 'ਫ਼ਤਹਿ' ਲਈ ਖ਼ਾਲਸੇ ਨੂੰ ਵਿਸ਼ੇਸ਼ ਆਚਰਨ ਦੀ ਲੋੜ ਹੈ, ਉਸ ਆਚਰਨ ਲਈ 'ਅਰਦਾਸ' ਵਿਚ ਦਾਨ ਮੰਗਿਆ ਹੈ, ਯਾਚਨਾ ਕੀਤੀ ਹੈ। ਯਾਚਨਾ ਇਹਨਾਂ ਚੀਜ਼ਾਂ ਦੀ ਕੀਤੀ ਹੈ—

੧. ਸਿੱਖੀ ਦਾ ਦਾਨ।
੨. ਕੇਸਾਂ ਦਾ ਦਾਨ।
੩. ਰਹਿਤ ਦਾਨ।
੪. ਬਿਬੇਕ।
੫. ਵਿਸਾਹ।
੬. ਭਰੋਸਾ।
੭. ਨਾਮ ਦਾਨ।
੮. ਸ੍ਰੀ ਅੰਮ੍ਰਿਤਸਰ ਦਾ ਦਰਸ਼ਨ ਇਸ਼ਨਾਨ।
੯. ਚੌਂਕੀਆਂ ਦੀ ਅਟੱਲਤਾ।
੧੦. ਝੰਡੇ ਦੀ ਅਟੱਲਤਾ।
੧੧. ਬੁੰਗਿਆਂ ਦੀ ਅਟੱਲਤਾ।

੧੨. ਮਨ ਨੀਵਾਂ।
੧੩. ਮਤ ਉੱਚੀ।
੧੪. ਵਾਹਿਗੁਰੂ ਜੀ ਦੀ ਰਾਖੀ।
੧੫. ਸੋਈ ਪਿਆਰੇ ਮੇਲ ਜਿਨ੍ਹਾਂ ਮਿਲਿਆਂ ਤੇਰਾ ਨਾਮ ਚਿੱਤ ਆਵੇ।

ਸਿੱਖ ਇਹਨਾਂ ਗੁਣਾਂ ਲਈ ਰੋਜ਼ ਯਾਚਨਾ ਕਰਦਾ ਹੈ ਤੇ ਵਾਹਿਗੁਰੂ ਦਾ ਵਿਸਾਹ ਭਰੋਸਾ ਕਰਦਾ ਹੈ ਕਿ ਉਸ ਨੂੰ ਇਹ ਦਾਨ ਪ੍ਰਾਪਤ ਹੋਵੇਗਾ। ਇਸ ਆਚਰਨ ਦੁਆਰਾ ਹੀ ਉਹ 'ਵਾਹਿਗੁਰੂ ਜੀ ਕੀ ਫ਼ਤਹਿ' ਦੇ ਆਦਰਸ਼ ਨੂੰ ਪੂਰਾ ਕਰ ਸਕਦਾ ਹੈ।

੬.

## ਸਰਬੱਤ ਦਾ ਭਲਾ

ਅਰਦਾਸ ਦ੍ਰਿੜ੍ਹ ਕਰਾਉਂਦੀ ਹੈ ਕਿ ਪਰਮਾਤਮਾ ਦਾ ਭਾਣਾ ਇਹ ਹੈ ਕਿ ਸਰਬੱਤ ਦਾ ਭਲਾ ਹੋਵੇ ਅਤੇ ਇਹ ਕੇਵਲ ਇਕ ਹੀ ਸਾਧਨ ਨਾਲ ਹੋ ਸਕਦਾ ਹੈ ਅਤੇ ਉਹ ਸਾਧਨ ਇਹ ਹੈ ਕਿ ਨਾਮ ਦੀ ਚੜ੍ਹਦੀ ਕਲਾ ਹੋਵੇ। ਜਿਉਂ-ਜਿਉਂ ਨਾਮ ਵਾਲਾ ਆਚਰਨ ਮਨੁੱਖਤਾ ਵਿਚ ਪੈਦਾ ਹੁੰਦਾ ਜਾਏਗਾ, ਮਨੁੱਖਤਾ ਸਾਂਝੀ ਅਤੇ ਇਕ ਹੁੰਦੀ ਜਾਏਗੀ। ਜਿਉਂ-ਜਿਉਂ ਇਹ ਹੁੰਦਾ ਜਾਏਗਾ, ਮਨੁੱਖਤਾ ਦਾ ਕਲਿਆਣ ਨੇੜੇ ਹੁੰਦਾ ਜਾਏਗਾ। ਨਾਮ '੧ਓ' ਦੀ ਉਪਾਸ਼ਨਾ ਹੈ, ਏਕਤਾ ਦੀ ਪੂਜਾ, ਏਕਤਾ ਦੀ ਫ਼ਤਹਿ, ਗਿਆਨ ਦੀ ਫ਼ਤਹਿ।

SIKHBOOKCLUB.COM

ਨਾਮ ਵਾਲਾ ਆਚਰਨ ਕਿਹੋ ਜਿਹਾ ਹੁੰਦਾ ਹੈ? ਦਸ ਗੁਰੂ ਸਾਹਿਬਾਨ ਵਾਲਾ, ਪੰਜਾਂ ਪਿਆਰਿਆਂ, ਚਾਰ ਸਾਹਿਬਜ਼ਾਦਿਆਂ ਆਦਿ ਵਾਲਾ, ਕਮਾਈ ਵਾਲਾ, ਸਿੱਖੀ ਕੇਸਾਂ ਸੁਆਸਾਂ ਨਾਲ ਨਿਭਾਉਣ ਵਾਲਾ। ਮਨ ਨੀਵਾਂ ਤੇ ਮੱਤ ਉੱਚੀ ਵਾਲਾ।

ਨਾਮ ਕਮਾਈ ਵਾਲਾ ਜੀਵਨ ਹੈ—ਜਪ, ਤਪ, ਨਾਮ ਜਪਣ, ਵੰਡ ਛੱਕਣ, ਦੇਗ ਚਲਾਉਣ, ਤੇਗ ਵਾਹੁਣ ਵਾਲਾ ਅਤੇ ਵੇਖ ਕੇ ਅਣਡਿੱਠ ਕਰਨ ਵਾਲਾ।

ਨਾਮ '੧ਓ' ਦੀ ਫ਼ਤਹਿ ਦੀ ਲੋਚਾ ਦਾ ਜੀਵਨ ਹੈ।

ਨਾਮ ਵਿਚ ਸਰਬੱਤ ਦਾ ਭਲਾ ਹੈ। ਸਾਡੀ ਅਰਦਾਸ ਹੈ, ਸਭ ਨੂੰ ਨਾਮ ਮਿਲੇ ਤਾਂ ਜੋ ਸਰਬੱਤ ਦਾ ਭਲਾ ਹੋਵੇ।